# ਸਾਡੀ ਭਾਸ਼ਾ

ਡਾ. [illegible]ਕੀਰਤ ਸਿੰਘ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

# ਸਾਡੀ ਭਾਸ਼ਾ

ਡਾ. ਹਰਕੀਰਤ ਸਿੰਘ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ ਪਟਿਆਲਾ

**SAADI BHASHA** *(Punjabi)*
*by*
Dr. Harkirat Singh

ਵਿਭਾਗੀ ਸੰਪਾਦਕ
ਡਾ. ਅਮਰਜੀਤ ਕੌਰ

ISBN 81-7380-896-1

2004
ਪਹਿਲੀ ਵਾਰ : 550 ਕਾਪੀਆਂ
ਮੁੱਲ : 180.00 ਰੁਪਏ

ਲੇਜ਼ਰ ਟਾਈਪ ਸੈਟਿੰਗ "ਕੈਰੀਅਰ ਲਾਈਨ ਕੰਪਿਊਟਰਜ਼" ਪਟਿਆਲਾ

---

ਡਾ. ਪਰਮ ਬਖਸ਼ੀਸ਼ ਸਿੰਘ ਸਿੱਧੂ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ
ਪ੍ਰਕਾਸ਼ਿਤ ਕੀਤੀ ਅਤੇ ਮੈਸ. ਅਲਟ੍ਰੈਕਸ ਪ੍ਰਿੰਟ ਇੰਡਸਟਰੀ, ਪਟਿਆਲਾ ਵਿਖੇ ਛਪੀ

# ਵਿਭਾਗੀ ਸ਼ਬਦ

ਪੰਜਾਬੀ ਭਾਸ਼ਾ, ਸਾਹਿਤ ਅਤੇ ਸਭਿਆਚਾਰ ਦਾ ਸਰਬਪੱਖੀ ਵਿਕਾਸ ਪੰਜਾਬੀ ਭਾਸ਼ਾ ਵਿਕਾਸ ਵਿਭਾਗ ਦਾ ਮੁੱਖ ਮਨੋਰਥ ਹੈ। ਪੰਜਾਬੀ ਭਾਸ਼ਾ ਵਿਕਾਸ ਵਿਭਾਗ ਨੂੰ ਇਸ ਗੱਲ ਦਾ ਮਾਣ ਹੈ ਕਿ ਇਸ ਵਿਭਾਗ ਨੂੰ ਪੰਜਾਬੀ ਅਕਾਦਮਿਕਤਾ ਦਾ ਭਰਪੂਰ ਸਹਿਯੋਗ ਮਿਲਦਾ ਰਿਹਾ ਹੈ। ਇਸ ਰਿਣ ਦੇ ਇਹਸਾਸ ਸਦਕਾ ਹੀ ਵਿਭਾਗ ਕੋਲ ਪੰਜਾਬੀ ਅਕਾਦਮਿਕਤਾ ਨੂੰ ਸਾਂਭਣ ਲਈ ਪ੍ਰੋਫ਼ੈਸਰ ਆਫ਼ ਐਮੀਨੈਂਸ, ਆਜੀਵਨ ਫ਼ੈਲੋ, ਸੀਨੀਅਰ ਫ਼ੈਲੋ ਅਤੇ ਫ਼ੈਲੋਜ਼ ਦੀ ਵਿਵਸਥਾ ਹੈ। ਇਸੇ ਵਿਵਸਥਾ ਸਦਕਾ ਹੀ ਪੰਜਾਬੀ ਦੇ ਨਾਮਵਰ ਸਾਹਿਤਕਾਰ ਅਤੇ ਚਿੰਤਕ ਇਸ ਯੂਨੀਵਰਸਿਟੀ ਨਾਲ ਜੁੜੇ ਹਨ। ਪੰਜਾਬੀ ਚਿੰਤਨ ਤੇ ਚੇਤਨਾ ਦੀ ਅਗਵਾਈ ਕਰਨ ਵਾਲੀ ਪੰਜਾਬੀ ਅਕਾਦਮਿਕਤਾ ਦੀ ਰਹਿਨੁਮਾਈ ਅਤੇ ਸਹਿਯੋਗ ਸਦਕਾ ਇਹ ਵਿਭਾਗ ਬਹੁਤ ਹੀ ਅਹਿਮ ਕਾਰਜਾਂ ਨੂੰ ਅਰਪਿਤ ਹੈ।

ਡਾ. ਹਰਕੀਰਤ ਸਿੰਘ ਇਸ ਵਿਭਾਗ ਦੇ ਆਜੀਵਨ ਫ਼ੈਲੋ ਹਨ। ਪੰਜਾਬੀ ਸ਼ਬਦ ਜੋੜਾਂ ਦਾ ਮਿਆਰੀਕਰਨ ਕਰਨ ਲਈ ਉਨ੍ਹਾਂ ਵਲੋਂ ਤਿਆਰ ਕੀਤਾ 'ਪੰਜਾਬੀ ਸ਼ਬਦ ਜੋੜ ਕੋਸ਼' ਉਨ੍ਹਾਂ ਦੀ ਇਕ ਇਤਿਹਾਸਿਕ ਦੇਣ ਹੈ। ਪੰਜਾਬੀ ਭਾਸ਼ਾ ਦੇ ਭਾਸ਼ਾ ਵਿਗਿਆਨਿਕ ਅਧਿਐਨ ਵਿਚ ਅਤੇ ਗੁਰਬਾਣੀ ਵਿਆਕਰਨ ਵਿਚ ਉਨ੍ਹਾਂ ਦੀ ਵਿਸ਼ੇਸ਼ਗਤਾ ਸਰਬ ਪ੍ਰਵਾਣਿਤ ਹੈ। ਹੱਥਲੀ ਪੁਸਤਕ 'ਸਾਡੀ ਭਾਸ਼ਾ' ਵੀ ਉਨ੍ਹਾਂ ਵਲੋਂ ਪੰਜਾਬੀ ਭਾਸ਼ਾ ਵਿਗਿਆਨ ਨਾਲ ਸੰਬੰਧਿਤ ਕੁਝ ਅਹਿਮ ਨੁਕਤਿਆਂ ਤੇ ਸਮੇਂ-ਸਮੇਂ ਲਿਖੇ ਖੋਜ-ਪੱਤਰਾਂ ਦਾ ਸੰਕਲਿਤ ਰੂਪ ਹੈ। ਇਸ ਪੁਸਤਕ ਵਿਚ ਉਨ੍ਹਾਂ ਨੇ ਸਮੁੱਚੀ ਪੰਜਾਬੀ ਭਾਸ਼ਾ ਦੀ ਬਣਤਰ, ਭਾਸ਼ਾ ਵਿਗਿਆਨ, ਗੁਰਬਾਣੀ ਦੀ ਭਾਸ਼ਾ ਅਤੇ ਪੰਜਾਬੀ ਭਾਸ਼ਾ ਦੇ ਵਿਆਕਰਨ ਨੂੰ ਬੜੇ ਵਿਸਥਾਰ ਅਤੇ ਆਪਣੀ ਡੂੰਘੀ ਖੋਜ ਅਧਿਐਨ ਵਿਧੀ ਰਾਹੀਂ ਬਹੁਤ ਸਰਲ, ਸਪਸ਼ਟ ਭਾਸ਼ਾ ਵਿਚ ਦਰਸਾਇਆ ਹੈ। ਇਸ ਪੁਸਤਕ ਦੀ ਪ੍ਰੈਸ ਕਾਪੀ ਪੰਜਾਬੀ ਭਾਸ਼ਾ ਵਿਕਾਸ ਵਿਭਾਗ ਦੀ ਅਧਿਆਪਕਾ ਡਾ. ਅਮਰਜੀਤ ਕੌਰ ਨੇ ਬੜੀ ਮਿਹਨਤ ਨਾਲ ਤਿਆਰ ਕੀਤੀ ਹੈ। ਆਸ ਹੈ ਕਿ ਇਹ ਪੁਸਤਕ ਪੰਜਾਬੀ ਅਧਿਆਪਨ ਨਾਲ ਅਤੇ ਵਿਸ਼ੇਸ਼ ਕਰ ਭਾਸ਼ਾ ਵਿਗਿਆਨ ਨਾਲ ਸੰਬੰਧਿਤ ਮੁੱਢਲੇ ਸੂਤ੍ਰ ਪ੍ਰਦਾਨ ਕਰੇਗੀ ਅਤੇ ਇਨ੍ਹਾਂ ਵਿਸ਼ਿਆਂ ਨਾਲ ਜੁੜੇ ਵਿਦਿਆਰਥੀਆਂ ਅਤੇ ਖੋਜਾਰਥੀਆਂ ਲਈ ਲਾਹੇਵੰਦ ਸਾਬਤ ਹੋਵੇਗੀ।

**ਧਨਵੰਤ ਕੌਰ**
ਮੁਖੀ

ਪੰਜਾਬੀ ਭਾਸ਼ਾ ਵਿਕਾਸ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਤਤਕਰਾ

# ਭਾਸ਼ਾ ਕੀ ਹੈ

ਭਾਸ਼ਾ ਉਹ ਸਾਧਨ ਹੈ ਜਿਸ ਰਾਹੀਂ ਮਨੁੱਖ ਆਪਣੇ ਵਿਚਾਰ, ਭਾਵ, ਮਨੋਰਥ ਆਦਿ ਦੂਜਿਆਂ ਮਨੁੱਖਾਂ ਤਕ ਪਹੁੰਚਾਉਂਦਾ ਹੈ। ਇਸ ਆਸ਼ੇ ਲਈ ਮਨੁੱਖ ਧੁਨੀਆਤਮਿਕ ਚਿੰਨ੍ਹਾਂ ਦੀ ਵਰਤੋਂ ਕਰਦਾ ਹੈ। ਇਹਨਾਂ ਧੁਨੀਆਂ ਦੀ ਸਿਰਜਣਾ ਲਈ ਇਨਸਾਨ ਆਪਣੇ ਮੂੰਹ ਤੇ ਸੰਘ ਵਿਚਲੇ ਕੁਝ ਅੰਗਾਂ ਨੂੰ ਨਿਸ਼ਚਿਤ ਢੰਗ ਨਾਲ ਹਰਕਤ ਵਿਚ ਲਿਆਉਂਦਾ ਹੈ।

ਇਕ ਦੂਜੇ ਦਾ ਭਾਵ ਸਮਝਣ ਲਈ ਧੁਨੀਆਤਮਿਕ ਚਿੰਨ੍ਹਾਂ ਦੀ ਥਾਂ ਕੋਈ ਹੋਰ ਵਿਧੀ ਵੀ ਅਪਣਾਈ ਜਾ ਸਕਦੀ ਸੀ, ਜਿਵੇਂ ਹੱਥਾਂ ਤੇ ਸਰੀਰ ਦੇ ਹੋਰ ਅੰਗਾਂ ਦੇ ਇਸ਼ਾਰਿਆਂ ਦੀ ਵਿਧੀ, ਤਾਲੀ ਮਾਰਕੇ ਜਾਂ ਇਕ ਵਸਤ ਤੇ ਕੋਈ ਹੋਰ ਚੀਜ਼ ਮਾਰਨ ਨਾਲ ਵਿਸ਼ੇਸ਼ ਢੰਗ ਦਾ ਖੜਾਕ ਕਰਨ ਦੀ ਵਿਧੀ ਆਦਿ। ਪਰ ਇਹ ਪ੍ਰੱਤਖ ਹੀ ਹੈ ਕਿ ਇਹਨਾਂ ਵਿੱਚੋਂ ਕੋਈ ਵੀ ਢੰਗ ਏਨਾ ਸੁਖਾਲਾ, ਸੁਚੱਜਾ, ਸਫਲ ਤੇ ਸੰਪੂਰਨ ਨਹੀਂ ਸੀ ਹੋ ਸਕਦਾ ਜਿੰਨਾ ਧੁਨੀਆਤਮਿਕ ਚਿੰਨ੍ਹਾਂ ਦਾ ਇਹ ਸਿਸਟਮ ਅਰਥਾਤ ਭਾਸ਼ਾ ਹੈ। ਇਸ ਦਾ ਸਭ ਤੋਂ ਵਜ਼ਨੀ ਸਬੂਤ ਤਾਂ ਇਹੋ ਹੈ ਕਿ ਸੰਸਾਰ ਦੀ ਕਿਸੇ ਵੀ ਨੁੱਕਰ ਵਿਚ ਵਸਦੇ ਮਨੁੱਖ ਜਾਤੀ ਦੇ ਕਿਸੇ ਵੀ ਵਰਗ ਨੇ ਆਪਸ ਦੇ ਤਾਲ-ਮੇਲ ਲਈ ਭਾਸ਼ਾ ਤੋਂ ਬਿਨਾਂ ਕੋਈ ਹੋਰ ਵਿਧੀ ਨਹੀਂ ਅਪਣਾਈ।

ਭਾਸ਼ਾ ਇਕ ਬੜਾ ਗੁੰਝਲਦਾਹ ਸਿਸਟਮ ਹੈ। ਮਨੁੱਖ ਆਪਣੇ ਉਚਾਰਨ-ਅੰਗਾਂ ਦੀ ਨਹਾਇਤ ਸੁਚੱਜੀ ਵਰਤੋਂ ਕਰਕੇ ਵੱਖ-ਵੱਖ ਧੁਨੀਆਂ ਉਚਾਰਦਾ ਹੈ। ਇਹਨਾਂ ਧੁਨੀਆਂ ਨੂੰ ਭਾਸ਼ਾ ਦੀ ਨਿਸ਼ਚਿਤ ਵਿਉਂਤ ਅਨੁਸਾਰ ਤਰਤੀਬ ਦੇ ਕੇ ਕੁਝ ਧੁਨੀਆਤਮਿਕ ਚਿੰਨ੍ਹ ਅਰਥਾਤ ਸ਼ਬਦ ਬਣਾਉਂਦਾ ਹੈ। ਇਹਨਾਂ ਧੁਨੀਆਤਮਿਕ ਚਿੰਨ੍ਹਾਂ ਨਾਲ ਕਿਸੇ ਵਸਤ, ਵਪਾਰ ਆਦਿ ਦਾ ਸੰਬੰਧ ਜੋੜਦਾ ਹੈ।*ਫਿਰ ਇਹਨਾਂ ਧੁਨੀਆਤਮਿਕ ਚਿੰਨ੍ਹਾਂ, ਅਰਥਾਤ ਸ਼ਬਦਾਂ ਨੂੰ, ਇਕ ਬਾਨ੍ਹਵੀਂ ਜੁਗਤ ਅਨੁਸਾਰ ਲੜੀਆਂ (ਵਾਕਾਂ) ਵਿਚ ਪਰੋਂਦਾ ਹੈ। ਇਹਨਾਂ ਸਾਰੀਆਂ ਕਿਰਿਆਵਾਂ ਨੂੰ ਵਿਸਤਾਰ ਨਾਲ ਬਿਆਨ ਕਰਨ ਪਿੱਛੋਂ ਹੀ ਪਤਾ ਲਗਦਾ ਹੈ ਕਿ ਭਾਸ਼ਾ ਕਿੰਨਾ ਪੇਚੀਦਾ ਸਿਸਟਮ ਹੈ। ਪਰ ਕਮਾਲ ਇਹ ਹੈ ਕਿ ਏਨੀਆਂ ਗੁੰਝਲਾਂ ਤੇ ਵਲਾਂ-ਪੇਚਾਂ ਦੇ ਹੁੰਦਿਆਂ ਹੋਇਆਂ ਵੀ ਹਰ ਮਨੁੱਖ (ਜੋ ਕਿਸੇ ਉਚਾਰਨ ਅੰਗ ਵਲੋਂ ਹੀਣਾ ਨ ਹੋਵੇ) ਬਿਨਾ ਕਿਸੇ ਵਿਸ਼ੇਸ਼ ਕਠਨਾਈ ਦੇ ਭਾਸ਼ਾ ਸਿਖ ਲੈਂਦਾ ਹੈ ਤੇ ਇਹਦੀ ਬੇਝਿਜਕ ਤੇ ਠੀਕ ਵਰਤੋਂ ਕਰ ਸਕਦਾ ਹੈ। ਵਿਗਿਆਨੀ ਅਜੇ ਇਹ ਘੁੰਡੀ ਨਹੀਂ ਖੋਲ੍ਹ ਸਕੇ ਕਿ ਮਨੁੱਖ ਇਨੇ ਪੇਚੀਦਾ ਸਿਸਟਮ ਦੇ ਸਿੱਖਣ ਤੇ ਉਸ ਦੀ ਵਰਤੋਂ ਵਿਚ ਅਜਿਹਾ ਕਮਾਲ

---

*ਭਾਵ ਇਹ ਕਿ ਉਚਾਰੇ ਹੋਏ ਸ਼ਬਦਾਂ ਦੇ ਅਰਥ ਸਥਾਪਿਤ ਕਰਦਾ ਹੈ, ਜਿਵੇਂ ਸ਼ਬਦ 'ਘੋੜਾ' ਉਹ ਇਕ ਵਿਸ਼ੇਸ਼ ਪਸ਼ੂ ਦੇ ਨਰ ਰੂਪ ਲਈ ਵਰਤਦਾ ਹੈ।

ਕਿੰਵ ਹਾਸਲ ਕਰ ਲੈਂਦਾ ਹੈ।

ਕਈ ਵਾਰੀ ਕਿਹਾ ਜਾਂਦਾ ਹੈ ਕਿ ਭਾਸ਼ਾ ਕੁਦਰਤ ਦੀ ਦਾਤ ਹੈ। ਪਰ ਇਹ ਇਕ ਵਿਗਿਆਨਿਕ ਸਚਾਈ ਨਹੀਂ। ਭਾਸ਼ਾ ਅਜਿਹੀ ਦਾਤ ਨਹੀਂ ਜਿਨ੍ਹੂੰ ਖਾਣ, ਸੌਣ, ਸੁਣਨ ਜਾਂ ਤੁਰਨ ਦੀ ਕਿਰਿਆ ਦੇ ਬਰਾਬਰ ਰੱਖਿਆ ਜਾ ਸਕੇ। ਜੇ ਕਿਸੇ ਮਨੁੱਖ ਦੇ ਬੱਚੇ ਨੂੰ ਜੰਮਦਿਆਂ ਹੀ ਅਜਿਹੇ ਨਿਵੇਕਲੇ ਥਾਂ ਰਖਿਆ ਜਾਵੇ ਜਿੱਥੇ ਕੋਈ ਹੋਰ ਇਨਸਾਨ ਮੱਥੇ ਨਾ ਲੱਗੇ, ਤਾਂ ਵੀ ਸਮੇਂ ਸਿਰ ਉਹ ਤੁਰਨਾ, ਖਾਣਾ, ਸੌਣਾ ਸਿੱਖ ਜਾਵੇਗਾ। ਵੇਖਣ ਤੇ ਸੁਣਨ ਦੀ ਕਿਰਿਆ ਉਹਨੂੰ ਜਮਾਂਦਰੂ ਹੀ ਮਿਲ਼ੀ ਹੁੰਦੀ ਹੈ। ਪਰ ਅਜਿਹਾ, ਮਨੁੱਖ ਦੀ ਸੰਗਤ ਤੋਂ ਨਿਵੇਕਲਾ ਪੱਲਿਆ ਬੱਚਾ, ਕੋਈ ਵੀ ਭਾਸ਼ਾ ਨਹੀਂ ਸਿਖੇਗਾ। ਭਾਸ਼ਾ ਉਹ ਤਾਂ ਹੀ ਸਿੱਖਦਾ ਜੇ ਸਮਾਜ ਵਿਚ ਪਲਦਾ। ਇਸ ਤੋਂ ਸਪਸ਼ਟ ਹੁੰਦਾ ਹੈ ਕਿ ਭਾਸ਼ਾ ਕੁਦਰਤ ਦੀ ਦਾਤ ਨਹੀਂ, ਸਮਾਜ ਦੀ ਦਾਤ ਹੈ। ਕੁਦਰਤ ਨੇ ਮਨੁੱਖ ਨੂੰ ਉਚਾਂਰਨ ਅੰਗ ਦਿੱਤੇ ਹਨ, ਜਿਨ੍ਹਾਂ ਦੀ ਸਹਾਇਤਾ ਨਾਲ ਉਹ ਭਾਸ਼ਾ ਦੀਆਂ ਧੁਨੀਆਂ ਉਤਪੰਨ ਕਰ ਸਕਦਾ ਹੈ; ਵਿਚਾਰ ਸ਼ਕਤੀ ਦਿੱਤੀ ਹੈ ਜਿਸ ਕਰਕੇ ਉਹ ਧੁਨੀਆਤਮਿਕ ਚਿੰਨ੍ਹਾਂ (ਸ਼ਬਦਾਂ) ਵਿਚ ਅਰਥ ਭਰ ਸਕਦਾ ਹੈ, ਸੁਣਨ ਦੀ ਸ਼ਕਤੀ ਬਖ਼ਸ਼ੀ ਹੈ ਜਿਸ ਕਰਕੇ ਉਚਾਰੀਆਂ ਹੋਈਆਂ ਧੁਨੀਆਂ ਸਕਾਰਥੀਆਂ ਹੁੰਦੀਆਂ ਹਨ ਜੇ। ਮਨੁੱਖ ਵਿੱਚ ਸੁਣਨ ਦੀ ਸ਼ਕਤੀ ਨਾ ਹੁੰਦੀ ਤਾਂ ਉਚਾਰਨ ਦੀ ਸਮਰਥਾ ਹੁੰਦਿਆਂ ਵੀ ਉਹ ਭਾਸ਼ਾ ਦੀ ਉਪਜ ਨਹੀਂ ਸੀ ਕਰ ਸਕਦਾ। ਇਹਨਾਂ ਤਿੰਨਾਂ ਸ਼ਕਤੀਆਂ ਦੀ ਸਹਾਇਤਾ ਤੇ ਸੰਜੋਗ ਨਾਲ ਭਾਸ਼ਾ ਮਨੁੱਖ ਨੇ ਖ਼ੁਦ ਬਣਾਈ ਹੈ; ਤੇ ਹਰ ਮਨੁੱਖ-ਬੱਚੇ ਨੂੰ ਉਚੇਰਾ ਜਤਨ ਕਰਕੇ ਭਾਸ਼ਾ ਸਿੱਖਣੀ ਪੈਂਦੀ ਹੈ। ਇਹ ਖਾਣ, ਸੌਣ, ਵੇਖਣ ਜਾਂ ਤੁਰਨ ਦੀ ਕਿਰਿਆ ਵਾਂਗ ਉਹਨੂੰ ਕੁਦਰਤ ਵਲੋਂ ਹੀ ਪ੍ਰਾਪਤ ਨਹੀਂ ਹੁੰਦੀ। ਸੋ ਭਾਸ਼ਾ ਇਕ ਸੁਤੇ-ਸਿੱਧ ਪ੍ਰਾਪਤ ਸਮਰਥਾ ਨਹੀਂ, ਇਹ ਜਤਨ ਕਰਕੇ ਸਿੱਖੀ ਹੋਈ ਤੇ ਸਮਾਜ ਤੋਂ ਪ੍ਰਾਪਤ ਕੀਤੀ ਯੋਗਤਾ ਹੈ। ਖਾਣ, ਸੌਣ, ਤੁਰਨ ਆਦਿ ਦੀਆਂ ਸ਼ਕਤੀਆਂ ਮਨੁੱਖ ਨੂੰ ਕੁਦਰਤ ਵਲੋਂ ਮਿਲੀਆਂ ਹਨ, ਇਸ ਲਈ ਇਹ ਸਾਰੀ ਮਨੁੱਖ ਜਾਤੀ ਵਿਚ ਇਕੋ ਜਿਹੀਆਂ ਹਨ। ਪਰ ਭਾਸ਼ਾ ਮਨੁੱਖ ਨੂੰ ਸਮਾਜ ਤੋਂ ਮਿਲਦੀ ਹੈ, ਇਸ ਲਈ ਵੱਖਰੇ-ਵੱਖਰੇ ਸਮਾਜਾਂ ਨਾਲ ਸੰਬੰਧ ਰੱਖਣ ਵਾਲੇ ਮਨੁੱਖਾਂ ਦੀ ਭਾਸ਼ਾ ਵੀ ਵੱਖਰੀ-ਵੱਖਰੀ ਹੈ।

ਕੁਦਰਤ ਵਲੋਂ ਮਿਲੀਆਂ ਸ਼ਕਤੀਆਂ ਵਿਚ ਸਮੇਂ ਦੇ ਪ੍ਰਭਾਵ ਨਾਲ ਕੋਈ ਵਿਸ਼ੇਸ਼ ਤਬਦੀਲੀ ਨਹੀਂ ਹੁੰਦੀ। ਮਨੁੱਖ ਜ਼ਾਤੀ ਦੇ ਅਰੰਭ ਤੋਂ ਲੈ ਕੇ ਹੁਣ ਤਕ ਸੌਣ, ਖਾਣ, ਵੇਖਣ, ਤੁਰਨ ਆਦਿ ਦੀਆਂ ਸਮਰਥਾਵਾਂ ਵਿਚ ਕੋਈ ਫ਼ਰਕ ਨਹੀਂ ਪਿਆ। ਪਰ ਭਾਸ਼ਾ ਮਨੁੱਖ ਨੂੰ ਸਮਾਜ ਤੋਂ ਮਿਲਦੀ ਹੈ; ਸਮਾਜ ਸਮੇਂ ਨਾਲ ਬਦਲਦਾ ਰਹਿੰਦਾ ਹੈ; ਇਸ ਲਈ ਭਾਸ਼ਾ ਵੀ ਸਮੇਂ ਦੇ ਪ੍ਰਭਾਵ ਨਾਲ ਬਦਲਦੀ ਰਹਿੰਦੀ ਹੈ।

ਪਸ਼ੂ ਵੀ ਆਪਣੇ ਮੂੰਹ ਤੇ ਸੰਘ ਵਿਚਲੇ ਕੁਝ ਅੰਗਾਂ ਨਾਲ ਅਵਾਜ਼ ਪੈਦਾ ਕਰਦੇ ਹਨ ਤੇ ਉਹਨਾਂ ਦੀਆਂ ਵੱਖ-ਵੱਖ ਅਵਾਜ਼ਾਂ ਦਾ ਵੱਖ-ਵੱਖ ਭਾਵਾਂ ਨਾਲ ਸੰਬੰਧ ਹੁੰਦਾ ਹੈ। ਕੁਕੜੀ ਕਿਸੇ ਥਾਂ ਦਾਣਾ ਪਿਆ ਵੇਖ ਕੇ, ਆਪਣੇ ਬੱਚਿਆਂ ਨੂੰ ਸੱਦਣ ਲਈ ਵਿਸ਼ੇਸ਼ ਪ੍ਰਕਾਰ ਦੀ ਧੁਨੀ ਕੱਢਦੀ ਹੈ, ਬਿੱਲੀ ਜਾਂ ਇੱਲ ਨੂੰ ਵੇਖ ਕੇ ਹੋਰ ਤਰ੍ਹਾਂ ਦੀ ਅਵਾਜ਼ ਪੈਦਾ ਕਰਦੀ ਹੈ, ਆਦਿ। ਮਨੁੱਖ ਤੇ ਪਸ਼ੂਆਂ ਦੀ ਭਾਸ਼ਾ ਵਿੱਚ ਵੱਡਾ ਫਰਕ ਇਹ ਹੈ ਕਿ ਮਨੁੱਖ ਆਪਣੀਆਂ ਧੁਨੀਆਂ ਨੂੰ ਕ੍ਰਮ-ਪਰਿਵਰਤਨ (permutation) ਤੇ ਜੁੱਟ-ਵਿਉਂਤ (combiration) ਰਾਹੀਂ ਜੋੜ-ਜੋੜ ਕੇ ਅਨੇਕਾਂ ਹੀ ਸ਼ਬਦ

ਬਣਾ ਸਕਦਾ ਹੈ, ਤੇ ਇਹਨਾਂ ਸ਼ਬਦਾ ਨੂੰ ਅਨੇਕਾਂ ਹੀ ਸੰਕਲਪਾਂ, ਭਾਵਾਂ, ਪਦਾਰਥਾਂ ਆਦਿ ਲਈ ਵਰਤਦਾ ਹੈ। ਪਰ ਪਸ਼ੂਆਂ ਦੀ ਭਾਸ਼ਾ ਵਿਚ ਇਹ ਗੁਣ ਨਹੀਂ। ਪਸ਼ੂਆਂ ਦੀ ਭਾਸ਼ਾ ਬਾਨ੍ਹਵੀਂ (close ended) ਹੈ, ਅਰਥਾਤ ਇਸ ਵਿਚ ਕੋਈ ਵਾਧਾ ਜਾਂ ਵਿਸਤਾਰ ਨਹੀਂ ਹੋ ਸਕਦਾ। ਮਨੁੱਖ ਦੀ ਭਾਸ਼ਾ, ਉੱਤੇ ਦੱਸੇ ਵਾਂਗ, ਵਿਸਤਾਰ-ਮੁਖੀ (open ended) ਹੈ। ਫੇਰ, ਪਸ਼ੂਆਂ ਦੀ ਭਾਸ਼ਾ ਸਾਰੀ ਜਿਨਸ (species) ਦੀ ਸਾਂਝੀ ਹੁੰਦੀ ਹੈ–ਯੂਰਪ ਜਾਂ ਅਮਰੀਕਾ ਦੇ ਘੋੜੇ ਦੀਆਂ ਵੱਖ-ਵੱਖ ਭਾਵ ਪ੍ਰਗਟ ਕਰਨ ਵਾਲੀਆਂ ਅਵਾਜ਼ਾਂ ਲਗਭਗ ਉਹੋ ਜਿਹੀਆਂ ਹੀ ਹਨ, ਜਿਹੋ ਜਿਹੀਆਂ ਭਾਰਤੀ ਘੋੜੇ ਦੀਆਂ ਇਹਨਾਂ ਹੀ ਭਾਵਾਂ ਵਾਲੀਆਂ ਅਵਾਜ਼ਾਂ ਹਨ। ਪਰ ਮਨੁੱਖੀ ਭਾਸ਼ਾ ਸ਼੍ਰੇਣੀ ਜਾਂ ਵਰਗ-ਮੁਖੀ ਹੈ। ਭਾਵ ਇਹ ਕਿ ਵੱਖ-ਵੱਖ ਮਨੁੱਖੀ ਸਮਾਜਾਂ ਜਾਂ ਸ਼੍ਰੇਣੀਆਂ ਦੀ ਭਾਸ਼ਾ ਵੱਖ-ਵੱਖ ਹੈ। ਪਸ਼ੂਆਂ ਦੀ ਭਾਸ਼ਾ ਪ੍ਰਾਕ੍ਰਿਤਕ ਹੈ। ਖ਼ਾਸ ਕਿਸਮ ਦੇ ਭਾਵ ਨਾਲ ਸੰਬੰਧਿਤ ਧੁਨੀ ਉਤਪੰਨ ਕਰਨ ਦੀ ਸਮਰਥਾ ਜਾਂ ਸੁਤੇ-ਸਿੱਧ ਰੁਚੀ ਪਸ਼ੂਆਂ ਨੂੰ ਕੁਦਰਤ ਵਲੋਂ ਹੀ ਪ੍ਰਾਪਤ ਹੈ। ਮਨੁੱਖੀ ਭਾਸ਼ਾ ਸਾਧਿਤ ਜਾਂ ਸਾਜ਼ੀ ਹੋਈ ਹੈ। ਇਸ੍ਰੇ ਕਰਕੇ ਹੀ ਮਨੁੱਖ ਦੀਆਂ ਬਣਾਈਆਂ ਹੋਰ ਵਸਤਾਂ ਵਾਂਗ, ਮਨੁੱਖੀ ਭਾਸ਼ਾ ਵੀ ਸਦਾ ਬਦਲਦੀ ਰਹਿੰਦੀ ਹੈ। ਅੱਜ ਦੀ ਭਾਸ਼ਾ ਅੱਜ ਤੋਂ ਦੋ ਹਜ਼ਾਰ ਸਾਲ ਪੁਰਾਣੀ ਭਾਸ਼ਾ ਨਾਲੋਂ ਬਿਲਕੁਲ ਵੱਖਰੀ ਹੈ। ਪਰ ਪਸ਼ੂ-ਭਾਸ਼ਾ ਪਰਿਵਰਤਨਸ਼ੀਲ ਨਹੀਂ। ਇਥੇ ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਮਨੁੱਖ ਵੀ ਪਸ਼ੂ-ਭਾਸ਼ਾ ਦੇ ਕੁਝ ਅੰਸ਼ ਸਦਾ ਵਰਤਦਾ ਆਇਆ ਹੈ। ਹੱਸਣਾ, ਰੋਣਾ, ਚੀਕਣਾ, ਹੂੰਗਣਾ ਆਦਿ ਪਸ਼ੂਭਾਸ਼ਾ ਦੇ ਹੀ ਅੰਸ਼ ਹਨ–ਇਹਨਾਂ ਵਿਚ ਪਸ਼ੂ ਭਾਸ਼ਾ ਵਾਲੇ ਸਾਰੇ ਲੱਛਣ ਹਨ। ਪਸ਼ੂ ਜੇ ਆਪਣੀ ਅਵਾਜ਼ ਨੂੰ ਸਾਧਾਰਨ ਨਾਲੋਂ ਉੱਚਾ ਕਰੇ ਤਾਂ ਇਸ ਦਾ ਕੋਈ ਵਿਸ਼ੇਸ਼ ਕਾਰਨ ਹੁੰਦਾ ਹੈ। ਇਵੇਂ ਹੀ ਜੇ ਉਹ ਅਵਾਜ਼ ਦੀ ਤਾਨ (pitch) ਨੂੰ ਵਧੇਰੇ ਤਿੱਖਾ ਕਰੇ ਜਾਂ ਵਧੇਰੇ ਲਮਕਾਵੇ ਤਾਂ ਇਸ ਦਾ ਕੋਈ ਵਿਸ਼ੇਸ਼ ਭਾਵ ਹੁੰਦਾ ਹੈ। ਮਨੁੱਖ ਵੀ ਜੇ ਅਵਾਜ਼ ਉੱਚੀ ਕਰੇ, ਤਾਨ ਤਿੱਖੀ ਕਰੇ ਜਾਂ ਅਵਾਜ਼ ਲੰਮੀ ਕਰੇ ਤਾਂ ਇਸ ਦਾ ਕੋਈ ਖਾਸ ਅਰਥ ਹੁੰਦਾ। ਇੰਵ ਤਾਨ, ਲਮਕਾਅ ਤੇ ਅਵਾਜ਼ ਦੀ ਉਚਾਈ ਵੀ ਪਸ਼ੂ-ਭਾਸ਼ਾ ਤੇ ਮਨੁੱਖ ਭਾਸ਼ਾ ਦੇ ਸਾਂਝੇ ਗੁਣ ਹਨ।

ਉੱਤੇ ਦੱਸਿਆ ਗਿਆ ਹੈ ਕਿ ਪਸ਼ੂਆਂ ਦੀ ਭਾਸ਼ਾ ਪ੍ਰਾਕ੍ਰਿਤਕ ਹੈ, ਪਸ਼ੂਆਂ ਦੀਆਂ ਖ਼ਾਸ-ਖ਼ਾਸ ਅਵਾਜ਼ਾਂ ਦਾ ਖ਼ਾਸ-ਖ਼ਾਸ ਭਾਵਾਂ ਨਾਲ ਸੰਬੰਧ ਹੈ। ਪਰ ਮਨੁੱਖੀ ਭਾਸ਼ਾ ਵਿਚ ਇਹ ਗੁਣ ਨਹੀਂ। ਇਹ ਮਨੁੱਖੀ ਭਾਸ਼ਾ ਦਾ ਇਕ ਬੜਾ ਜ਼ਰੂਰੀ ਲੱਛਣ ਹੈ। ਜਿਸ ਨੂੰ ਚੰਗੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ। ਪੰਜਾਬੀ ਭਾਸ਼ਾ ਦੇ ਸ਼ਬਦ 'ਘੋੜਾ' ਦਾ ਉਸ ਪਸ਼ੂ ਨਾਲ ਕੋਈ ਕੁਦਰਤੀ ਸੰਬੰਧ ਨਹੀਂ, ਜਿਸ ਲਈ ਇਹ ਸ਼ਬਦ ਵਰਤਿਆ ਗਿਆ ਹੈ। ਜੇ ਕੋਈ ਅਜਿਹਾ ਕੁਦਰਤੀ ਨਾਤਾ ਹੁੰਦਾ ਤਾਂ ਮਨੁੱਖ ਦੀਆਂ ਸਾਰੀਆਂ ਭਾਸ਼ਾਵਾਂ ਵਿਚ ਇਸ ਪਸ਼ੂ ਲਈ ਇਹੋ ਸ਼ਬਦ (ਘੋੜਾ) ਹੀ ਵਰਤਿਆ ਜਾਂਦਾ, ਅੰਗਰੇਜ਼ੀ ਵਿਚ ਇਸ ਨੂੰ ਹਾਰਸ (horse), ਫ਼ਾਰਸੀ ਵਿਚ ਅਸਬ ਆਦਿ ਨਾ ਕਿਹਾ ਜਾਂਦਾ। ਭਾਸ਼ਾ ਦੇ ਇਸ ਲੱਛਣ ਨੂੰ ਸ੍ਵੈ-ਇੱਛਤਾ (arbitrariness) ਕਿਹਾ ਜਾਂਦਾ ਹੈ।

ਅਸਾਂ ਵੇਖਿਆ ਹੈ ਕਿ ਭਾਸ਼ਾ ਮੂੰਹ ਰਾਹੀਂ ਉਚਾਰੀਆਂ ਧੁਨੀਆਂ ਨਾਲ ਬਣਦੀ ਹੈ। ਇਹ ਧੁਨੀਆਂ ਕਈਆਂ ਅੰਗਾਂ ਦੀ ਸਹਾਇਤਾ ਨਾਲ ਉਚਾਰੀਆਂ ਜਾਂਦੀਆਂ ਹਨ, ਜਿਨ੍ਹਾਂ ਵਿਚੋਂ ਮੁੱਖ ਜੀਭ ਹੈ। ਬੁਲ੍ਹ, ਦੰਦ, ਕਾਂ, ਨਾਦ-ਬੁੱਲ੍ਹੀਆਂ (vocal chords) ਆਦਿ ਕਈ ਹੋਰ ਅੰਗ ਵੀ ਧੁਨੀਆਂ ਦੇ ਉਚਾਰਨ ਵਿਚ ਉੱਘਾ ਹਿੱਸਾ ਪਾਉਂਦੇ ਹਨ। ਫੇਫੜਿਆਂ ਦਾ ਕੰਮ ਵਿਸ਼ੇਸ਼ ਮਹੱਤਤਾ ਵਾਲਾ ਹੈ, ਕਿਉਂਕਿ ਧੁਨੀਆਂ ਅੰਦਰੋਂ ਬਾਹਰ ਨੂੰ ਜਾਂਦੇ (ਤੇ ਕੁਝ ਥੋੜ੍ਹੀਆਂ ਜਿਹੀਆਂ ਹਾਲਤਾਂ ਵਿਚ ਬਾਹਰੋਂ

ਅੰਦਰ ਨੂੰ ਆਉਂਦੇ) ਸਾਹ ਨਾਲ ਹੀ ਬਣਦੀਆਂ ਹਨ। ਸਾਹ ਦਾ ਵਹਾ ਫੇਫੜਿਆਂ ਦੀ ਕਿਰਿਆ ਨਾਲ ਹੀ ਹੁੰਦਾ ਹੈ। ਧਿਆਨ ਨਾਲ ਜਾਂਚਿਆਂ ਪਤਾ ਲਗਦਾ ਹੈ ਕਿ ਉਚਾਰਨ ਵਿਚ ਕੰਮ ਆਉਣ ਵਾਲਾ ਕੋਈ ਵੀ ਅੰਗ ਅਜਿਹਾ ਨਹੀਂ ਜੋ ਕੇਵਲ ਧੁਨੀਆਂ ਦੇ ਉਚਾਰਨ ਲਈ ਹੀ ਵਰਤਿਆ ਜਾਂਦਾ ਹੋਵੇ। ਇਹਨਾਂ ਵਿਚੋਂ ਹਰ ਇਕ ਅੰਗ ਦਾ ਮੁੱਖ ਕਰਤੱਵ ਕੁਝ ਹੋਰ ਹੈ। ਪਰ ਇਸਦਾ ਭਾਵ ਇਹ ਨਹੀਂ ਕਿ ਮਨੁੱਖੀ ਭਾਸ਼ਾ ਐਵੇਂ ਇਤਫਾਕੀਆ ਹੀ ਉਪਜ ਪਈ ਹੈ। ਸਗੋਂ ਮੰਨਣਾ ਪਵੇਗਾ ਕਿ ਕੁਦਰਤ ਨੇ ਮਨੁੱਖ ਨੂੰ ਕੋਈ ਅਜਿਹੀ ਸਮਰਥਾ, ਕੋਈ ਅੰਤਰ-ਗਿਆਨ ਬਖਸ਼ਿਆ ਹੈ, ਜਿਸ ਦੇ ਸਹਾਰੇ ਉਹ ਭਾਸ਼ਾ ਦੇ ਪੇਚੀਦਾ ਸਿਸਟਮ ਦਾ ਵਿਕਾਸ ਕਰ ਸਕਿਆ ਹੈ। ਛੇ, ਸੱਤ ਸਾਲ ਦਾ ਬੱਚਾ ਆਪਣੀ ਮਾਤ ਭਾਸ਼ਾ ਦੇ ਅਨੇਕ ਪ੍ਰਕਾਰ ਦੇ ਵਾਕ ਸਮਝ ਤੇ ਬੋਲ ਸਕਦਾ ਹੈ। ਅਰਥਾਤ ਉਹ ਭਾਸ਼ਾ ਦੇ ਪੂਰੇ ਵਿਆਕਰਨ ਤੋਂ ਪੂਰੀ ਤਰ੍ਹਾਂ ਜਾਣੂ ਹੋ ਜਾਂਦਾ ਹੈ। ਇਹ ਕਮਾਲ ਦੀ ਯੋਗਤਾ ਕਿਸੇ ਵਿਸ਼ੇਸ਼-ਅੰਤਰ-ਗਿਆਨ ਤੋਂ ਬਿਨਾ ਸੰਭਵ ਨਹੀਂ।

ਇਸ ਲੇਖ ਦੇ ਅਰੰਭ ਵਿਚ 'ਸ਼ਬਦ' ਦੇ ਅਰਥਾਂ ਵਿਚ 'ਧੁਨੀਆਤਮਿਕ-ਚਿੰਨ੍ਹ' ਦੀ ਵਰਤੋਂ ਕੀਤੀ ਗਈ ਸੀ। ਇਸ ਸੰਬੰਧ ਵਿਚ ਕੁਝ ਖੋਲ੍ਹ ਕੇ ਦੱਸਣ ਦੀ ਲੋੜ ਜਾਪਦੀ ਹੈ। ਇਕ ਚਿੱਤਰਕਾਰ ਰੁੱਖ ਦੀ ਤਸਵੀਰ ਕਾਗਜ਼ ਤੇ ਬਣਾਉਂਦਾ ਹੈ। ਇਹ ਤਸਵੀਰ ਅਸਲ ਰੁੱਖ ਨਹੀਂ, ਕੇਵਲ ਉਸ ਦੀ ਨਕਲ ਜਾਂ ਉਸ ਦਾ ਚਿੰਨ੍ਹ ਮਾਤਰ ਹੈ। ਫੌਜੀ ਨਕਸ਼ਿਆਂ ਵਿਚ ਇਸੇ ਰੁੱਖ ਦੀ ਤਸਵੀਰ ਨੂੰ ਹੋਰ ਵੀ ਛੋਟਾ ਤੇ ਸਿੱਧਾ ਪੱਧਰਾ ਜਿਹਾ ਕਰਕੇ, ਸਿਰਫ ਲਕੀਰਾਂ ਜਿਹੀਆਂ ਰਾਹੀਂ ਇਕ ਚਿੰਨ੍ਹ ਬਣਾ ਦਿੱਤਾ ਜਾਂਦਾ ਹੈ। ਇਸ ਚਿੰਨ੍ਹ ਨੂੰ ਵੇਖ ਕੇ ਕੇਵਲ ਕੋਈ ਜਾਣਕਾਰੀ ਵਾਲਾ ਹੀ ਸਮਝ ਸਕਦਾ ਹੈ ਕਿ ਇਹ ਰੁੱਖ ਦਾ ਪ੍ਰਤੀਕ ਜਾਂ ਚਿੰਨ੍ਹ ਹੈ।

ਇਹ ਕਿਸੇ ਦਿਸਦੀ ਵਸਤ ਦਾ ਚਿੰਨ੍ਹ ਸੀ। ਹੁਣ ਜੇ ਅਸੀਂ ਆਪਣੀ ਭਾਸ਼ਾ ਦੀ ਲਿੱਪੀ ਵਲ ਧਿਆਨ ਕਰੀਏ ਤਾਂ ਅਸੀਂ ਵੇਖਦੇ ਹਾਂ ਕਿ 'ਕ, ਖ, ਚ, ਛ, ਮ, ਰ' ਆਦਿ ਅੱਖਰ ਵੱਖ-ਵੱਖ ਧੁਨੀਆਂ ਨੂੰ ਪ੍ਰਗਟ ਕਰਨ ਲਈ ਵਰਤੇ ਜਾਂਦੇ ਹਨ। ਅਰਥਾਤ ਇਹ ਅੱਖਰ ਜਾਂ ਵਰਨ ਭਾਸ਼ਾ ਦੀਆਂ ਧੁਨੀਆਂ ਦੇ ਚਿੰਨ੍ਹ ਹਨ।

ਇਹ ਉਦਾਹਰਨ ਹਨ ਉਲੀਕੇ ਜਾਣ ਵਾਲੇ ਚਿੰਨ੍ਹਾਂ ਦੇ ਅਰਥਾਤ ਅਜਿਹੇ ਚਿੰਨ੍ਹਾਂ ਦੇ ਜੋ ਅੱਖਾਂ ਨਾਲ ਵੇਖੇ ਜਾ ਸਕਦੇ ਹਨ। ਹੁਣ ਅਸੀਂ ਇਕ ਹੋਰ ਪ੍ਰਕਾਰ ਦੇ ਚਿੰਨ੍ਹਾਂ ਵਲ ਆਉਂਦੇ ਹਾਂ ਜਿਨ੍ਹਾਂ ਨੂੰ ਅਸੀਂ 'ਧੁਨੀਆਤਮਿਕ ਚਿੰਨ੍ਹ' ਕਿਹਾ ਹੈ। ਜਦੋਂ ਅਸੀਂ ਸ਼ਬਦ 'ਘੋੜਾ' ਉਚਾਰਦੇ ਜਾਂ ਸੁਣਦੇ ਹਾਂ ਤਾਂ ਸਾਡਾ ਸੰਕੇਤ ਇਕ ਖਾਸ ਨਰ-ਪਸ਼ੂ ਵਲ ਹੁੰਦਾ ਹੈ ਜਾਂ ਇੰਵ ਕਹਿ ਸਕਦੇ ਹਾਂ ਇਹ ਸ਼ਬਦ ਇਸ ਪਸ਼ੂ ਦੇ ਚਿੰਨ੍ਹ ਵਜੋਂ ਵਰਤਿਆ ਗਿਆ ਹੈ। ਪਰ ਇਹ ਚਿੰਨ੍ਹ ਅੱਖਾਂ ਦਾ ਵਿਸ਼ਾ ਨਹੀਂ, ਕੰਨਾਂ ਦਾ ਵਿਸ਼ਾ ਹੈ ਕਿਉਂਕਿ ਇਹ ਚਿੰਨ੍ਹ ਧੁਨੀਆਂ ਨਾਲ ਸਿਰਜਿਆ ਗਿਆ ਹੈ, ਇਸ ਲਈ ਇਸ ਨੂੰ 'ਧੁਨੀਆਤਮਿਕ ਚਿੰਨ੍ਹ' ਆਖਿਆ ਗਿਆ।

ਅਜਿਹੇ ਧੁਨੀਆਤਮਿਕ ਚਿੰਨ੍ਹ ਸਿਰਫ ਵੇਖੀਆਂ ਜਾਣ ਵਾਲੀਆਂ ਵਸਤਾਂ ਦੇ ਹੀ ਨਹੀਂ ਹੁੰਦੇ ਸਗੋਂ ਸੂਖਮ ਤੋਂ ਸੂਖਮ ਸੰਕਲਪਾਂ ਦੇ ਵੀ ਅਜਿਹੇ ਭਾਸ਼ਾਈ ਚਿੰਨ੍ਹ ਹੁੰਦੇ ਹਨ। 'ਸੱਚ', 'ਝੂਠ', 'ਗਿਆਨ', 'ਅਗਿਆਨ', 'ਗੁਣ', 'ਔਗੁਣ', 'ਲੋਕ-ਤੰਤਰ', 'ਸਮਾਜਵਾਦ', 'ਬੁਧੀਵਾਦ', 'ਚਿੰਨ੍ਹਵਾਦ' ਆਦਿ ਸੂਖਮ ਤੇ ਕਈਆਂ ਹਾਲਤਾਂ ਵਿਚ ਗੂੜ੍ਹ ਸੰਕਲਪਾਂ ਦੇ ਚਿੰਨ੍ਹ ਹਨ।

ਮਨੁੱਖ ਆਪਣੀ ਸੂਝ ਤੇ ਆਪਣੇ ਸਮਾਜ ਦੀ ਪਰੰਪਰਾ ਦੇ ਆਧਾਰ ਤੇ ਵੱਖ-ਵੱਖ ਸੰਕਲਪਾਂ ਦੀ ਧਾਰਨਾ ਕਰਦਾ ਹੈ ਤੇ ਇਹਨਾਂ ਸੰਕਲਪਾਂ ਨੂੰ ਧੁਨੀਆਤਮਿਕ ਚਿੰਨ੍ਹਾਂ ਰਾਹੀਂ ਪ੍ਰਗਟ ਕਰਦਾ ਹੈ। ਇਕ ਵਿਸ਼ੇਸ਼ ਪ੍ਰਕਾਰ ਦੀ ਰਾਜ-ਪ੍ਰਣਾਲੀ ਨੂੰ ਉਹ 'ਲੋਕ-ਤੰਤਰ' ਚਿੰਨ੍ਹ ਰਾਹੀਂ ਪ੍ਰਗਟ ਕਰਦਾ ਹੈ। ਅਸੀਂ ਕਹਿੰਦੇ ਹਾਂ 'ਲੋਕ ਤੰਤਰ' ਦਾ ਅਰਥ ਇਕ ਵਿਸ਼ੇਸ਼ ਪ੍ਰਕਾਰ ਦੀ ਰਾਜ-ਪ੍ਰਣਾਲੀ ਹੈ ਜਿਸ ਤੋਂ ਸਧਾਰਨ ਮਨੁੱਖ ਨੂੰ ਇੰਜ ਪ੍ਰਤੀਤ ਹੁੰਦਾ ਹੈ ਕਿ ਮੂਲ ਤੱਤ ਇਹ ਸ਼ਬਦ 'ਲੋਕ ਤੰਤਰ' ਹੈ ਤੇ ਜਿਸ ਸੰਕਲਪ ਨੂੰ ਉਹ ਪ੍ਰਗਟ ਕਰਦਾ ਹੈ, ਉਹ ਇਹਦਾ ਪ੍ਰਛਾਵਾਂ ਜਿਹਾ ਹੈ। ਪਰ ਅਸਲੀਅਤ ਇਸ ਦੇ ਉਲਟ ਹੈ। ਮੂਲ ਤੱਤ ਤਾਂ ਇਸ 'ਰਾਜ-ਪ੍ਰਣਾਲੀ' ਦਾ ਸੰਕਲਪ ਹੈ, ਸ਼ਬਦ (ਲੋਕ ਤੰਤਰ) ਉਸ ਦਾ ਪਰਛਾਵਾਂ ਜਾਂ ਚਿੰਨ੍ਹ ਹੈ।

ਮਨੁੱਖ ਦੀ ਵਿਚਾਰ ਸ਼ਕਤੀ ਨਿੱਤ ਨਵੇਂ ਸੰਕਲਪ ਸਿਰਜਦੀ ਹੈ। ਭਾਸ਼ਾ ਦੇ ਸ਼ਬਦਾਂ (ਧੁਨੀਆਤਮਿਕ ਚਿੰਨ੍ਹਾਂ) ਦੇ ਸਹਾਰੇ ਇਹਨਾਂ ਸੰਕਲਪਾਂ ਦੀ ਹਸਤੀ ਕਾਇਮ ਰਹਿੰਦੀ ਹੈ। ਜੇ 'ਸੱਚ', 'ਝੂਠ', 'ਨੇਕੀ', 'ਬਦੀ' ਆਦਿ ਚਿੰਨ੍ਹ (ਸ਼ਬਦ) ਨਾ ਹੁੰਦੇ ਤਾਂ ਇਹਨਾਂ ਸੰਕਲਪਾਂ ਦਾ ਗਿਆਨ ਕਿਵੇਂ ਹੁੰਦਾ ਤੇ ਇਹਨਾਂ ਦੀ ਹੋਂਦ ਕਿੰਜ ਸਥਾਪਿਤ ਹੁੰਦੀ? ਇਸੇ ਆਧਾਰ ਤੇ ਕਿਹਾ ਜਾਂਦਾ ਹੈ ਕਿ ਜੇ ਭਾਸ਼ਾ ਨਾ ਹੁੰਦੀ ਤਾਂ ਮਨੁੱਖ ਦੀ ਵਿਚਾਰ ਸ਼ਕਤੀ ਵੀ ਵਿਕਾਸ ਨਾ ਕਰ ਸਕਦੀ। ਇਸ ਮਸਲੇ ਉੱਤੇ ਵੀ ਕਾਫ਼ੀ ਬਹਿਸ ਹੁੰਦੀ ਆਈ ਹੈ ਕਿ ਕੀ ਭਾਸ਼ਾ ਤੋਂ ਬਿਨਾਂ 'ਵਿਚਾਰਨਾ' ਜਾਂ 'ਸੋਚਣਾ' ਸੰਭਵ ਵੀ ਹੈ। ਇਹ ਮੰਨਣਾ ਪਵੇਗਾ ਕਿ ਅਰੰਭਿਕ ਦਸ਼ਾ ਵਿਚ ਭਾਸ਼ਾ ਦੀ ਉਤਪਤੀ ਲਈ ਵਿਚਾਰ ਸ਼ਕਤੀ ਦੇ ਸਹਾਰੇ ਦੀ ਖ਼ਾਸ ਲੋੜ ਨਹੀਂ ਸੀ ਕਿਉਂਕਿ ਪਹਿਲਾਂ ਪਹਿਲ ਇਨਸਾਨ ਨੇ ਕੇਵਲ ਦਿਸਦੀਆਂ ਵਸਤਾਂ ਲਈ ਹੀ ਕੁਝ ਸ਼ਬਦ ਵਰਤਣੇ ਅਰੰਭ ਕੀਤੇ ਹੋਣਗੇ ਜਿਸ ਲਈ ਵਿਚਾਰ ਸ਼ਕਤੀ ਦੇ ਸਹਾਰੇ ਦੀ ਲੋੜ ਨਹੀਂ ਸੀ। ਨਾਲ ਹੀ ਇਹ ਵੀ ਸੱਚ ਹੈ ਕਿ ਜਮਾਂਦਰੂ ਗੁੰਗਿਆਂ ਬੋਲਿਆਂ ਵਿਚ ਭਾਸ਼ਾ ਦੀ ਸਹਾਇਤਾ ਤੋਂ ਬਿਨਾਂ ਹੀ, ਕੁਝ ਨਾ ਕੁਝ ਸੋਚ ਸ਼ਕਤੀ ਹੁੰਦੀ ਹੈ। ਭਾਵ ਇਹ ਹੈ ਕਿ ਮੁੱਢਲੀ ਅਵਸਥਾ ਵਿਚ ਤੇ ਬਹੁਤ ਸੀਮਿਤ ਆਕਾਰ ਤਕ, ਭਾਸ਼ਾ ਤੇ ਵਿਚਾਰ ਸ਼ਕਤੀ ਇਕ ਦੂਜੇ ਦੇ ਸਹਾਰੇ ਤੋਂ ਬਿਨਾਂ ਕਾਇਮ ਰਹਿ ਸਕਦੀਆਂ ਹਨ ਪਰ ਵਿਕਸਿਤ ਅਵਸਥਾ ਵਿਚ ਭਾਸ਼ਾ ਤੋਂ ਬਿਨਾਂ ਸੋਚਣਾ ਅਸੰਭਵ ਹੈ ਤੇ ਵਿਚਾਰ ਸ਼ਕਤੀ ਤੋਂ ਬਿਨਾਂ ਭਾਸ਼ਾ ਦਾ ਵਿਕਾਸ ਕਠਨ ਹੈ। ਕਈ ਵਿਦਵਾਨ ਤਾਂ ਇਥੋਂ ਤਕ ਪੁਜਦੇ ਹਨ ਕਿ 'ਭਾਸ਼ਾ ਤੇ ਵਿਚਾਰ' ਇਕੋ ਹੀ ਵਪਾਰ ਦੇ ਦੋ ਪੱਖ ਹਨ–ਵਿਚਾਰ ਉਸ ਦਾ ਪਰੋਖ ਰੂਪ ਹੈ ਤੇ ਭਾਸ਼ਾ ਪ੍ਰਤੱਖ। ਕੁਝ ਵੀ ਹੋਵੇ, ਇਹ ਤਾਂ ਸਪਸ਼ਟ ਹੀ ਹੈ ਕਿ ਜੇ ਭਾਸ਼ਾ ਨਾ ਹੁੰਦੀ ਤਾਂ ਮਨੁੱਖ ਪਸ਼ੂ-ਅਵਸਥਾ ਤੋਂ ਬਹੁਤ ਉਚੇਰਾ ਨਾ ਉੱਠ ਸਕਦਾ; ਕਿਉਂਕਿ ਮਨੁੱਖ ਦੀ ਵਿਚਾਰ ਸ਼ਕਤੀ ਅਥਵਾ ਸੂਝ ਜਾਂ ਅਕਲ ਦਾ ਵਿਕਾਸ ਭਾਸ਼ਾ ਦੇ ਸਹਾਰੇ ਹੀ ਹੋਇਆ ਹੈ। ਇੰਂਵ ਭਾਸ਼ਾ ਦਾ ਵਿਕਾਸ ਮਨੁੱਖ ਦੀ ਸਭ ਤੋਂ ਮਹਾਨ ਪ੍ਰਾਪਤੀ ਤੇ ਸਭ ਤੋਂ ਵਧੇਰੇ ਮਹੱਤਾ ਵਾਲੀ ਸਫ਼ਲਤਾ ਹੈ। ਜੇ ਭਾਸ਼ਾ ਨਾ ਹੁੰਦੀ ਤਾਂ ਧਰਮ, ਗਿਆਨ, ਵਿਗਿਆਨ, ਕੁਝ ਵੀ ਨਾ ਹੁੰਦਾ।

ਕਿਹਾ ਜਾਂਦਾ ਹੈ ਕਿ 'ਧਰਮ' ਮਨੁੱਖ ਜਾਤੀ ਦੀ ਇਕ ਸਰਬ-ਵਿਆਪੀ ਸੰਸਥਾ ਹੈ। ਇਸ ਦਾ ਭਾਵ ਇਹ ਹੈ ਕਿ ਮਨੁੱਖ ਜਾਤੀ ਦੇ ਹਰ ਵਰਗ ਤੇ ਹਰ ਸਮਾਜ ਵਿਚ 'ਧਰਮ' ਦਾ ਅੰਸ਼ ਕਿਸੇ ਨਾ ਕਿਸੇ ਰੂਪ ਵਿਚ ਜ਼ਰੂਰ ਮੌਜੂਦ ਹੈ, ਤੇ ਮੌਜੂਦ ਰਿਹਾ ਹੈ। ਧਰਮ ਦੀ ਸਰਬ-ਵਿਆਪਕਤਾ ਸੰਭਵ ਹੈ, ਪਰ ਯਕੀਨੀ ਨਹੀਂ। ਹਾਂ ਭਾਸ਼ਾ ਅਵੱਸ਼ ਹੀ ਸਰਬ-ਵਿਆਪੀ ਹੈ। ਮਨੁੱਖ ਜਾਤੀ ਦਾ

ਕੋਈ ਵੀ ਵਰਗ ਭਾਵੇਂ ਉਹ ਕਿੰਨਾ ਹੀ ਪਛੜਿਆ ਹੋਇਆ ਕਿਉਂ ਨਾ ਹੋਵੇ, ਭਾਸ਼ਾ ਤੋਂ ਬਿਨਾਂ ਨਹੀਂ ਹੈ। ਕਿਉਂਕਿ ਮਨੁੱਖ ਜਾਤੀ ਦਾ ਅਰੰਭ ਹੀ ਉਦੋਂ ਤੋਂ ਹੋਇਆ ਮੰਨਿਆ ਜਾਂਦਾ ਹੈ ਜਦੋਂ ਤੋਂ ਉਹ ਭਾਸ਼ਾ ਦੀ ਵਰਤੋਂ ਕਰਨ ਲੱਗੀ। ਇਸ ਤੋਂ ਪਹਿਲੀ ਅਵਸਥਾ ਨੂੰ ਵਧ ਤੋਂ ਵੱਧ ਪਸ਼ੂ-ਮਾਨਵ ਜਾਂ ਮਾਨਵ-ਰੂਪੀ ਪਸ਼ੂ ਹੀ ਕਹਿ ਸਕਦੇ ਹਾਂ।

ਭਾਸ਼ਾ ਦੀ ਸਰਬ-ਵਿਆਪਕਤਾ ਦੇ ਨਾਲ ਹੀ ਇਹਦਾ ਦੂਜਾ ਮੁੱਖ ਗੁਣ ਇਹਦੀ ਵਿਭਿੰਨਤਾ ਜਾਂ ਅਨੇਕਰੂਪਤਾ ਹੈ। ਹਰ ਸਮਾਜ ਦੀ ਭਾਸ਼ਾ ਦੂਜੇ ਨਾਲੋਂ ਵੱਖਰੀ ਹੈ। ਭਾਸ਼ਾ ਦਾ ਵਖਰਾਪਣ ਕਿਸੇ ਇਕ ਪੱਖ ਤੋਂ ਨਹੀਂ, ਕਈਆਂ ਪੱਖਾਂ ਤੋਂ ਹੋ ਸਕਦਾ ਹੈ। ਕੋਈ ਦੋ ਭਾਸ਼ਾਵਾਂ ਵੱਖ-ਵੱਖ ਧੁਨੀਆਂ ਦੀ ਵਰਤੋਂ ਕਰ ਸਕਦੀਆਂ ਹਨ, ਇਕੋ ਹੀ ਧੁਨੀਆਂ ਹੁੰਦਿਆਂ ਉਹਨਾਂ ਦੀ ਜੁੱਟ-ਵਿਉਂਤ ਵੱਖਰੀ-ਵੱਖਰੀ ਹੋ ਸਕਦੀ ਹੈ, ਸ਼ਬਦਾਂ ਦੇ ਰੂਪ ਤੇ ਉਹਨਾਂ ਦੀ ਰੂਪ-ਸਾਧਨਾ ਅੱਡ-ਅੱਡ ਪ੍ਰਕਾਰ ਦੀ ਹੋ ਸਕਦੀ, ਵਾਕ-ਰਚਨਾ ਵਿਚ ਅੰਤਰ ਹੋ ਸਕਦਾ ਹੈ, ਆਦਿ।

ਪਰ ਭਾਸ਼ਾਵਾਂ ਵਿਚ ਅਜਿਹਾ ਅੰਤਰ ਹੁੰਦਿਆਂ ਹੋਇਆਂ ਵੀ ਕੁਝ ਲੱਛਣ ਅਜਿਹੇ ਹਨ ਜਿਹੜੇ ਮਨੁੱਖ ਦੀਆਂ ਸਾਰੀਆਂ ਭਾਸ਼ਾਵਾਂ ਵਿਚ ਸਾਂਝੇ ਹਨ। ਇਹਨਾਂ ਨੂੰ ਅਸੀਂ ਭਾਸ਼ਾਵਾਂ ਦੇ ਲੱਛਣ ਨਹੀਂ ਸਗੋਂ ਭਾਸ਼ਾ ਦੇ ਲੱਛਣ ਕਹਾਂਗੇ ਕਿਉਂਕਿ ਇਹ ਮਨੁੱਖ ਦੀ ਉਸ ਸਰਬ-ਵਿਆਪੀ ਸੰਸਥਾ ਦੇ ਗੁਣ ਹਨ ਜਿਸ ਨੂੰ ਅਸਾਂ ਸਾਂਝਾ ਨਾਮ 'ਭਾਸ਼ਾ' ਦਿੱਤਾ ਹੈ; ਇਸ ਲੇਖ ਦਾ ਸਿਰਲੇਖ : 'ਭਾਸ਼ਾ ਕੀ ਹੈ।'

ਭਾਸ਼ਾ ਦਾ ਪਹਿਲਾ ਗੁਣ ਇਹ ਹੈ ਕਿ ਇਹ ਮੂੰਹੋਂ ਉਚਾਰੀਆਂ ਧੁਨੀਆਂ ਨਾਲ ਬਣਦੀ ਹੈ। ਫਿਰ, ਥੋੜ੍ਹੀਆਂ ਜਿਹੀਆਂ ਧੁਨੀਆਂ ਦੀ ਸਹਾਇਤਾ ਨਾਲ ਅਨੇਕਾਂ ਸ਼ਬਦ ਬਣਾਏ ਜਾਂਦੇ ਹਨ ਤੇ ਥੋੜ੍ਹੇ ਜਿਹੇ ਸ਼ਬਦਾਂ ਨਾਲ ਅਨੇਕਾਂ ਹੀ ਵਾਕ ਰਚੇ ਜਾਂਦੇ ਹਨ। ਭਾਸ਼ਾ ਦਾ ਇਕ ਹੋਰ ਜ਼ਰੂਰੀ ਲੱਛਣ ਇਹ ਹੈ ਕਿ ਹਰ ਮਨੁੱਖ ਆਪਣੀ ਭਾਸ਼ਾ ਸੰਬੰਧੀ ਜਾਣਕਾਰੀ ਦੇ ਆਧਾਰ ਤੇ ਅਜਿਹੇ ਵਾਕ ਬੋਲ ਤੇ ਸਮਝ ਸਕਦਾ ਹੈ ਜਿਹੜੇ ਪਹਿਲਾਂ ਉਸ ਨੇ ਕਦੇ ਸੁਣੇ ਜਾਂ ਬੋਲੇ ਨਾ ਹੋਣ। ਮਨੁੱਖ ਭਾਸ਼ਾ ਸਮਾਜ ਤੋਂ ਸਿੱਖਦਾ ਹੈ ਤੇ ਸਮਾਜ ਨੂੰ ਇਹ ਪਰੰਪਰਾ ਤੋਂ ਪ੍ਰਾਪਤ ਹੁੰਦੀ ਹੈ। ਹਰ ਭਾਸ਼ਾ ਸੰਬੰਧਿਤ ਸਮਾਜ ਦੀਆਂ ਸੰਬੰਧਿਤ ਸਮੇਂ ਲਈ ਲੋੜਾਂ ਵਾਸਤੇ ਮੁਕੰਮਲ ਹੁੰਦੀ ਹੈ। ਭਾਸ਼ਾ ਭਾਵੇਂ ਮਨੁੱਖ ਦੀ ਜਾਂ ਮਨੁੱਖੀ ਸਮਾਜ ਦੀ ਸਾਜੀ ਹੋਈ ਹੈ, ਪਰ ਕੋਈ ਮਨੁੱਖ ਜਾਂ ਸਮਾਜ ਮਨ ਮਰਜ਼ੀ ਨਾਲ ਭਾਸ਼ਾ ਨੂੰ ਬਦਲ ਨਹੀਂ ਸਕਦਾ ਕਿਉਂਕਿ ਸਮਾਜ ਨੂੰ ਭਾਸ਼ਾ ਪਰੰਪਰਾ ਤੋਂ ਮਿਲਦੀ ਹੈ ਤੇ ਪਰੰਪਰਾ ਦਾ ਭਾਸ਼ਾਈ ਨਿਯਮਾਂ ਤੇ ਕਰੜਾ ਕੰਟਰੋਲ ਹੈ। ਫੇਰ ਵੀ ਭਾਸ਼ਾ ਸਦਾ ਬਦਲਦੀ ਰਹਿੰਦੀ ਹੈ। ਪਰ ਇਹ ਤਬਦੀਲੀ ਇੰਨੀ ਮੱਠੀ ਤੇ ਇੰਨੀ ਲੁਕਵੀਂ ਹੁੰਦੀ ਹੈ ਕਿ ਸਮਾਜ ਆਪਣੀ ਭਾਸ਼ਾ ਬਦਲਦੀ ਮਹਿਸੂਸ ਨਹੀਂ ਕਰ ਸਕਦਾ।

ਇਹ ਮਨੁੱਖੀ ਭਾਸ਼ਾ ਦੇ ਉਘੜਵੇਂ ਲੱਛਣ ਹਨ। ਕੁਝ ਹੋਰ ਗੂੜ੍ਹ ਲੱਛਣ ਅਜਿਹੇ ਹਨ ਜਿਨ੍ਹਾਂ ਦੀ ਵਿਆਖਿਆ ਲਈ ਵਿਸਤਾਰ ਤੇ ਬਾਰੀਕੀ ਵਿਚ ਜਾਣ ਦੀ ਲੋੜ ਹੈ।

# ਪਸ਼ੂ-ਭਾਸ਼ਾ ਤੇ ਮਨੁੱਖੀ ਭਾਸ਼ਾ

ਮਨੁੱਖ ਆਪਣੇ ਮੂੰਹੋਂ ਉਚਾਰੀਆਂ ਧੁਨੀਆਂ ਰਾਹੀਂ ਆਪਣੇ ਭਾਵ ਦੂਜੇ ਮਨੁੱਖਾਂ ਤੱਕ ਪਹੁੰਚਾਉਂਦਾ ਹੈ। ਪਸ਼ੂ ਵੀ ਆਪਣੇ ਮੂੰਹ ਨਾਲ ਕੁਝ ਅਵਾਜ਼ਾਂ ਜਾਂ ਧੁਨੀਆਂ ਕੱਢਦਾ ਹੈ ਅਤੇ ਇਹਨਾਂ ਅਵਾਜ਼ਾਂ ਦਾ ਪਸ਼ੂ ਦੇ ਭਾਵਾਂ ਨਾਲ ਸੰਬੰਧ ਹੁੰਦਾ ਹੈ। ਕੁੱਤੇ ਨੂੰ ਡੰਡਾ ਮਾਰੀਏ ਤਾਂ ਉਹ ਚੂੰਕਦਾ ਹੈ, ਇਸ ਚੂੰਕਣ ਦਾ ਦੁੱਖ ਨਾਲ ਸੰਬੰਧ ਹੈ। ਦੂਜੇ ਕੁੱਤੇ ਨੂੰ ਵੇਖ ਕੇ ਕੁੱਤਾ ਭੌਂਕਦਾ ਹੈ; ਇਸ ਭੌਂਕਣ ਦਾ ਗੁੱਸੇ ਨਾਲ ਸੰਬੰਧ ਹੈ। ਇੰਝ ਮਨੁੱਖੀ ਭਾਸ਼ਾ ਤੇ ਪਸ਼ੂ-ਭਾਸ਼ਾ ਦੇ ਇਹ ਦੋ ਲੱਛਣ ਸਾਂਝੇ ਹਨ :- ਦੋਹਾਂ ਦੀ ਭਾਸ਼ਾ ਮੂੰਹੋਂ ਉਚਾਰੀਆਂ ਧੁਨੀਆਂ ਨਾਲ ਬਣਦੀ ਹੈ ਅਤੇ ਇਹਨਾਂ ਧੁਨੀਆਂ ਦਾ ਭਾਵਾਂ ਨਾਲ ਸੰਬੰਧ ਹੁੰਦਾ ਹੈ। ਪਰ ਸਾਂਝ ਬੱਸ ਇਥੋਂ ਤੱਕ ਹੀ ਹੈ। ਹੋਰ ਵਿਚਾਰ ਕੀਤਿਆਂ ਪਸ਼ੂ-ਭਾਸ਼ਾ ਦਾ ਮਨੁੱਖੀ ਭਾਸ਼ਾ ਨਾਲੋਂ ਬਹੁਪੱਖੀ ਫਰਕ ਸਪੱਸ਼ਟ ਹੁੰਦਾ ਹੈ। ਇਸ ਲੇਖ ਵਿਚ ਇਸ ਫ਼ਰਕ ਦਾ ਸੰਖਿਪਤ ਵਿਵਰਨ ਦਿੱਤਾ ਗਿਆ ਹੈ।

ਪਸ਼ੂ-ਭਾਸ਼ਾ ਦਾ ਮਨੁੱਖੀ ਭਾਸ਼ਾ ਨਾਲੋਂ ਇਕ ਵੱਡਾ ਅੰਤਰ ਇਹ ਹੈ ਕਿ ਪਸ਼ੂ-ਭਾਸ਼ਾ ਬਾਨ੍ਹਵੀਂ (close-ended) ਹੈ, ਇਸ ਦੇ ਉਲਟ ਮਨੁੱਖੀ ਭਾਸ਼ਾ ਵਿਸਤਾਰਮੁਖੀ (open-ended) ਹੈ। ਪਸ਼ੂ ਦੀ ਭਾਸ਼ਾ ਵਿਚ ਸਿਰਫ ਕੁਝ ਗਿਣਤੀ ਦੀਆਂ ਅਵਾਜ਼ਾਂ ਹਨ–ਕੁੱਤੇ ਦੀ ਭਾਸ਼ਾ ਵਿਚ ਦੁੱਖ ਦੀ ਅਵਾਜ਼ (ਚੂੰਕਣਾ), ਗੁੱਸੇ ਦੀ ਅਵਾਜ਼ (ਭੌਂਕਣਾ), ਰੋਣ ਦੀ ਅਵਾਜ਼ ਤੇ ਕੋਈ ਇਕ ਅੱਧੀ ਹੋਰ ਅਵਾਜ਼ ਹੋਵੇਗੀ। ਅੱਜ ਤੋਂ ਕਈ ਹਜ਼ਾਰ ਸਾਲ ਪਹਿਲਾਂ ਵੀ ਕੁੱਤਾ ਇਹੋ ਚਾਰ-ਪੰਜ ਅਵਾਜ਼ਾਂ ਵਰਤਦਾ ਸੀ ਤੇ ਅੱਜ ਵੀ ਉਹਦੀ ਭਾਸ਼ਾ ਵਿਚ ਸਿਰਫ ਇਹੋ ਅਵਾਜ਼ਾਂ ਹਨ। ਇਹਨਾਂ ਵਿਚ ਕਿਸੇ ਪ੍ਰਕਾਰ ਦੇ ਵਿਸਤਾਰ ਦੀ ਗੁੰਜਾਇਸ਼ ਨਹੀਂ। ਪਰ ਮਨੁੱਖ ਦੀ ਭਾਸ਼ਾ ਨੂੰ ਜਿਨਾ ਚਾਹੋ ਵਧਾਇਆ ਜਾ ਸਕਦਾ ਹੈ। ਸ਼ਬਦਾਂ ਦੀ ਕ੍ਰਮ-ਬੱਧ ਵਰਤੋਂ ਨਾਲ ਅਨਗਿਣਤ ਹੀ ਵਾਕ ਬਣਾਏ ਜਾ ਸਕਦੇ ਹਨ ਅਤੇ ਧੁਨੀਆਂ ਦੀ ਸਹਾਇਤਾ ਨਾਲ ਬੇਸ਼ੁਮਾਰ ਸ਼ਬਦ ਰਚੇ ਜਾ ਸਕਦੇ ਹਨ। ਇਹ ਵਿਗਿਆਨਿਕ ਸਚਾਈ ਹੈ। ਕਿ ਮਨੁੱਖੀ ਭਾਸ਼ਾ ਦੇ ਵਾਕਾਂ ਜਾਂ ਸ਼ਬਦਾਂ ਦੀ ਕੋਈ ਸੀਮਾ ਨਿਸ਼ਚਿਤ ਨਹੀਂ ਕੀਤੀ ਜਾ ਸਕਦੀ-ਇਹਨਾਂ ਨੂੰ ਜਿੰਨਾ ਚਾਹੋ ਵਧਾਇਆ ਜਾ ਸਕਦਾ ਹੈ।

ਇਸੇ ਨਾਲ ਸੰਬੰਧਿਤ ਇਹਨਾਂ ਦੋਹਾਂ ਭਾਸ਼ਾਵਾਂ ਦਾ ਇਕ ਹੋਰ ਉੱਘਾ ਅੰਤਰ ਹੈ। ਮਨੁੱਖੀ ਭਾਸ਼ਾ ਦੋਹਰੀ ਗੋਦ (double articulation) ਵਾਲੀ ਹੈ। ਸ਼ਬਦਾਂ ਦੇ ਕ੍ਰਮ-ਪਰਿਵਰਤਨ (permutation) ਤੇ ਜੁੱਟ-ਵਿਉਂਤ (combination) ਨਾਲ ਵਾਕ ਬਣਾਏ ਜਾਂਦੇ ਹਨ। ਇਸ ਨੂੰ ਮਨੁੱਖੀ ਭਾਸ਼ਾ ਦੀ ਪਹਿਲੀ ਗੋਂਦ (first articulation) ਕਿਹਾ ਜਾਂਦਾ ਹੈ। ਇਵੇਂ ਹੀ ਧੁਨੀਆਂ ਦੇ ਕ੍ਰਮ-ਪਰਿਵਰਤਨ ਤੇ ਜੁਟ-ਵਿਉਂਤ ਨਾਲ ਸ਼ਬਦ ਬਣਾਏ ਜਾਂਦੇ ਹਨ। ਇਹ ਦੂਜੀ ਗੋਂਦ (second articulation) ਹੈ। ਇਹਨਾਂ ਦੋਹਾਂ ਗੋਂਦਾਂ ਦੀ ਮਨੁੱਖੀ ਭਾਸ਼ਾ ਲਈ ਵਿਸ਼ੇਸ਼ ਮਹੱਤਾ ਹੈ। ਇਹਨਾਂ ਦੇ ਸਹਾਰੇ ਹੀ ਇਹ ਭਾਸ਼ਾ ਵਿਸਤਾਰਮੁਖੀ ਬਣਦੀ ਹੈ। ਕੁਝ ਗਿਣਤੀ

ਦੀਆਂ ਧੁਨੀਆਂ ਨਾਲ ਲੱਖਾਂ ਦੀ ਗਿਣਤੀ ਵਿਚ ਸ਼ਬਦ ਬਣਾਏ ਜਾ ਸਕਦੇ ਹਨ, ਅਤੇ ਥੋੜ੍ਹੇ ਜਿਹੇ ਸ਼ਬਦਾਂ ਨਾਲ ਹੀ ਅਨਗਿਣਤ ਵਾਕ ਰਚੇ ਜਾ ਸਕਦੇ ਹਨ। ਪਸ਼ੂਆਂ ਦੀ ਭਾਸ਼ਾ ਇਹਨਾਂ ਦੋਹਾਂ ਗੌਂਦਾਂ ਤੋਂ ਵਾਂਝੀ ਹੈ; ਇਸੇ ਲਈ ਇਹ ਵਿਸਤਾਰਮੁਖੀ ਨਹੀਂ ਹੋ ਸਕੀ।

ਪਸ਼ੂਆਂ ਦੀ ਭਾਸ਼ਾ ਪ੍ਰਾਕਿਰਤਿਕ ਜਾਂ ਸੁਭਾਵਿਕ ਹੈ; ਮਨੁੱਖੀ ਭਾਸ਼ਾ ਸਾਧਿਤ ਜਾਂ ਸਾਜੀ ਹੋਈ ਹੈ। ਕੁੱਤੇ ਦੇ ਛੋਟੇ ਜਿਹੇ ਕਤੂਰੇ ਨੂੰ ਕਿਸੇ ਐਸੇ ਥਾਂ ਲੈ ਜਾਓ ਜਿੱਥੇ ਉਹ ਹੋਰ ਕਿਸੇ ਕੁੱਤੇ ਦੀ ਅਵਾਜ਼ ਨਾ ਸੁਣ ਸਕੇ। ਫਿਰ ਵੀ ਉਹ ਆਪਣੀ ਜਿਨਸ ਦੀਆਂ ਚਾਰ ਪੰਜ ਅਵਾਜ਼ਾਂ ਆਪਣੇ-ਆਪ ਕੱਢਣ ਲੱਗ ਪਏਗਾ, ਕਿਉਂਕਿ ਇਹ ਉਹਦੀਆਂ ਸੁਭਾਵਿਕ ਅਵਾਜ਼ਾਂ ਹਨ, ਜੋ ਉਸ ਨੂੰ ਕੁਦਰਤ ਵੱਲੋਂ ਹੀ, (ਸੁਤੇ ਸਿੱਧ ਹੀ) ਪ੍ਰਾਪਤ ਹਨ। ਮਨੁੱਖ ਦੇ ਬੱਚੇ ਨੂੰ ਜੇ ਕਿਸੇ ਨਿਵੇਕਲੇ ਥਾਂ ਲੈਂ ਜਾਓ, ਜਿਥੇ ਹੋਰ ਕੋਈ ਮਨੁੱਖ ਨਾ ਹੋਵੇ ਤਾਂ ਉਹ ਕੋਈ ਭਾਸ਼ਾ ਵੀ ਨਹੀਂ ਸਿਖੇਗਾ। ਕਾਰਨ ਇਹ ਹੈ ਕਿ ਮਨੁੱਖੀ ਭਾਸ਼ਾ ਸੁਭਾਵਿਕ ਜਾਂ ਕੁਦਰਤ ਵਲੋਂ ਪ੍ਰਾਪਤ ਨਹੀਂ, ਇਹ ਸਮਾਜ ਤੋਂ ਸਿੱਖੀ ਜਾਂਦੀ ਹੈ; ਅਰਥਾਤ ਇਹ ਸਮਾਜ ਦੀ ਬਣਾਈ ਹੋਈ ਭਾਸ਼ਾ ਹੈ, ਕੁਦਰਤ ਦੀ ਸਾਜੀ ਹੋਈ ਨਹੀਂ।

ਮਨੁੱਖੀ ਭਾਸ਼ਾ ਦੀ ਇਕ ਪ੍ਰਮੁੱਖ ਵਿਸ਼ੇਸ਼ਤਾ ਇਹਦੀ ਸ੍ਵੈਇਛਤਾ (arbitrariness) ਦਾ ਲੱਛਣ ਹੈ। ਇਹਦੇ ਉਲਟ ਪਸ਼ੂ-ਭਾਸ਼ਾ ਪ੍ਰਾਕਿਰਤਿਕ ਹੈ। ਜਿਵੇਂ ਉੱਤੇ ਦੱਸਿਆ ਗਿਆ ਹੈ, ਕੁੱਤੇ ਦੇ ਚੂੰਕਣ ਦਾ ਦੁੱਖ ਨਾਲ ਸੁਭਾਵਿਕ ਨਾਤਾ ਹੈ ਅਤੇ ਭੌਂਕਣ ਦਾ ਗੁੱਸੇ ਨਾਲ ਕੁਦਰਤੀ ਸੰਬੰਧ ਹੈ। ਇਹੋ ਕਾਰਨ ਹੈ ਕਿ ਕੁੱਤੇ ਦੀਆਂ ਅਵਾਜ਼ਾਂ ਤੇ ਉਹਦੇ ਨਾਲ ਸੰਬੰਧਿਤ ਭਾਵ ਸਾਰੀ ਜਿਨਸ ਅਥਵਾ ਜਾਤੀ ਦੇ ਸਾਂਝੇ ਹਨ। ਇਹ ਨਹੀਂ ਹੋ ਸਕਦਾ ਕਿ ਭਾਰਤੀ ਕੁੱਤਾ ਡੰਡਾ ਵੱਜਿਆਂ ਚੂੰਕੇ ਤੇ ਕਿਸੇ ਹੋਰ ਦੇਸ਼ ਦਾ ਕੁੱਤਾ ਡੰਡੇ ਦੀ ਸੱਟ ਨਾਲ ਕੋਈ ਹੋਰ ਅਵਾਜ਼ ਕੱਢੇ। ਪਰ ਮਨੁੱਖੀ ਭਾਸ਼ਾ ਦੇ ਸ਼ਬਦਾਂ ਦਾ ਉਹਨਾਂ ਵਸਤਾਂ, ਸੰਕਲਪਾਂ ਆਦਿ ਨਾਲ ਕੋਈ ਸੁਭਾਵਿਕ ਨਾਤਾ ਨਹੀਂ ਜਿਨ੍ਹਾਂ ਲਈ ਇਹ ਸ਼ਬਦ ਵਰਤੇ ਜਾਂਦੇ ਹਨ। ਸ਼ਬਦ 'ਬਰਫ਼' ਦਾ ਜੰਮੇ ਹੋਏ ਪਾਣੀ ਨਾਲ ਕੋਈ ਕੁਦਰਤੀ ਸੰਬੰਧ ਨਹੀਂ। ਜੇ ਕੋਈ ਅਜਿਹਾ ਸੁਭਾਵਿਕ ਰਿਸ਼ਤਾ ਹੁੰਦਾ ਤਾਂ ਸਾਰੀਆਂ ਭਾਸ਼ਾਵਾਂ ਵਿਚ ਜੰਮੇ ਹੋਏ ਪਾਣੀ ਲਈ ਇਕੋ ਹੀ ਸ਼ਬਦ ਵਰਤਿਆ ਜਾਂਦਾ। ਇਹ ਸ਼ਬਦ ਸਾਡੇ ਸਮਾਜ ਨੇਂ ਕਿਸੇ ਸਮੇਂ, ਮਨ ਮਰਜ਼ੀ ਅਨੁਸਾਰ ਅਪਣਾ ਲਿਆ ਜਾਂ ਬਣਾ ਲਿਆ ਸੀ। ਇਵੇਂ ਹੀ ਮਨੁੱਖੀ ਭਾਸ਼ਾ ਦੇ ਸਾਰੇ ਸ਼ਬਦ ਸਮਾਜ ਦੀ ਮਰਜ਼ੀ ਜਾਂ ਇੱਛਾ ਅਨੁਸਾਰ ਵਿਸ਼ੇਸ਼ ਅਰਥਾਂ ਲਈ ਵਰਤੇ ਜਾਂਦੇ ਹਨ। ਇਹਨੂੰ ਭਾਸ਼ਾ ਦੀ ਸ੍ਵੈਇੱਛਤਾ ਦਾ ਗੁਣ ਕਿਹਾ ਜਾਂਦਾ ਹੈ, ਜੋ ਪਸ਼ੂ-ਭਾਸ਼ਾ ਵਿਚ ਮੌਜੂਦ ਨਹੀਂ।

ਪਸ਼ੂ ਦੀ ਭਾਸ਼ਾ ਤਤਕਾਲੀ ਸੁਭਾ ਵਾਲੀ ਹੁੰਦੀ ਹੈ। ਕੁਕੜੀ ਇੱਲ ਵੇਖ ਕੇ 'ਕੜੇਂ-ਕੜੇਂ' ਦੀ ਅਵਾਜ਼ ਕੱਢਦੀ ਹੈ। ਪਰ ਉਹਦੀ ਭਾਸ਼ਾ ਕੋਲ ਕੋਈ ਅਜਿਹਾ ਸਾਧਨ ਨਹੀਂ ਜਿਸ ਨਾਲ ਇਹ ਦੱਸਿਆ ਜਾ ਸਕੇ ਕਿ 'ਕੱਲ ਇਸ ਵੇਲੇ ਇੱਲ ਆਈ ਸੀ' ਜਾਂ 'ਇਹ ਕਿ ਰੋਜ਼ ਇਸ ਵੇਲੇ ਇੱਲ ਆਉਂਦੀ ਹੈ, ਅੱਜ ਵੀ ਆਏਗੀ।' ਕੁੱਤਾ ਡੰਡਾ ਵੱਜਿਆਂ ਹੀ ਚੂੰਕਦਾ ਹੈ। ਉਹ ਇਹ ਨਹੀਂ ਦੱਸ ਸਕਦਾ ਕਿ 'ਮੈਨੂੰ ਕਦੇ ਪਹਿਲਾਂ ਡੰਡਾ ਵੱਜਾ ਸੀ' ਭਾਵ ਇਹ ਕਿ ਪਸ਼ੂ-ਭਾਸ਼ਾ ਰਾਹੀਂ ਓਸੇ ਸਮੇਂ ਤੇ ਓਸੇ ਸਥਾਨ ਦੀ ਸਥਿਤੀ ਪ੍ਰਗਟਾਈ ਜਾ ਸਕਦੀ ਹੈ। ਪਰ ਮਨੁੱਖੀ ਭਾਸ਼ਾ ਵਿਚ ਹਜ਼ਾਰਾਂ ਸਾਲ ਪਹਿਲਾਂ ਦੇ ਹਾਲ ਵੀ ਬਿਆਨ ਕੀਤੇ ਜਾਂਦੇ ਹਨ। ਭਾਰਤ ਵਿਚ ਬੈਠੇ ਅਮਰੀਕਾ, ਜਾਪਾਨ ਤੇ ਰੂਸ ਦੇ ਹਾਲ ਵਰਨਣ ਕੀਤੇ ਜਾ ਸਕਦੇ ਹਨ। ਅਰਥਾਤ ਮਨੁੱਖੀ ਭਾਸ਼ਾ ਉਤੇ ਸਮੇਂ ਤੇ ਸਥਾਨ ਦੀ ਪਾਬੰਦੀ ਨਹੀਂ। ਇਸ ਨੂੰ ਦੂਰ ਦੇ ਵਿਵਰਨ (displacement) ਦਾ ਗੁਣ ਕਿਹਾ ਜਾਂਦਾ ਹੈ ਜੋ

ਮਨੁੱਖੀ ਭਾਸ਼ਾ ਦੀ ਵਿਸ਼ੇਸ਼ਤਾ ਹੈ, ਪਸ਼ੂ ਭਾਸ਼ਾ ਵਿਚ ਨਹੀਂ ਮਿਲਦਾ।

ਕਿਉਂਕਿ ਪਸ਼ੂ-ਭਾਸ਼ਾ ਸੁਭਾਵਿਕ ਹੈ ਅਤੇ ਤਤਕਾਲੀ ਪ੍ਰਭਾਵ ਅਧੀਨ ਉਚਾਰੀ ਜਾਂਦੀ ਹੈ, ਇਸ ਲਈ ਇਸ ਭਾਸ਼ਾ (ਅਰਥਾਤ ਪਸ਼ੂ-ਭਾਸ਼ਾ) ਵਿਚ ਝੂਠ ਨਹੀਂ ਬੋਲਿਆ ਜਾ ਸਕਦਾ। ਕੁਕੜੀ ਕਿਸੇ ਥਾਂ ਦਾਣਾ ਪਿਆ ਵੇਖ ਕੇ ਆਪਣੇ ਬੱਚਿਆਂ ਨੂੰ ਸੱਦਣ ਲਈ 'ਕੁੜ-ਕੁੜ' ਦੀ ਅਵਾਜ਼ ਕੱਢਦੀ ਹੈ। ਦਾਣਾ ਨਜ਼ਰ ਆਉਣ ਉੱਤੇ ਹੀ ਕੁਕੜੀ 'ਕੁੜ-ਕੁੜ' ਕਰੇਗੀ। ਇਹ ਨਹੀਂ ਕਿ ਸਿਰਫ ਬੱਚਿਆਂ ਨੂੰ ਠਗਾਉਣ ਲਈ ਹੀ ਉਹ 'ਕੁੜ-ਕੁੜ' ਕਰਨ ਲਗ ਪਵੇ। ਕੁੱਤਾ ਦੁੱਖ ਹੋਣ ਤੇ ਚੂੰਕੇਗਾ, ਐਵੇਂ ਬਹਾਨਾ ਬਣਾਉਣ ਲਈ ਨਹੀਂ। ਇਹਦੇ ਉਲਟ ਮਨੁੱਖੀ ਭਾਸ਼ਾ ਵਿਚ ਤੁਸੀਂ ਰੱਜ ਕੇ ਝੂਠ ਬੋਲ ਸਕਦੇ ਹੋ।

ਪਸ਼ੂ-ਭਾਸ਼ਾ ਦੇ ਇਕ-ਦੋ ਲੱਛਣ ਮਨੁੱਖੀ ਭਾਸ਼ਾ ਵਿਚ ਵੀ ਮਿਲਦੇ ਹਨ। ਪਸ਼ੂ ਜੇ ਆਪਣੀ ਅਵਾਜ਼ ਨੂੰ ਸਧਾਰਨ ਨਾਲੋਂ ਉੱਚੀ ਕਰੇ ਤਾਂ ਇਸ ਦਾ ਕੋਈ ਵਿਸ਼ੇਸ਼ ਭਾਵ ਹੁੰਦਾ ਹੈ। ਇਵੇਂ ਹੀ ਜੇ ਉਹ ਅਵਾਜ਼ ਦੀ ਤਾਨ (pitch) ਨੂੰ ਵਧੇਰੇ ਤਿੱਖਾ ਕਰੇ ਜਾਂ ਵਧੇਰੇ ਲਮਕਾਵੇ ਤਾਂ ਇਸ ਦਾ ਵੀ ਕੋਈ ਖਾਸ ਕਾਰਨ ਜਾਂ ਅਰਥ ਹੁੰਦਾ ਹੈ। ਮਨੁੱਖ ਵੀ ਜੇ ਅਵਾਜ਼ ਉੱਚੀ ਕਰੇ, ਤਾਨ ਤਿੱਖੀ ਕਰੇ ਜਾਂ ਅਵਾਜ਼ ਲੰਮੀ ਕਰੇ ਤਾਂ ਇਹਦਾ ਕੋਈ ਭਾਵ ਹੁੰਦਾ ਹੈ। ਇੰਝ ਤਾਨ, ਲਮਕਾਅ ਤੇ ਅਵਾਜ਼ ਦੀ ਉਚਾਈ ਪਸ਼ੂ-ਭਾਸ਼ਾ ਤੇ ਮਨੁੱਖੀ ਭਾਸ਼ਾ ਦੇ ਸਾਂਝੇ ਗੁਣ ਹਨ।

ਇਹ ਹਨ ਮਨੁੱਖੀ ਭਾਸ਼ਾ ਦੇ ਪਸ਼ੂਆਂ ਦੀ ਭਾਸ਼ਾ ਨਾਲੋਂ ਕੁਝ ਮੋਟੇ-ਮੋਟੇ ਅੰਤਰ ਤੇ ਇਕ ਦੋ ਸਾਂਝੇ ਗੁਣ।

# ਭਾਸ਼ਾ ਤੇ ਸਮਾਜ

ਕਿਹਾ ਜਾਂਦਾ ਹੈ ਕਿ ਭਾਸ਼ਾ ਕੁਦਰਤ ਦੀ ਦਾਤ ਹੈ, ਪਰ ਇਹ ਕੋਈ ਵਿਗਿਆਨਿਕ ਸਚਾਈ ਨਹੀਂ। ਅਸਲੀਅਤ ਇਹ ਹੈ ਕਿ ਭਾਸ਼ਾ ਸਮਾਜ ਦੀ ਦਾਤ ਹੈ, ਕੁਦਰਤ ਦੀ ਦਾਤ ਨਹੀਂ। ਕੁਦਰਤ ਦੀ ਹਰ ਦਾਤ ਸਾਰੀ ਜਿਨਸ ਵਿਚ ਇੱਕੋ ਜਿਹੀ ਹੁੰਦੀ ਹੈ। ਤੁਰਨਾ, ਸੌਣਾ, ਹਸਣਾ ਆਦਿ ਕੁਦਰਤ ਦੀਆਂ ਦਾਤਾਂ ਹਨ। ਇਸ ਲਈ ਇਹ ਗੁਣ ਹਰ ਕੌਮ, ਹਰ ਦੇਸ਼ ਤੇ ਹਰ ਸਮੇਂ ਦੇ ਮਨੁੱਖਾਂ ਵਿਚ ਇਕੋ ਜਿਹੇ ਹਨ। ਅਫਰੀਕਾ ਦਾ ਹਬਸ਼ੀ ਤੇ ਹਿਮ ਖੰਡ ਦਾ ਐਸਕੀਮੋ ਵੀ ਓਵੇਂ ਹੀ ਤੁਰਦਾ, ਸੌਂਦਾ ਜਾਂ ਹਸਦਾ ਹੈ ਜਿਵੇਂ ਕੋਈ ਅਮਰੀਕਨ ਜਾਂ ਭਾਰਤੀ ਪਰ ਇਹਨਾਂ ਸਾਰਿਆਂ ਦੀ ਭਾਸ਼ਾ ਇੱਕੋ ਨਹੀਂ ਕਿਉਂਕਿ ਭਾਸ਼ਾ ਕੁਦਰਤ ਤੋਂ ਨਹੀਂ ਮਿਲੀ, ਸਮਾਜ ਤੋਂ ਮਿਲੀ ਹੈ। ਇਸ ਲਈ ਹਰ ਸਮਾਜ ਦੀ ਭਾਸ਼ਾ ਵੱਖਰੀ ਹੈ।

ਕੁਦਰਤੀ ਦਾਤ ਸੁਤੇ-ਸਿਧ ਪ੍ਰਾਪਤ ਹੁੰਦੀ ਹੈ। ਗਾਂ ਦਾ ਵੱਛਾ ਆਪਣੇ ਜਨਮ ਤੋਂ ਛੇਤੀ ਹੀ ਮਗਰੋਂ ਆਪਣੇ ਆਪ ਚੌਹ ਲੱਤਾਂ ਭਾਰ ਖਲੋ ਕੇ ਮਾਂ ਦੇ ਥਣਾਂ ਨੂੰ ਮੂੰਹ ਮਾਰਦਾ ਹੈ। ਮਨੁੱਖ ਦਾ ਬੱਚਾ ਵੀ ਤੁਰਨਾ, ਹੱਸਣਾ, ਸੌਣਾ ਆਦਿ ਬਿਨਾਂ ਸਿਖਾਇਆ ਹੀ ਸਿਖ ਜਾਂਦਾ ਹੈ ਪਰ ਭਾਸ਼ਾ ਆਪਣੇ ਆਪ ਪ੍ਰਾਪਤ ਨਹੀਂ ਹੁੰਦੀ, ਇਹ ਜਤਨ ਕਰਕੇ ਸਿੱਖਣੀ ਪੈਂਦੀ ਹੈ। ਇਹ ਕੁਦਰਤ ਦੀ ਕਿਸੇ ਦਾਤ ਵਾਂਗ ਸੁਤੇ-ਸਿਧ ਪ੍ਰਾਪਤ ਨਹੀਂ ਹੁੰਦੀ। ਕੁਦਰਤ ਨੇ ਮਨੁੱਖ ਨੂੰ ਬੋਲਣ ਦੀ ਸ਼ਕਤੀ ਦਿੱਤੀ ਹੈ ਪਰ ਬੋਲ ਨਹੀਂ ਦਿੱਤੇ, ਮਨੁੱਖ ਬੋਲ ਸਮਾਜ ਤੋਂ ਸਿਖਦਾ ਹੈ।

'ਬੋਲਣ ਦੀ ਸ਼ਕਤੀ' ਵਿਚ ਸਿਰਫ ਧੁਨੀਆਂ ਉਚਾਰਨ ਦੀ ਸ਼ਕਤੀ ਹੀ ਸ਼ਾਮਲ ਨਹੀਂ ਭਾਸ਼ਾ ਲਈ ਬੋਲਣ ਦੀ ਸ਼ਕਤੀ, ਸੁਣਨ ਦੀ ਸ਼ਕਤੀ ਤੇ ਸੋਚ ਸ਼ਕਤੀ ਦੀ ਲੋੜ ਹੈ। ਜਿਹੜੇ ਬੱਚੇ ਜਮਾਂਦਰੂ ਬੋਲੇ ਹੁੰਦੇ ਹਨ, ਉਹ ਬੋਲਣਾ ਨਹੀਂ ਸਿਖ ਸਕਦੇ, ਅਸੀਂ ਉਹਨਾਂ ਨੂੰ "ਗੂੰਗੇ" ਕਹਿੰਦੇ ਹਾਂ। ਉੱਚਾਰਨ, ਸ੍ਰੋਤ ਤੇ ਸੋਚ ਦੀਆਂ ਸ਼ਕਤੀਆਂ ਕੁਦਰਤ ਨੇ ਦਿੱਤੀਆਂ ਹਨ। ਪਰ ਇਹਨਾਂ ਤਿੰਨਾਂ ਦੇ ਹੁੰਦਿਆਂ ਵੀ, ਭਾਸ਼ਾ ਕਦੇ ਵੀ ਨਾ ਬਣ ਸਕਦੀ ਜੇ ਸਮਾਜ ਨਾ ਹੁੰਦਾ। ਭਾਸ਼ਾ ਦੀ ਲੋੜ ਉਦੋਂ ਪੈਂਦੀ ਹੈ, ਜਦੋਂ ਮਨੁੱਖ ਨੇ ਕਿਸੇ ਦੂਜੇ ਮਨੁੱਖ ਨਾਲ ਗੱਲ ਕਰoਨੀ ਹੋਵੇ। ਇਕੱਲੇ ਮਨੁੱਖ ਨੂੰ ਭਾਸ਼ਾ ਦੀ ਲੋੜ ਨਹੀਂ ਤੇ ਨਾ ਹੀ ਇਕੱਲੇ ਮਨੁੱਖ ਦੀ ਕੋਈ ਵਖਰੀ ਭਾਸ਼ਾ ਹੋ ਸਕਦੀ ਹੈ। ਭਾਸ਼ਾ ਸਮਾਜਿਕ ਸਮਝੌਤੇ ਉੱਤੇ ਆਧਾਰਿਤ ਹੈ। ਉਹੋ ਸ਼ਬਦ ਪ੍ਰਚਲਿਤ ਹੋ ਸਕਦਾ ਹੈ, ਭਾਸ਼ਾ ਦਾ ਉਹੋ ਹੀ ਨਿਯਮ ਸ਼ੁੱਧ ਮੰਨਿਆ ਜਾ ਸਕਦਾ ਹੈ, ਜਿਸ ਨੂੰ ਸਮਾਜ ਦੀ ਪ੍ਰਵਾਨਗੀ ਪ੍ਰਾਪਤ ਹੋਵੇ। ਕਿਸੇ ਇਕ ਮਨੁੱਖ ਦੀ ਭਾਸ਼ਾ ਵਿਚ, ਜੇ ਸਮਾਜ ਦੀ ਭਾਸ਼ਾ ਨਾਲੋਂ ਕੋਈ ਵੱਖਰਾ ਲੱਛਣ ਹੋਵੇ ਤਾਂ ਉਹ ਸਵੀਕਾਰ ਨਹੀਂ ਕੀਤਾ ਜਾ ਸਕਦਾ। 'ਮਾਤਭਾਸ਼ਾ' ਬੜਾ ਪ੍ਰਚਲਿਤ ਤੇ ਭਾਵੁਕਤਾ-ਭਰਪੂਰ ਸ਼ਬਦ ਹੈ। ਪਰ ਵਿਗਿਆਨਿਕ ਪੱਖ ਤੋਂ ਇਹ ਅਸ਼ੁੱਧ ਤੇ ਭ੍ਰਾਮਿਕ ਹੈ। ਬੱਚਾ ਮਾਂ ਦੀ ਭਾਸ਼ਾ ਨਹੀਂ ਸਿੱਖਦਾ, ਸਮਾਜ ਦੀ ਭਾਸ਼ਾ ਸਿਖਦਾ ਹੈ। ਉਸਨੇ ਸਿਰਫ ਆਪਣੀ ਮਾਂ ਨਾਲ ਹੀ ਗੱਲਬਾਤ ਨਹੀਂ

ਕਰਨੀ ਹੁੰਦੀ, ਸਮਾਜ ਵਿਚ ਵੀ ਵਿਚਰਨਾ ਹੁੰਦਾ ਹੈ। ਫਿਰ, ਇਕੱਲੀ ਮਾਂ ਦੀ ਕੋਈ ਵੱਖਰੀ ਭਾਸ਼ਾ ਨਹੀਂ ਹੁੰਦੀ, ਉਹ ਵੀ ਸਮਾਜ ਦੀ ਭਾਸ਼ਾ ਹੀ ਬੋਲਦੀ ਹੈ। ਪਰ ਜੇ ਮਾਂ ਦੀ ਭਾਸ਼ਾ ਸਮਾਜ ਦੀ ਭਾਸ਼ਾ ਨਾਲੋਂ ਵੱਖਰੀ ਹੋਵੇ ਤਾਂ ਬੱਚਾ, ਨਿਰਸੰਦੇਹ, ਸਮਾਜ ਦੀ ਭਾਸ਼ਾ ਸਿਖੇਗਾ; ਮਾਂ ਦੀ ਭਾਸ਼ਾ ਦਾ ਉਹਦੇ ਉਤੇ ਥੋੜ੍ਹਾ ਬਹੁਤ ਪ੍ਰਭਾਵ ਹੀ ਹੋ ਸਕਦਾ ਹੈ। ਅੱਜ ਕੱਲ੍ਹ ਅਜਿਹੀ ਦਸ਼ਾ ਦੇ ਅਨੇਕਾਂ ਉਦਾਹਰਨ ਮਿਲਦੇ ਹਨ।

ਦੇਸ਼ ਦੀ ਵੰਡ ਤੋਂ ਪਿੱਛੋਂ ਜਿਹੜੇ ਪੰਜਾਬੀ ਪਰਵਾਰ ਪੰਜਾਬ ਤੋਂ ਦੂਰ ਭਾਰਤ ਦੇ ਹੋਰਨਾਂ ਭਾਗਾਂ ਵਿਚ ਜਾ ਵੱਸੇ ਸਨ, ਉਹਨਾ ਦੇ ਬੱਚਿਆਂ ਦੀ ਬੋਲੀ ਦਾ ਅਧਿਐਨ ਕਰਨ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਬੱਚੇ ਉੱਤੇ ਘਰ ਦੀ ਬੋਲੀ ਦਾ ਪ੍ਰਭਾਵ ਬੜੀ ਸੀਮਿਤ ਜਿਹੀ ਅਵਸਥਾ ਤੱਕ ਹੀ ਹੁੰਦਾ ਹੈ। ਅਜਿਹੇ ਪਰਵਾਰਾਂ ਵਿਚ ਚੋਖੀ ਗਿਣਤੀ ਅਜਿਹੇ ਬੱਚਿਆਂ ਦੀ ਹੈ ਜਿਹੜੇ ਪੰਜਾਬੀ ਸਮਝ ਸਕਦੇ ਹਨ, ਪਰ ਬੋਲ ਨਹੀਂ ਸਕਦੇਂ ਜਾਂ ਕਾਫ਼ੀ ਝਿਝਕ ਨਾਲ ਬੋਲਦੇ ਹਨ। ਪਰ ਉਸ ਇਲਾਕੇ ਦੀ ਬੋਲੀ ਉਹ ਸਥਾਨਕ ਲੋਕਾਂ ਵਾਂਗ ਹੀ ਬੋਲਦੇ ਹਨ। ਜਿੱਥੇ ਕਿਤੇ ਕਾਫ਼ੀ ਪੰਜਾਬੀ ਟੱਬਰ ਇਕੱਠੇ ਬੈਠੇ ਹੋਣ, ਉਥੇ ਕਈ ਬੱਚੇ ਪੰਜਾਬੀ ਅਤੇ ਸਥਾਨਕ ਭਾਸ਼ਾ, ਦੋਵੇਂ, ਚੰਗੀ ਤਰ੍ਹਾਂ ਬੋਲ ਤੇ ਸਮਝ ਸਕਦੇ ਹਨ। ਅਜਿਹੇ ਬੱਚੇ ਹੀ ਠੀਕ ਅਰਥਾਂ ਵਿਚ ਦੋ-ਭਾਸ਼ੀਏ ਹੁੰਦੇ ਹਨ। ਪਰ ਅਜਿਹੇ ਪੰਜਾਬ ਤੋਂ ਦੂਰ ਵੱਸੇ, ਪਰਵਾਰਾਂ ਦਾ ਕੋਈ ਇੱਕ ਬੱਚਾ ਵੀ ਅਜਿਹਾ ਨਹੀਂ ਮਿਲਿਆ ਜਿਹੜਾ ਘਰ ਦੀ ਬੋਲੀ ਅਰਥਾਤ ਪੰਜਾਬੀ ਹੀ ਸਿੱਖਿਆ ਹੋਵੇ ਤੇ ਸਥਾਨਿਕ ਭਾਸ਼ਾ ਵਲੋਂ ਕੋਰਾ ਜਾਂ ਹੀਣਾ ਰਹਿ ਗਿਆ ਹੋਵੇ।

ਹਰ ਭਾਸ਼ਾ ਸੰਬੰਧਿਤ ਸਮਾਜ ਦੀਆਂ ਲੋੜਾਂ ਲਈ ਮੁਕੰਮਲ ਹੁੰਦੀ ਹੈ। ਮਨੁੱਖੀ ਭਾਸ਼ਾ ਦਾ ਇਹ ਇਕ ਬੁਨਿਆਦੀ ਗੁਣ ਹੈ ਕਿ ਉਹ ਸਮਕਾਲੀ ਸਮਾਜ ਦੇ ਸਭਿਆਚਾਰ ਨੂੰ ਪ੍ਰਗਟਾਉਣ ਲਈ ਪੂਰੀ ਤਰ੍ਹਾਂ ਸਮਰੱਥ ਹੁੰਦੀ ਹੈ। ਇਸੇ ਕਾਰਨ ਹੀ ਭਾਸ਼ਾ ਲਈ ਵਿਕਾਸਸ਼ੀਲ ਹੋਣਾ ਲਾਜ਼ਮੀ ਹੈ ਕਿਉਂਕਿ ਸਮਾਜ ਵਿਕਾਸ ਕਰਦਾ ਰਹਿੰਦਾ ਹੈ, ਭਾਸ਼ਾ ਉਸ ਤੋਂ ਪਿੱਛੇ ਨਹੀਂ ਰਹਿ ਸਕਦੀ। ਇਸ ਆਧਾਰ ਤੇ ਕਿਸੇ ਭਾਸ਼ਾ ਨੂੰ ਅਵਿਕਸਿਤ, ਅਧੂਰੀ ਜਾਂ ਘਟੀਆ ਨਹੀਂ ਕਹਿ ਸਕਦੇ। ਅਜਿਹਾ ਇਲਜ਼ਾਮ ਵਿਗਿਆਨਿਕ ਕੁਫ਼ਰ ਹੈ। ਕਿਸੇ ਭਾਸ਼ਾ ਦੀ ਜ਼ੁੰਮੇਵਾਰੀ ਸਿਰਫ਼ 'ਆਪਣੇ' ਸਮਾਜ ਦੀਆਂ ਲੋੜਾਂ ਪੂਰੀਆਂ ਕਰਨ ਤੱਕ ਹੀ ਸੀਮਿਤ ਹੁੰਦੀ ਹੈ। ਜੇ ਅਫ਼ਰੀਕਾ ਦੇ ਹਬਸ਼ੀਆਂ ਦੀ ਕੋਈ ਭਾਸ਼ਾ ਸੰਬੰਧਿਤ ਸਮਾਜ ਦਾ ਆਪਸੀ ਸੰਪਰਕ ਬਣਾਈ ਰੱਖਣ ਦੇ ਸਮਰੱਥ ਹੈ ਤਾਂ ਉਹ ਪੂਰੀ ਤਰ੍ਹਾਂ ਵਿਕਸਿਤ ਅਤੇ ਮੁਕੰਮਲ ਹੈ। ਇਹ ਵੇਖਣ ਦੀ ਲੋੜ ਨਹੀਂ ਕਿ ਉਹ ਜਰਮਨ ਜਾਂ ਫ਼੍ਰਾਂਸੀਸੀ ਸਮਾਜ ਦਾ ਕੰਮ ਚਲਾ ਸਕਦੀ ਹੈ ਜਾਂ ਨਹੀਂ। ਮਨੁੱਖੀ ਭਾਸ਼ਾ ਦਾ ਇਹ ਵੀ ਇਕ ਬੁਨਿਆਦੀ ਲੱਛਣ ਹੈ ਕਿ ਹਰ ਭਾਸ਼ਾ, ਪੂਰੀ ਇਮਾਨਦਾਰੀ ਨਾਲ, ਸਿਰਫ ਆਪਣੇ ਸਮਾਜ ਦੇ ਸਭਿਆਚਾਰ ਨੂੰ ਹੀ ਪ੍ਰਗਟਾ ਸਕਦੀ ਹੈ; ਅੰਗਰੇਜ਼ੀ, ਫ਼੍ਰਾਂਸੀਸੀ, ਜਰਮਨ ਵਰਗੀਆਂ ਸ੍ਰੇਸ਼ਠ ਮੰਨੀਆਂ ਜਾਣ ਵਾਲੀਆਂ ਭਾਸ਼ਾਵਾਂ ਵਿਚੋਂ ਕੋਈ ਵੀ ਪੰਜਾਬੀ ਸਮਾਜ ਜਾਂ ਅਫ਼ਰੀਕਾ ਦੇ ਕਿਸੇ ਹਬਸ਼ੀ ਸਮਾਜ ਦੇ ਸਭਿਆਚਾਰ ਨੂੰ ਸਫਲਤਾ ਨਾਲ ਵਿਅਕਤ ਨਹੀਂ ਕਰ ਸਕਦੀ।

ਭਾਸ਼ਾ ਵਿਕਾਸਸ਼ੀਲ ਹੈ, ਪਰ ਕ੍ਰਾਂਤੀਸ਼ੀਲ ਨਹੀਂ। ਕ੍ਰਾਂਤੀ ਦੇ ਧੱਕੇ ਨਾਲ ਭਾਸ਼ਾ ਦੇ ਢਾਂਚੇ ਵਿਚ ਕੋਈ ਨ ਕੋਈ ਦ੍ਰਾੜ ਪੈ ਜਾਂਦੀ ਹੈ। ਵਿਕਾਸ ਦੀ ਹਾਲਤ ਵਿਚ ਭਾਸ਼ਾ ਸਮਾਜ ਦੇ ਨਾਲ ਪੈਰ ਮਿਲਾ ਕੇ ਚਲਦੀ ਹੈ, ਪਰ ਇਨਕਲਾਬ ਵਿਚ ਸਮਾਜ ਇੱਕੋ ਹੱਲੇ ਹੀ ਕਈ ਪੜਾ ਪਾਰ ਕਰ

ਜਾਂਦਾ ਹੈ; ਭਾਸ਼ਾ ਪਿੱਛੇ ਰਹਿ ਜਾਂਦੀ ਹੈ ਕਿਉਂਕਿ ਭਾਸ਼ਾ ਬਿਨਾਂ ਸਮਾਜ ਇਕ ਪਲ ਨਹੀਂ ਕੱਟ ਸਕਦਾ, ਇਸ ਲਈ ਇਨਕਲਾਬਾਂ ਪਿੱਛੋਂ ਕਈ ਪ੍ਰਕਾਰ ਦੀਆਂ ਭਾਸ਼ਾਈ ਸਮੱਸਿਆਵਾਂ ਖੜੀਆਂ ਹੁੰਦੀਆਂ ਹਨ। ਕਈ ਹਾਲਤਾਂ ਵਿਚ ਪੁਰਾਣੀ ਭਾਸ਼ਾ ਨੂੰ ਨਵੀਆਂ ਸਥਿਤੀਆਂ ਵਿਚ ਡਿਊਟੀ ਦੇਣ ਲਈ ਮਜਬੂਰ ਕੀਤਾ ਜਾਂਦਾ ਹੈ। ਅਜਿਹੀ ਦਸ਼ਾ ਵਿਚ, ਕਈ ਵਾਰੀ, ਭਾਸ਼ਾ ਨੂੰ ਆਪਣੇ ਸਿਧਾਂਤਾਂ ਦੀ ਕੁਰਬਾਨੀ ਦੇਣੀ ਪੈਂਦੀ ਹੈ। ਸਾਡੀਆਂ ਭਾਸ਼ਾਵਾਂ ਵੀ ਅੱਜ ਕੱਲ੍ਹ ਅਜਿਹੀ ਹੀ ਸਥਿਤੀ ਵਿਚ ਹਨ। ਸੰਨ 1947 ਵਿਚ, ਕਈਆਂ ਸਦੀਆਂ ਤੋਂ ਗ਼ੁਲਾਮ ਚਲੇ ਆ ਰਹੇ ਭਾਰਤਵਾਸੀ, ਇੱਕੋ ਰਾਤ ਵਿਚ ਸੁਤੰਤਰ ਹੋ ਗਏ। ਦੂਜੇ ਦਿਨ ਉਹਨਾਂ ਦੇ ਸਾਹਮਣੇ ਅਣਗਿਣਤ ਹੀ ਅਜਿਹੀਆਂ ਸਮੱਸਿਆਵਾਂ ਸਨ ਜਿਨ੍ਹਾਂ ਬਾਰੇ ਵਿਚਾਰ-ਵਟਾਂਦਰਾ ਕਰਨ ਲਈ ਉਹਨਾਂ ਦੀ ਆਪਣੀ ਭਾਸ਼ਾ ਸਹਾਇਕ ਨਹੀਂ ਸੀ ਹੋ ਸਕਦੀ। ਇਸ ਕ੍ਰਾਂਤੀ ਨੇ ਸਾਡੇ ਦੇਸ਼ ਵਿਚ ਜੋ ਭਾਸ਼ਾਈ ਸਮੱਸਿਆਵਾਂ ਖੜੀਆਂ ਕੀਤੀਆਂ ਹਨ, ਉਹਨਾਂ ਤੋਂ ਅਸੀਂ ਸਾਰੇ ਜਾਣੂ ਹੀ ਹਾਂ। ਪਰ ਇਕ ਵਿਸ਼ੇਸ਼ ਸਮੱਸਿਆ ਨੂੰ ਘੱਟ ਗੌਲਦੇ ਹਾਂ। ਉਹ ਇਹ ਹੈ ਕਿ ਅਸਾਂ ਇਕ ਪਰਾਈ ਭਾਸ਼ਾ ਮਾਂਗਵੀ ਲਈ ਹੋਈ ਹੈ। ਸਮਾਜ ਇਕ ਦੂਜੇ ਤੋਂ ਬਹੁਤ ਕੁਝ ਮਾਂਗਵਾਂ ਲੈਂਦੇ ਆਏ ਹਨ। ਪਰ ਬਿਗਾਨੀ ਭਾਸ਼ਾ ਅਪਨਾਉਣ ਦੀ ਹੀਣਤਾ ਕੋਈ ਜਿਊਂਦਾ, ਜਾਗਦਾ, ਸੁਤੰਤਰ ਸਮਾਜ ਬਰਦਾਸ਼ਤ ਨਹੀਂ ਕਰਦਾ। ਐਪਰ ਅਸੀਂ ਕਰ ਰਹੇ ਹਾਂ। ਇਸ ਇਨਕਲਾਬ ਨੇ ਸਾਰੀਆਂ ਭਾਸ਼ਾਵਾਂ ਦਾ ਜੋ ਮੁਹਾਂਦਰਾ ਵਿਗਾੜਿਆ ਹੈ, ਉਸ ਦਾ ਉਦਾਹਰਨ ਪੰਜਾਬੀ ਵਿਚੋਂ ਲੈ ਲੈਣਾ ਕਾਫ਼ੀ ਹੋਵੇਗਾ : "ਉਦਯੋਗੀਕਰਨ", "ਸਪਸ਼ਟੀਕਰਨ", "ਅਸਤਿਤ੍ਵ", "ਵਿਅਕਤਿਤ੍ਵ", "ਪ੍ਰਤਸ਼ਠਿਤ", "ਕਿਰਿਆਸ਼ੀਲ", "ਯਾਂਤ੍ਰਿਕ", "ਯੰਤਰ" ਆਦਿ ਸ਼ਬਦ ਜੋ ਅੱਜ ਕੱਲ੍ਹ ਪੰਜਾਬੀ ਵਿਚ ਆਮ ਲਿਖੇ ਜਾ ਰਹੇ ਹਨ, ਪੰਜਾਬੀ ਦੇ ਕਿਸੇ ਨਾ ਕਿਸੇ ਨਿਯਮ ਨੂੰ ਭੰਗ ਕਰਦੇ ਹਨ। ਇਹ ਭਾਸ਼ਾ ਨਾਲ ਧੱਕੇਸ਼ਾਹੀ ਹੈ। ਕ੍ਰਾਂਤੀ ਵਿਚ ਧੱਕੇਸ਼ਾਹੀ, ਕਿਸੇ ਨਾ ਕਿਸੇ ਰੂਪ ਵਿਚ, ਅਵੱਸ਼ ਹੁੰਦੀ ਹੈ। ਇਹ ਭਾਸ਼ਾਈ ਧੱਕੇਸ਼ਾਹੀ ਵੀ ਕ੍ਰਾਂਤੀ ਦਾ ਹੀ ਪ੍ਰਭਾਵ ਹੈ।

ਅੱਜ ਤੋਂ ਕੁਝ ਸਮਾਂ ਪਹਿਲਾਂ ਤਕ ਕਈ ਵਿਦਵਾਨ ਸਮਝਦੇ ਸਨ ਕਿ ਪਛੜੇ ਹੋਏ ਸਮਾਜ ਦੀ ਭਾਸ਼ਾ ਦੇ ਕੁਝ ਪੱਖ ਅਵਿਕਸਿਤ ਜਾਂ ਅਧੂਰੇ ਹੁੰਦੇ ਹਨ; ਜਾਂ ਅਜਿਹੀਆਂ ਭਾਸ਼ਾਵਾਂ ਦੇ ਨਿਯਮ ਖੋਚਲੇ ਤੇ ਉਘੜ-ਦੁਘੜੇ ਹੁੰਦੇ ਹਨ। ਇਹ ਵਿਚਾਰ ਵੀ ਬਿਲਕੁਲ ਥੋਥਾ ਹੈ। ਅਫ਼ਰੀਕਾ ਦੀ ਬਾਂਟੂ ਭਾਸ਼ਾ ਤੇ ਉੱਤਰੀ ਹਿਮਖੰਡ ਦੀ ਐਸਕੀਮੋ ਭਾਸ਼ਾ ਦੇ ਉਦਾਹਰਨ ਆਮ ਦਿੱਤੇ ਜਾਂਦੇ ਹਨ। ਇਹਨਾਂ ਦੋਂਹ ਵਰਗਾਂ ਦੀਆਂ ਭਾਸ਼ਾਵਾਂ ਦੇ ਕਈ ਨਿਯਮ ਬੜੇ ਗੁੰਝਲਦਾਰ ਤੇ ਜਟਿਲ ਹਨ, ਜਿਨ੍ਹਾਂ ਦੇ ਮੁਕਾਬਲੇ ਵਿਚ ਵਿਕਸਿਤ ਮੰਨੀਆਂ ਜਾਣ ਵਾਲੀਆਂ ਭਾਸ਼ਾਵਾਂ ਦੇ ਨਿਯਮਾਂ ਵਿਚ ਪੂਰੀ-ਪੂਰੀ ਇਕਸਾਰਤਾ ਅਤੇ ਪਰਿਪੱਕਤਾ ਹੈ। ਹੁਣ ਤਕ ਪੜਤਾਲੇ ਗਏ ਕਿਸੇ ਵੀ ਸਮਾਜ ਦੀ ਭਾਸ਼ਾ ਵਿਚ ਅਵਿਕਾਸ ਜਾਂ ਅਧੂਰੇਪਣ ਦਾ ਕੋਈ ਚਿੰਨ੍ਹ ਨਜ਼ਰ ਨਹੀਂ ਆਇਆ। ਕਿਸੇ ਸਭਿਆਚਾਰ ਦਾ ਕੋਈ ਹੋਰ ਪੱਖ ਭਾਵੇਂ ਪੱਛੜਿਆ ਹੋਇਆ ਜਾਂ ਅਵਿਕਸਿਤ ਸਮਝਿਆ ਜਾਵੇ ਪਰ ਭਾਸ਼ਾ ਹਰ ਸਮਾਜ ਦੀ ਮੁਕੰਮਲ ਤੇ ਵਿਕਸਿਤ ਮਿਲੀ ਹੈ।

ਭਾਸ਼ਾ ਸਮਾਜ ਦਾ ਦਰਪਣ ਹੈ। ਕੋਈ ਸਮਾਜ ਦਿਸਦੇ ਸੰਸਾਰ ਨੂੰ ਕਿੰਵ ਵੇਖਦਾ ਹੈ ? ਇਹ ਉਸਦੀ ਭਾਸ਼ਾ ਦੇ ਸ਼ਬਦਾਂ ਤੋਂ ਸਪਸ਼ਟ ਹੁੰਦਾ ਹੈ। ਸਾਡੀ ਭਾਸ਼ਾ ਵਿਚ ਬੱਦਲਾਂ ਤੋਂ ਡਿਗਦੇ ਜੰਮੇ ਹੋਏ ਪਾਣੀ ਲਈ ਤੇ ਫੈਕਟਰੀਆਂ ਵਿਚ ਜਮਾਏ ਗਏ ਪਾਣੀ ਲਈ, ਇੱਕੋ ਸ਼ਬਦ 'ਬਰਫ਼' ਹੈ। ਅੰਗਰੇਜ਼ੀ ਵਿਚ ਇਸ ਲਈ ਦੋ ਵੱਖਰੇ-ਵੱਖਰੇ ਸ਼ਬਦ snow ਤੇ ice ਹਨ। ਇਸ ਦਾ ਇਹ

ਭਾਵ ਨਹੀਂ ਕਿ ਪੰਜਾਬੀ ਸਮਾਜ 'ਸਨੋ' ਤੇ 'ਆਈਸ' ਦੇ ਫ਼ਰਕ ਤੋਂ ਜਾਣੂ ਨਹੀਂ। ਪਰ ਇਸ ਸਮਾਜ ਨੇ ਅਜਿਹੇ ਫ਼ਰਕ ਨੂੰ ਗ਼ੌਲਿਆ ਹੀ ਨਹੀਂ ਜਾਂ ਗ਼ੌਲਣ ਦੀ ਲੋੜ ਹੀ ਨਹੀਂ ਸਮਝੀ। ਪੰਜਾਬੀ ਸਮਾਜ ਵਿਚ ਪਿਉ ਦੇ ਵੱਡੇ ਭਰਾ ਲਈ 'ਤਾਇਆ' ਤੇ ਛੋਟੇ ਲਈ 'ਚਾਚਾ' ਵੱਖ-ਵੱਖ ਸ਼ਬਦ ਹਨ। ਹਿੰਦੀ ਦੇ ਵਧੇਰੇ ਇਲਾਕੇ ਵਿਚ ਇਸ ਅੰਤਰ ਨੂੰ ਮਹੱਤਾ ਨਹੀਂ ਦਿੱਤੀ ਜਾਂਦੀ, ਓਥੇ ਇਕੋ ਸ਼ਬਦ 'ਚਾਚਾ' ਹੀ ਵਰਤਿਆ ਜਾਂਦਾ ਹੈ। ਅਸਮਾਨੀ ਪੀਂਘ ਦੇ ਰੰਗਾਂ ਦਾ ਉਦਾਹਰਨ ਆਮ ਦਿੱਤਾ ਜਾਂਦਾ ਹੈ। ਅੰਗਰੇਜ਼ੀ ਵਿਚ ਇਹਦੇ ਛੇ ਰੰਗ ਗਿਣਾਏ ਜਾਂਦੇ ਹਨ, ਪੰਜਾਬੀ ਸਮਾਜ ਵਿਚ ਸੱਤ ਰੰਗ ਮੰਨੇ ਜਾਂਦੇ ਹਨ, ਰੋਡੇਸ਼ੀਆ ਦੀ ਭਾਸ਼ਾ ਸ਼ੋਨਾ ਵਿਚ ਤਿੰਨ ਰੰਗ ਤੇ ਲਾਇਬੇਰਿਆ ਦੀ ਭਾਸ਼ਾ ਬੋਸਾ ਵਿਚ ਸਿਰਫ਼ ਦੋ। ਇੱਕੋ ਦ੍ਰਿਸ਼ ਨੂੰ ਵੱਖ-ਵੱਖ ਭਾਸ਼ਾਵਾਂ ਵਿਚ ਵੱਖ-ਵੱਖ ਵਿਧੀਆਂ ਨਾਲ ਦਰਸਾਇਆ ਗਿਆ ਹੈ। ਇਸ ਦਾ ਇਹ ਭਾਵ ਨਹੀਂ ਕਿ ਇਹਨਾਂ ਵਿਚੋਂ ਕੋਈ ਵਿਸ਼ੇਸ਼ ਸਮਾਜ ਵਰਣ-ਮਨਾਖਾ ਹੈ। ਅਸਲੀਅਤ ਇਹ ਹੈ ਕਿ ਇਸ ਦ੍ਰਿਸ਼ ਦਾ ਵਿਸ਼ਲੇਸ਼ਣ ਕਰਨ ਦੀ ਹਰ ਸਮਾਜ ਦੀ ਆਪਣੀ-ਆਪਣੀ ਵਿਧੀ ਹੈ ਤੇ ਸਮਾਜ ਦੀ ਭਾਸ਼ਾ ਸਮਾਜ ਦੇ ਅਨੁਭਵ ਨੂੰ ਠੀਕ-ਠੀਕ ਪ੍ਰਗਟਾ ਰਹੀ ਹੁੰਦੀ ਹੈ।

ਭਾਸ਼ਾ ਸਮਾਜ ਦੀ ਰਹਿਣੀ-ਬਹਿਣੀ, ਰੀਤਾਂ ਰਿਵਾਜਾਂ ਤੇ ਵਹਿਮਾਂ-ਭਰਮਾਂ ਦਾ ਚਿੱਤਰ ਪੇਸ਼ ਕਰਦੀ ਹੈ। "ਵਾਗ-ਫੜਾਈ", "ਘੁੰਡ-ਚੁਕਾਈ", "ਗੋਤਕਨਾਲਾ", "ਫੁੱਲ ਚੁਣਨਾ", "ਸਤਾਰ੍ਹਵੀ", "ਸ਼੍ਰਾਧ", ਆਦਿ ਸ਼ਬਦ ਪੰਜਾਬੀ ਸਭਿਆਚਾਰ ਨੂੰ ਪ੍ਰਗਟਾਉਣ ਵਾਲੇ ਧੁਨੀਚਿੱਤਰ ਹਨ। ਇਸ ਸੰਬੰਧ ਵਿਚ ਇਕ ਖਾਸ ਨੁਕਤਾ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ। ਉਹ ਇਹ ਕਿ ਭਾਸ਼ਾ ਅਜਿਹੀ ਨਕਦੀ ਹੈ ਜੋ ਆਪਣੇ ਪੂਰੇ ਮੁੱਲ ਉੱਤੇ ਸਿਰਫ਼ ਸੰਬੰਧਿਤ ਸਮਾਜ ਵਿਚ ਹੀ ਚਲ ਸਕਦੀ ਹੈ। ਪੰਜਾਬੀ ਦੇ ਕਿਸੇ ਸ਼ਬਦ ਦਾ ਵਟਾਂਦਰਾ ਕਿਸੇ ਹੋਰ ਭਾਸ਼ਾ ਦੇ ਸਾਵੇਂ ਸ਼ਬਦ ਨਾਲ ਨਹੀਂ ਹੋ ਸਕਦਾ। ਅੰਗਰੇਜ਼ੀ "ਮੈਰਿਜ" (marriage) ਤੇ ਪੰਜਾਬੀ "ਵਿਆਹ" ਪੂਰੀ ਤਰ੍ਹਾਂ ਸਮਾਨਾਰਥਕ ਸ਼ਬਦ ਨਹੀਂ ਹਨ। ਪੰਜਾਬੀ ਵਿਆਹ ਵਿਚ ਉਹ ਸਾਰੇ ਰੀਤੀ-ਰਿਵਾਜ, ਵਰਤੋਂ-ਵਿਹਾਰ, ਲੈਣ-ਦੇਣ ਸ਼ਾਮਲ ਹਨ ਜੋ ਪੰਜਾਬੀ ਸਭਿਆਚਾਰ ਦਾ ਅੰਗ ਹਨ। ਅੰਗਰੇਜ਼ੀ ਮੈਰਿਜ ਬਿਲਕੁਲ ਵੱਖਰੀ ਪ੍ਰਕਾਰ ਦੀ ਹੈ। ਅੰਗਰੇਜ਼ੀ ਸ਼ਬਦ ਬੈੱਡ (bed) ਦਾ ਅਨੁਵਾਦ ਪੰਜਾਬੀ ਵਿਚ ਆਮ ਤੌਰ ਤੇ "ਬਿਸਤਰਾ" ਕੀਤਾ ਜਾਂਦਾ ਹੈ ਪਰ ਅਸਲ ਵਿਚ ਬੈੱਡ ਵਿਚ ਮੰਜੀ, ਬਿਸਤਰਾ ਸਭ ਕੁਝ ਸ਼ਾਮਲ ਹੈ। ਇਹ ਤਾਂ ਬੜੇ ਸਧਾਰਨ ਜਿਹੇ ਸ਼ਬਦ ਹਨ ਜਿਨ੍ਹਾਂ ਦਾ ਸੰਬੰਧ ਸਥੂਲ ਵਸਤਾਂ-ਵਪਾਰਾਂ ਨਾਲ ਹੈ। ਸੂਖ਼ਮ ਸੰਕਲਪਾਂ ਸੰਬੰਧੀ ਸ਼ਬਦ ਹੋਰ ਵੀ ਵਧੇਰੇ ਵਿਤਕਰੇ ਵਾਲੇ ਹੁੰਦੇ ਹਨ। ਆਮ ਵਰਤੋਂ ਦਾ ਸ਼ਬਦ "ਧਰਮ" ਹੀ ਲਓ। ਸਾਡੇ ਸਮਾਜ ਦੀ ਵਿਚਾਰਧਾਰਾ ਅਨੁਸਾਰ "ਧਰਮ" ਵਿਚ ਜੋ ਕੁਝ ਸ਼ਾਮਲ ਹੈ, ਉਹ ਨਾ ਅੰਗਰੇਜ਼ੀ ਸ਼ਬਦ "ਰਿਲੀਜਨ" ਵਿਚ ਹੈ ਅਤੇ ਨਾ ਹੀ ਅਰਬੀ "ਮਜ਼ਹਬ" ਵਿਚ। ਭਾਵ ਇਹ ਕਿ ਹਰ ਭਾਸ਼ਾ ਸਿਰਫ਼ ਸੰਬੰਧਿਤ ਸਮਾਜ ਦੇ ਸਭਿਆਚਾਰ ਨੂੰ ਹੀ ਪ੍ਰਗਟਾਉਂਦੀ ਹੈ। ਕੋਈ ਵੀ ਭਾਸ਼ਾ ਬਿਗਾਨੇ ਸਭਿਆਚਾਰ ਨੂੰ ਪੂਰੀ ਤਰ੍ਹਾਂ ਈਮਾਨਦਾਰੀ ਨਾਲ ਪ੍ਰਗਟਾਉਣ ਦੇ ਸਮਰੱਥ ਨਹੀਂ ਹੁੰਦੀ। ਇਸੇ ਆਧਾਰ ਤੇ ਕਈ ਵਾਰੀ ਕਿਹਾ ਜਾਂਦਾ ਹੈ ਕਿ ਇਕ ਭਾਸ਼ਾ ਤੋਂ ਦੂਜੀ ਭਾਸ਼ਾ ਵਿਚ ਅਨੁਵਾਦ ਕਰਨਾ ਕਠਨ ਹੀ ਨਹੀਂ, ਲਗਭਗ ਅਸੰਭਵ ਹੈ, ਕਿਉਂਕਿ ਅਨੁਵਾਦ ਸਿਰਫ਼ ਸ਼ਬਦਾਂ ਜਾਂ ਵਾਕਾ ਦਾ ਹੀ ਨਹੀਂ ਕਰਨਾ, ਸਗੋਂ ਉਹਨਾਂ ਸਮਾਜਕ ਭਾਵਨਾਵਾਂ ਤੇ ਸਭਿਆਚਾਰਿਕ ਸੰਕਲਪਾਂ ਦਾ ਵੀ ਕਰਨਾ ਹੈ ਜੋ ਮੂਲ ਭਾਸ਼ਾ ਰਾਹੀਂ

ਦਰਸਾਏ ਗਏ ਹਨ।

ਸੂਖ਼ਮ ਸੰਕਲਪਾਂ ਦੀਆਂ ਸੀਮਾਵਾਂ ਤਾਂ ਵੱਖ-ਵੱਖ ਸਮਾਜਾਂ ਵਿਚ ਹੋਰ ਵੀ ਵਧੇਰੇ ਅੰਤਰ ਵਾਲੀਆਂ ਹੁੰਦੀਆਂ ਹਨ। ਅੰਗਰੇਜ਼ੀ ਸ਼ਬਦ "ਈਵਲ" (evil) ਤੇ ਪੰਜਾਬੀ "ਬੁਰਾਈ" ਦੀਆਂ ਹੱਦਾਂ ਚੋਖੇ ਫ਼ਰਕ ਵਾਲੀਆਂ ਹਨ। "ਈਵਲ" ਵਿਚ ਸੰਸਾਰਕ ਦੁੱਖ, ਕਸ਼ਟ, ਅਗਿਆਨ, ਪਾਪ ਆਦਿ ਕਿੰਨਾ ਕੁਝ ਆ ਜਾਂਦਾ ਹੈ। ਫਿਰ ਈਵਲ "ਬੁਰਾਈ" ਤੇ "ਬੁਰਾ", ਦੋਹਾਂ ਲਈ ਵਰਤਿਆ ਜਾਂਦਾ ਹੈ ਅਰਥਾਤ ਇਹ ਨਾਂਵ ਵੀ ਹੈ ਤੇ ਵਿਸ਼ੇਸ਼ਣ ਵੀ। ਅੰਗਰੇਜ਼ੀ ਸ਼ਬਦ ਮਾਈਂਡ (mind) ਸੰਦਰਭ ਅਨੁਸਾਰ ਮਨ, ਆਤਮਾ, ਦਿਲ, ਜੀਅ ਕਿਸੇ ਦੇ ਵੀ ਬਰਾਬਰ ਹੋ ਸਕਦਾ ਹੈ। ਪੰਜਾਬੀ ਦੀ ਅਧਿਆਤਮਿਕ ਸ਼ਬਦਾਵਲੀ ਵਿਚੋਂ "ਹਉਮੈ" "ਮਨ", "ਨਾਮ" ਆਦਿ ਲਈ ਅੰਗਰੇਜ਼ੀ ਦਾ ਕੋਈ ਸਾਵਾਂ ਸ਼ਬਦ ਮੌਜੂਦ ਹੀ ਨਹੀਂ।

ਸਾਰਾਂਸ਼ ਇਹ ਕਿ ਹਰ ਸਮਾਜ ਦਿਸਦੇ ਤੇ ਅਣਦਿਸਦੇ ਸੰਸਾਰ ਦੇ ਸਥੂਲ ਤੇ ਸੂਖ਼ਮ ਪਦਾਰਥਾਂ, ਸੰਕਲਪਾਂ ਨੂੰ ਆਪਣੀ ਰੁਚੀ ਅਨੁਸਾਰ ਸ਼੍ਰੇਣੀ-ਬੱਧ ਕਰਦਾ ਹੈ ਅਤੇ ਇਹਨਾਂ ਸ਼੍ਰੇਣੀਆਂ ਤੇ ਉਪ-ਸ਼੍ਰੇਣੀਆਂ ਨੂੰ ਕਿਸੇ ਧੁਨੀ-ਚਿੰਨ੍ਹ (ਸ਼ਬਦ) ਨਾਲ ਅੰਕਿਤ ਕਰਦਾ ਹੈ। ਸ਼੍ਰੇਣੀਆਂ ਤੇ ਉਪ ਸ਼੍ਰੇਣੀਆਂ ਦੀਆਂ ਹੱਦਾਂ ਹਰ ਸਮਾਜ ਵਿਚ ਵੱਖੋ-ਵੱਖਰੀਆਂ ਹੁੰਦੀਆਂ ਹਨ। ਕਿਸੇ ਦੋਂਹ ਸਮਾਜਾਂ ਵਿਚ ਇਹਨਾਂ ਸ਼੍ਰੇਣੀਆਂ ਦੇ ਰੂਪ ਤੇ ਹੱਦਾਂ ਠੀਕ-ਠੀਕ ਸਾਵੀਆਂ ਨਹੀਂ ਹੁੰਦੀਆਂ। ਇਸੇ ਆਧਾਰ ਤੇ ਕਈ ਵਾਰੀ ਕਿਹਾ ਜਾਂਦਾ ਹੈ ਕਿ ਦੋ ਵੱਖ-ਵੱਖ ਭਾਸ਼ਾਵਾਂ ਬੋਲਣ ਵਾਲੇ ਸਮਾਜ ਇੱਕੋ ਵਿਸ਼ੇ ਬਾਰੇ ਠੀਕ ਇੱਕੋ ਸੇਧ ਨਾਲ ਸੋਚ ਹੀ ਨਹੀਂ ਸਕਦੇ। ਉਹਨਾਂ ਦੀ ਸੋਚ ਉਹਨਾਂ ਦੀਆਂ ਭਾਸ਼ਾ ਦੀਆਂ ਸੀਮਾਵਾਂ ਅਨੁਸਾਰ ਹੋਵੇਗੀ ਤੇ ਭਾਸ਼ਾਈ ਵੰਨਗੀਆਂ ਦੇ ਰੂਪ ਤੇ ਸੀਮਾਵਾਂ ਇੱਕੋ ਜਿਹੀਆਂ ਨਹੀਂ ਹੁੰਦੀਆਂ। ਇਹ ਵਿਚਾਰ ਸੌ ਫ਼ੀ ਸਦੀ ਠੀਕ ਨਾ ਵੀ ਹੋਵੇ ਤਾਂ ਵੀ ਇਸ ਵਿਚ ਕਾਫ਼ੀ ਕੁਝ ਸਚਾਈ ਹੈ। ਸਮਾਜ ਦੀ ਭਾਸ਼ਾ ਸਮਾਜ ਦੀ ਵਿਚਾਰ-ਧਾਰਾ ਨੂੰ ਅਵੱਸ਼ ਪ੍ਰਭਾਵਿਤ ਕਰਦੀ ਹੈ। ਇਕ ਮੋਟਾ ਜਿਹਾ ਉਦਾਹਰਨ ਲਓ। ਪੰਜਾਬੀ ਭਾਸ਼ਾ ਵਿਚ ਹਰ ਨਾਂਵ ਦਾ ਦੋਹਾਂ ਵਿਚੋਂ ਕੋਈ ਇਕ ਲਿੰਗ ਹੁੰਦਾ ਹੈ, ਇਸ ਲਈ ਕੋਈ ਪੰਜਾਬੀ, ਵਿਚਾਰਵਾਨ ਸੋਚਦਾ ਹੋਇਆ, ਇੱਟ, ਪੱਥਰ, ਮਿੱਟੀ, ਗਾਰਾ ਜਿਹੀਆਂ ਬੇਜਾਨ ਵਸਤਾਂ ਤੇ ਪਾਪ, ਪੁੰਨ, ਨੇਕੀ, ਬਦੀ, ਵਰਗੇ ਸੂਖ਼ਮ ਸੰਕਲਪਾਂ ਨੂੰ ਨਰ ਜਾਂ ਮਾਦਾ ਰੂਪ ਵਿਚ ਵੇਖੇਗਾ। ਧਰਮ ਤੇ ਫ਼ਿਲਾਸਫ਼ੀ ਵਰਗੇ ਗੂੜ੍ਹ ਵਿਸ਼ਿਆਂ ਤੇ ਵਿਚਾਰ ਕਰਦਿਆਂ ਉਹਦੀ ਭਾਸ਼ਾ ਹੋਰ ਵੀ ਵਧੇਰੇ ਸਮੱਸਿਆਵਾਂ ਖੜੀਆਂ ਕਰਦੀ ਹੈ। ਅੱਜ ਕੱਲ੍ਹ ਹਰ ਵਿਸ਼ੇ ਦਾ ਖੇਤਰ ਅੰਤਰ-ਰਾਸ਼ਟਰੀ ਸੀਮਾਵਾਂ ਵਾਲਾ ਹੈ। ਕਿਸੇ ਵੀ ਵਿਸ਼ੇ ਬਾਰੇ ਕੇਵਲ ਆਪਣੀ ਹੀ ਭਾਸ਼ਾ ਦਾ ਸਾਹਿਤ ਪੜ੍ਹ ਕੇ, ਪੂਰੀ ਜਾਣਕਾਰੀ ਨਹੀਂ ਹੋ ਸਕਦੀ। ਹੁਣ ਜੇ ਕੋਈ ਪੰਜਾਬੀ, ਅੰਗਰੇਜ਼ੀ ਵਿਚ ਮਾਈਂਡ ਐਂਡ ਮੈਟਰ (mind and matter) ਸੰਬੰਧੀ ਕਿਸੇ ਰਚਨਾ ਦਾ ਅਧਿਐਨ ਕਰਨਾ ਚਾਹੇ ਤਾਂ ਜਦੋਂ ਤਕ ਉਹ ਪੰਜਾਬੀ "ਮਨ" ਤੇ ਅੰਗਰੇਜ਼ੀ "ਮਾਈਂਡ" ਦੇ ਭੁਲੇਖੇ ਵਾਲੇ ਸੰਬੰਧ ਨੂੰ ਬਿਲਕੁਲ ਖ਼ਤਮ ਨਹੀਂ ਕਰ ਲੈਂਦਾ, ਮਾਈਂਡ ਐਂਡ ਮੈਟਰ ਸੰਬੰਧੀ ਵਿਚਾਰ ਉਹਦੀ ਪਕੜ ਵਿਚ ਨਹੀਂ ਆਵੇਗਾ।

ਭਾਸ਼ਾ ਸਮਾਜ ਦੀ ਸੋਚਣ ਤੇ ਵਰਣਨ ਦੀ ਸ਼ਕਤੀ ਨੂੰ ਵਿਸ਼ੇਸ਼ ਸੀਮਾਵਾਂ ਵਿਚ ਜਕੜ ਦਿੰਦੀ ਹੈ। ਆਪਣੀਆਂ ਭਾਸ਼ਾਵਾਂ ਦੀਆਂ ਪਾਬੰਦੀਆਂ ਕਰਕੇ ਇੱਕੋ ਤੱਥ ਨੂੰ ਵਰਣਨ ਕਰਦਿਆਂ ਦੋ ਵੱਖ-ਵੱਖ ਭਾਸ਼ਾਵਾਂ ਬੋਲਣ ਵਾਲੇ ਸਮਾਜਾਂ ਦਾ ਨਜ਼ਰੀਆ ਵੱਖੋ-ਵੱਖਰਾ ਹੁੰਦਾ ਹੈ। ਪੰਜਾਬੀ ਭਵਿਖ

ਦੇ ਆਗਿਆ ਬੋਧਕ ਰੂਪ–"ਤੂੰ ਜਾ","ਤੂੰ ਜਾਈਂ","ਤੂੰ ਜਾਇਆ ਕਰੀਂ","ਤੂੰ ਅਗਲੇ ਐਤਵਾਰ ਤਕ ਰੋਜ਼ ਜਾਂਦਾ ਰਹੀਂ" ਅੰਗਰੇਜ਼ੀ ਵਿਚ ਇਸ ਸ਼ੁੱਧਤਾ ਨਾਲ ਵਰਣਨ ਹੀ ਨਹੀਂ ਕੀਤੇ ਜਾ ਸਕਦੇ, ਕਿਉਂਕਿ ਅੰਗਰੇਜ਼ੀ ਵਿਚ ਆਗਿਆ-ਬੋਧਕ ਕਿਰਿਆ ਵਿਚ ਭਵਿਖ ਦਾ ਰੂਪ ਮਿਲਦਾ ਹੀ ਨਹੀਂ।

ਭਾਸ਼ਾ ਦੀਆਂ ਬੰਦਿਸ਼ਾਂ ਕਰਕੇ ਸਮਾਜ, ਕਈਆਂ ਹਾਲਤਾਂ ਵਿਚ, ਪ੍ਰਤੱਖ ਦਿਸਦੇ ਦ੍ਰਿਸ਼ ਨੂੰ ਅਸਲ ਨਾਲੋਂ ਬਿਲਕੁਲ ਵਖਰੇ ਰੂਪ ਵਿਚ ਵੇਖਦਾ ਹੈ। ਸਾਡੀਆਂ ਭਾਸ਼ਾਵਾਂ ਨੇ ਚਾਰ ਦਿਸ਼ਾਵਾਂ : ਪੂਰਬ, ਪੱਛਮ, ਉੱਤਰ ਤੇ ਦੱਖਣ ਨਿਸ਼ਚਿਤ ਕੀਤੀਆਂ ਹੋਈਆਂ ਹਨ। ਇੰਵ ਭਾਸ਼ਾਵਾਂ ਨੇ ਧਰਤੀ ਉਤਲੇ ਖਲਾ ਨੂੰ ਚੁਕੋਣ ਰੂਪ ਵਿਚ ਪੇਸ਼ ਕੀਤਾ ਹੈ ਅਤੇ ਅਸੀਂ ਆਪਣੀ ਭਾਸ਼ਾ ਦੀ ਪ੍ਰੇਰਨਾ ਅਧੀਨ ਇਸ ਦ੍ਰਿਸ਼ਟ ਨੂੰ ਚੁਕੋਣ ਹੀ ਮੰਨਦੇ ਹਾਂ ਜਦੋਂ ਕਿ ਅਸਲ ਵਿਚ ਇਹ ਗੋਲ ਹੈ; ਇਸ ਵਿਚ ਕੋਨੇ ਜਾਂ ਨੁੱਕਰਾਂ ਕਿਤੇ ਨਹੀਂ ਦਿਸਦੀਆਂ। ਪਰ ਭਾਸ਼ਾ ਨੇ ਇਹ ਚੁਕੋਣ ਰੂਪ ਸਾਡੇ ਦਿਮਾਗ਼ ਵਿਚ ਇੰਵ ਬਿਠਾਇਆ ਹੋਇਆ ਹੈ ਕਿ ਅਸੀਂ ਇਸ ਦ੍ਰਿਸ਼ ਦੇ ਅਸਲ ਰੂਪ ਨੂੰ ਭੁੱਲ ਹੀ ਜਾਂਦੇ ਹਾਂ।

ਸਮਾਜ ਦੀ ਸੋਚ-ਸ਼ਕਤੀ ਕਿਥੋਂ ਤਕ ਭਾਸ਼ਾ ਦੇ ਅਧੀਨ ਹੈ? ਇਸ ਦੇ ਪਰਤਾਵੇ ਲਈ ਇਕ ਬੜਾ ਦਿਲਚਸਪ ਪ੍ਰਯੋਗ ਕੀਤਾ ਗਿਆ। ਅਮਰੀਕਾ ਦੇ ਜੱਦੀ ਵਸਨੀਕਾਂ ਦੀ ਇਕ ਜਾਤੀ ਨਵਾਹੋ ਨਾਮ ਦੀ ਹੈ, ਜਿਨ੍ਹਾਂ ਦੀ ਭਾਸ਼ਾ ਵਿਚ ਵੱਖ-ਵੱਖ ਰੂਪ ਤੇ ਆਕਾਰ ਵਾਲੀਆਂ ਵਸਤਾਂ ਲਈ ਵੱਖ-ਵੱਖ ਸ਼੍ਰੇਣੀਆਂ ਦੀਆਂ ਕਿਰਿਆਵਾਂ ਵਰਤੀਆਂ ਜਾਂਦੀਆਂ ਹਨ। ਜੇ ਕਹਿਣਾ ਹੋਵੇ "ਪੈਨਸਿਲ ਲਿਆ" ਤਾਂ ਹੋਰ ਕਿਰਿਆ ਵਰਤਣੀ ਪਏਗੀ, ਅਤੇ "ਸਲੇਟ ਲਿਆ" ਲਈ ਕੋਈ ਹੋਰ। ਕਿਰਿਆਵਾਂ ਦੀਆਂ ਇਹੋ ਜਿਹੀਆਂ 11 ਸ਼੍ਰੇਣੀਆਂ ਹਨ ਜੋ ਵਸਤਾਂ ਦੇ ਰੂਪ ਉਤੇ ਆਧਾਰਿਤ ਹਨ। ਇੰਵ ਨਵਾਹੋ ਲੋਕ ਆਪਣੀ ਭਾਸ਼ਾ ਦੇ ਪ੍ਰਭਾਵ ਅਧੀਨ ਸਥੂਲ ਵਸਤਾਂ ਨੂੰ ਉਹਨਾਂ ਦੇ ਰੂਪ ਅਨੁਸਾਰ ਅੰਕਣ ਦੇ ਆਦੀ ਹਨ। ਇਕ ਸਕੂਲ ਵਿਚ ਨਵਾਹੋ ਬੋਲਣ ਵਾਲੇ ਤੇ ਅੰਗਰੇਜ਼ੀ ਬੋਲਣ ਵਾਲੇ ਬੱਚੇ ਇਕੱਠੇ ਪੜ੍ਹਦੇ ਸਨ। ਇਕ ਖੋਜਕਾਰ ਨੇ ਵੱਖ-ਵੱਖ ਰੂਪਾਂ ਵਾਲੇ ਲਕੜੀ ਦੇ ਡੱਕ ਲੈ ਕੇ ਉਹਨਾਂ ਨੂੰ ਵੱਖ-ਵੱਖ ਰੰਗ ਕਰ ਦਿੱਤੇ। ਫਿਰ ਉਹਨੇ ਇਕ ਵਿਸ਼ੇਸ਼ ਰੂਪ ਤੇ ਵਿਸ਼ੇਸ਼ ਰੰਗ ਵਾਲਾ ਡੱਕ ਮੇਜ਼ ਉੱਤੇ ਰੱਖ ਦਿੱਤਾ। ਸਕੂਲ ਦੇ ਬੱਚਿਆਂ ਨੂੰ ਇਕੱਲਿਆਂ-ਇਕੱਲਿਆਂ ਸੱਦ ਕੇ ਕਿਹਾ ਗਿਆ : "ਇਹਦੇ ਨਾਲ ਦਾ ਇੱਕ ਹੋਰ ਡੱਕ ਚੁਕ ਲਿਆਓ।" ਨਵਾਹੋ ਬੱਚੇ ਉਹ ਡੱਕ ਚੁਣਦੇ ਰਹੇ ਜਿਹੜਾ ਰੂਪ ਵਿਚ ਮੇਜ਼ ਉਤਲੇ ਡੱਕ ਨਾਲ ਮਿਲਦਾ ਸੀ। ਇਸ ਦੇ ਉਲਟ ਅੰਗਰੇਜ਼ੀ ਬੋਲਣ ਵਾਲੇ ਬੱਚੇ ਰੰਗ ਵਿਚ ਮਿਲਦਾ ਡੱਕ ਲਿਆਉਂਦੇ ਰਹੇ।

ਸੋ ਹਰ ਸਮਾਜ, ਕਾਫੀ ਹੱਦ ਤੱਕ, ਆਪਣੀ ਭਾਸ਼ਾ ਦੀਆਂ ਸੀਮਾਵਾਂ ਤੇ ਪਾਬੰਦੀਆਂ ਦੇ ਅਧੀਨ ਹੈ। ਵਿਚਾਰਾਂ, ਭਾਵਾਂ, ਇੱਛਾਵਾਂ ਆਦਿ ਸੰਬੰਧੀ ਲੈਣ-ਦੇਣ ਭਾਸ਼ਾਈ ਸਿੱਕਿਆਂ ਰਾਹੀਂ ਹੁੰਦਾ ਹੈ। ਪਰ ਬਦਕਿਸਮਤੀ ਨੂੰ ਹਰ ਭਾਸ਼ਾ ਦੇ ਸਿੱਕਿਆਂ ਦਾ ਮੁੱਲ ਵੱਖੋ-ਵੱਖਰਾ ਹੈ ਅਤੇ ਤਬਾਦਲੇ ਦੀ ਦਰ ਬਾਰੇ ਕੋਈ ਨਿਯਮ ਨਹੀਂ ਬਣ ਸਕਦਾ। ਇਸ ਕਰਕੇ ਮੰਨਿਆ ਜਾਂਦਾ ਹੈ ਕਿ ਮਨੁੱਖੀ ਭਾਸ਼ਾ ਵੱਖ-ਵੱਖ ਸਮਾਜਾਂ ਵਿਚ ਵਿਤਕਰਾ ਪੈਦਾ ਕਰਨ ਦਾ ਇਕ ਬੜਾ ਉਘੜਵਾਂ ਕਾਰਨ ਹੈ।

# ਪੰਜਾਬੀ ਦੀ ਧੁਨੀ-ਵਿਉਂਤ ਦੇ ਕੁਝ ਵਿਸ਼ੇਸ਼ ਪੱਖ

ਸੁਰ ਤੇ ਨਾਸਿਕਤਾ ਤੋਂ ਇਲਾਵਾ ਮਾਂਗਵੀਆਂ ਧੁਨੀਆਂ ਨੇ ਵੀ ਪੰਜਾਬੀ ਦੀ ਧੁਨੀ-ਵਿਉਂਤ ਵਿਚ ਨਵੇਂ ਮਸਲੇ ਪੈਦਾ ਕੀਤੇ ਹਨ। ਪੰਜਾਬੀ ਵਿਚ ਅਰਬੀ-ਫ਼ਾਰਸੀ ਸ੍ਰੋਤ ਦੇ ਅਨੇਕਾਂ ਹੀ ਸ਼ਬਦ ਰਚ-ਮਿਚ ਚੁੱਕੇ ਹਨ। ਇਹਨਾਂ ਸ਼ਬਦਾਂ ਵਿਚ ਕਈ ਅਜਿਹੀਆਂ ਧੁਨੀਆਂ ਵਰਤੀਆਂ ਜਾਂਦੀਆਂ ਹਨ ਜੋ ਪੰਜਾਬੀ ਦੇ ਆਪਣੇ ਧੁਨੀ-ਪ੍ਰਬੰਧ ਵਿਚ ਮੌਜੂਦ ਨਹੀਂ ਸਨ। ਇਸ ਲਈ ਪਹਿਲਾਂ ਜਦੋਂ ਅਜਿਹੇ ਸ਼ਬਦ ਸਾਡੀ ਭਾਸ਼ਾ ਵਿਚ ਪ੍ਰਚਲਿਤ ਹੋਏ ਉਦੋਂ ਬਿਗਾਨੀਆਂ ਧੁਨੀਆਂ ਨੂੰ ਮਿਲਦੀਆਂ-ਜੁਲਦੀਆਂ ਆਪਣੀਆਂ ਧੁਨੀਆਂ ਵਿਚ ਬਦਲ ਦਿੱਤਾ ਗਿਆ। ਪਿਛੋਂ ਅੰਗਰੇਜ਼ੀ ਰਾਜ ਵਿਚ ਵਿਦਿਆ ਦੇ ਪ੍ਰਸਾਰ ਕਾਰਨ ਪੜ੍ਹੇ ਲਿਖੇ ਲੋਕਾਂ ਦੀ ਗਿਣਤੀ ਕਾਫ਼ੀ ਹੋ ਗਈ, ਇਹਨਾਂ ਪੜ੍ਹੇ ਲਿਖੇ ਪੰਜਾਬੀਆਂ ਨੇ ਓਪਰੀਆਂ ਧੁਨੀਆਂ ਨੂੰ ਉਹਨਾਂ ਦੇ ਮੂਲ ਰੂਪ ਵਿਚ ਉਚਾਰਨ ਦਾ ਯਤਨ ਕੀਤਾ ਅਤੇ ਲਿਖਤ ਵਿਚ ਇਨ੍ਹਾਂ ਨੂੰ ਅੰਕਿਤ ਕਰਨ ਲਈ ਇਕ ਵਿਸ਼ੇਸ਼ ਵਿਧੀ ਅਪਣਾਈ।

ਧੁਨੀ ਭਾਸ਼ਾ ਦੀ ਛੋਟੀ-ਤੋਂ-ਛੋਟੀ ਇਕਾਈ ਹੈ। ਭਾਵੇਂ ਧੁਨੀਆਂ ਦੇ ਆਪਣੇ ਕੋਈ ਅਰਥ ਨਹੀਂ ਹੁੰਦੇ ਪਰ ਅਰਥ ਪ੍ਰਗਟ ਕਰਨ ਵਾਲੇ ਸ਼ਬਦ ਤੇ ਭਾਵਾਂਸ਼ (morpheme) ਧੁਨੀਆਂ ਦੇ ਸੰਜੋਗ ਨਾਲ ਹੀ ਬਣਦੇ ਹਨ। ਇੰਵ ਧੁਨੀ ਭਾਸ਼ਾ ਦੀ ਮੂਲ ਇਕਾਈ ਹੈ–ਕਿਸੇ ਇਕ ਭਾਸ਼ਾ ਦੀ ਨਹੀਂ, ਮਨੁੱਖੀ ਸਮਾਜ ਵਿਚ ਵਰਤੀ ਜਾਣ ਵਾਲੀ ਹਰ ਭਾਸ਼ਾ ਦੀ ਰਚਨਾ ਧੁਨੀਆਂ ਨਾਲ ਹੀ ਹੁੰਦੀ ਹੈ। ਮਨੁੱਖ ਦੇ ਧੁਨੀ-ਯੰਤਰ ਵਿਚ ਅਣਗਿਣਤ ਹੀ ਧੁਨੀਆਂ ਉਚਾਰਨ ਦੀ ਸਮਰਥਾ ਹੈ; ਪਰ ਕਿਸੇ ਵੀ ਭਾਸ਼ਾ ਨੂੰ ਬਹੁਤ ਜ਼ਿਆਦਾ ਧੁਨੀਆਂ ਦੀ ਲੋੜ ਨਹੀਂ ਹੁੰਦੀ। ਕੁਝ ਗਿਣਤੀ ਦੀਆਂ ਧੁਨੀਆਂ ਨਾਲ ਹੀ ਜੁੱਟ-ਵਿਉਂਤ (combination) ਤੇ ਕ੍ਰਮ-ਪਰਿਵਰਤਨ (permutation) ਰਾਹੀਂ ਲੱਖਾਂ ਹੀ ਸ਼ਬਦ ਬਣਾਏ ਜਾ ਸਕਦੇ ਹਨ। ਹੁਣ ਤਕ ਕੀਤੀ ਗਈ ਖੋਜ ਦੇ ਆਧਾਰ ਤੇ ਇਹ ਵੇਖਿਆ ਗਿਆ ਹੈ ਕਿ ਘੱਟ-ਤੋਂ-ਘੱਟ ਧੁਨੀਆਂ ਫ਼ਿੱਜੀ ਦੇ ਹਵਾਈ ਟਾਪੂਆਂ ਦੀਆਂ ਭਾਸ਼ਾਵਾਂ ਵਿਚ ਹਨ। ਇਹ ਭਾਸ਼ਾਵਾਂ ਸਿਰਫ਼ 15 ਧੁਨੀਆਂ ਦੇ ਆਧਾਰ ਤੇ ਕਿਸੇ ਪ੍ਰਕਾਰ ਦੀ ਘਾਟ ਮਹਿਸੂਸ ਕੀਤੇ ਬਿਨਾ, ਆਪਣਾ ਪੂਰਾ ਕੰਮ ਚਲਾ ਰਹੀਆਂ ਹਨ। ਵੱਧ ਤੋਂ ਵੱਧ ਧੁਨੀਆਂ ਹੁਣ ਤਕ, ਕਾਕੇਸ਼ੀਆ (ਕੋਹ ਕਾਫ਼ ਦੇ ਖੇਤਰ) ਦੀਆਂ ਕੁਝ ਭਾਸ਼ਾਵਾਂ ਵਿਚ ਮਿਲਦੀਆਂ ਹਨ–ਇਹਨਾਂ ਦੀ ਗਿਣਤੀ 75 ਤਕ ਹੈ।

ਧੁਨੀਆਂ ਦੀ ਵੰਡ, ਆਮ ਤੌਰ ਤੇ ਸੁਰਾਂ ਤੇ ਵਿਅੰਜਨਾਂ ਵਿਚ ਕੀਤੀ ਜਾਂਦੀ ਹੈ। ਪਰ ਹੁਣ ਅਸੀਂ ਸਵੀਕਾਰ ਕਰਦੇ ਹਾਂ ਕਿ ਕੁਝ ਅਜਿਹੀਆਂ ਧੁਨੀਆਂ ਵੀ ਹਨ ਜਿਹੜੀਆਂ ਸੁਰਾਂ ਤੇ ਵਿਅੰਜਨਾਂ ਵਾਲੀ ਸ਼੍ਰੇਣੀ ਵਿਚ ਨਹੀਂ ਆਉਂਦੀਆਂ ਪਰ ਉਹ ਭਾਸ਼ਾ–ਧੁਨੀਆਂ ਅਵੱਸ਼ ਹਨ, ਕਿਉਂਕਿ

ਉਹਨਾ ਦੀ ਵਰਤੋਂ ਨਾਲ ਸ਼ਬਦਾਂ ਦੇ ਅਰਥ ਬਦਲ ਜਾਂਦੇ ਹਨ। 'ਸਾਗ' ਤੇ 'ਸਾਂਗ' ਵਿਚ ਕੇਵਲ ਨਾਸਿਕਤਾ ਦੇ ਫ਼ਰਕ ਨਾਲ ਅਰਥ ਬਦਲ ਗਏ ਹਨ, ਇਸ ਲਈ ਨਾਸਿਕਤਾ ਪੰਜਾਬੀ ਦੀ ਇਕ ਵਿਸ਼ੇਸ਼ ਧੁਨੀ ਹੈ। ਇਵੇਂ ਹੀ 'ਸਤ' ਤੇ 'ਸੱਤ' ਵਿਚ ਸਿਰਫ਼ ਦਬਾ ਜਾਂ ਬਲ ਦਾ ਫ਼ਰਕ ਹੈ, ਜੋ ਅਧਕ ਨਾਲ ਅੰਕਿਤ ਕੀਤਾ ਗਿਆ ਹੈ। ਇੰਞ ਦਬਾ ਵੀ ਪੰਜਾਬੀ ਦੀ ਵਖਰੀ ਧੁਨੀ ਹੈ।

ਜਿਵੇਂ ਉਤੇ ਦਸਿਆ ਗਿਆ ਹੈ ਇਹ ਧੁਨੀਆਂ (ਨਾਸਿਕਤਾ ਤੇ ਦਬਾ)ਸੁਰਾਂ ਤੇ ਵਿਅੰਜਨਾਂ ਨਾਲੋਂ ਵੱਖਰੀ ਸ਼੍ਰੇਣੀ ਦੀਆਂ ਭਾਸ਼ਾ ਧੁਨੀਆਂ ਹਨ। ਇਹਨਾਂ ਦੇ ਸੁਰਾਂ ਤੇ ਵਿਅੰਜਨਾਂ ਨਾਲੋਂ ਦੋ ਮੁੱਖ ਅੰਤਰ ਹਨ। ਇਕ ਤਾਂ ਇਹ ਸੁਰਾਂ ਤੇ ਵਿਅੰਜਨਾਂ ਵਾਂਗ, ਇਕੱਲੀਆਂ ਕਦੇ ਨਹੀਂ ਉਚਾਰੀਆਂ ਜਾਂਦੀਆਂ, ਹਮੇਸ਼ਾਂ ਕਿਸੇ ਦੂਜੀ ਧੁਨੀ (ਸੁਰ ਜਾਂ ਵਿਅੰਜਨ) ਦੇ ਨਾਲ ਰਲਵੀਆਂ ਹੀ ਉਚਾਰੀਆਂ ਜਾਂਦੀਆਂ ਹਨ। ਦੂਜੇ, ਇਹਨਾਂ ਨੂੰ ਸੁਰਾਂ ਤੇ ਵਿਅੰਜਨਾਂ ਵਾਂਗ ਨਿਖੇੜ ਕੇ ਵੱਖ-ਵੱਖ ਨਹੀਂ ਕੀਤਾ ਜਾ ਸਕਦਾ ਅਰਥਾਤ ਇਹਨਾਂ ਦੇ ਖੰਡ ਨਹੀਂ ਕੀਤੇ ਜਾ ਸਕਦੇ। ਇਸ ਲਈ ਇਹਨਾਂ ਨੂੰ ਅਖੰਡੀ ਧੁਨੀਆਂ (suprasegmentals) ਕਿਹਾ ਜਾਂਦਾ ਹੈ; ਅਤੇ ਇਸ ਆਧਾਰ ਤੇ ਸੁਰਾਂ ਤੇ ਵਿਅੰਜਨਾਂ ਨੂੰ ਵੱਖਰੀ ਸ਼੍ਰੇਣੀ ਵਿਚ ਰਖਿਆ ਜਾਂਦਾ ਹੈ ਜਿਸ ਨੂੰ 'ਖੰਡੀ ਧੁਨੀਆਂ' (segmental) ਦੀ ਸ਼੍ਰੇਣੀ ਕਿਹਾ ਜਾਂਦਾ ਹੈ। ਨਾਸਿਕਤਾ ਤੇ ਬਲ ਪੰਜਾਬੀ ਦੀਆਂ ਦੋ ਅਖੰਡੀ ਧੁਨੀਆਂ ਹਨ। ਪਰ ਇਹਨਾਂ ਤੋਂ ਇਲਾਵਾ ਪੰਜਾਬੀ ਦੀ ਇਕ ਹੋਰ ਅਖੰਡੀ ਧੁਨੀ ਸੁਰ (tone) ਹੈ, ਜੋ ਹੋਰ ਕਿਸੇ ਮੁੱਖ ਭਾਰਤੀ ਭਾਸ਼ਾ ਵਿਚ ਨਹੀਂ ਮਿਲਦੀ। ਕਿਉਂਕਿ ਸੁਰ ਪੰਜਾਬੀ ਦੀ ਵਿਸ਼ੇਸ਼ ਧੁਨੀ ਹੈ, ਇਸ ਲਈ ਇਸ ਬਾਰੇ ਕੁਝ ਵਿਸਤਾਰ ਨਾਲ ਲਿਖਣ ਦੀ ਲੋੜ ਹੈ।

ਸ਼ਬਦ 'ਬਾਹਰ' ਵਿਚ ਜਿਥੇ ਅੱਖਰ ਹਾਹਾ ਲਿਖਿਆ ਗਿਆ ਹੈ, ਉਥੇ 'ਹ' ਦੀ ਧੁਨੀ ਦਾ ਉਚਾਰਨ ਨਹੀਂ ਕੀਤਾ ਗਿਆ, ਸਗੋਂ 'ਬ' ਤੇ 'ਰ' ਦੇ ਵਿਚਾਲੇ ਆਏ ਸੁਰ 'ਆ' ਨੂੰ ਸਾਹ ਦੇ ਧੱਕੇ ਜਿਹੇ ਨਾਲ ਉਚਾਰਿਆ ਗਿਆ ਹੈ। ਇਸ ਸਾਹ ਦੇ ਧੱਕੇ ਨੂੰ 'ਸੁਰ' ਕਿਹਾ ਜਾਂਦਾ ਹੈ। 'ਬਾਹਰ' ਤੇ 'ਬਾਰ' ਵਿਚ ਸਿਰਫ਼ ਇਸ ਸੁਰ ਦਾ ਫ਼ਰਕ ਹੈ, ਜਿਸ ਨਾਲ ਸ਼ਬਦ ਦੇ ਅਰਥ ਬਦਲ ਗਏ ਹਨ। 'ਸਿੰਘ' ਤੇ 'ਸਿੰਗ' ਤੇ 'ਸੰਘ' ਤੇ 'ਸੰਗ', 'ਸੰਘੀ' ਤੇ 'ਸੰਗੀ' 'ਬੱਘੀ' ਤੇ 'ਬੱਗੀ', 'ਕਾਹਰ' ਤੇ 'ਕਾਰ' 'ਸਾਦੇ' ਤੇ 'ਸਾਡੇ' ਵਿਚ ਵੀ ਇਹੋ ਸੁਰ ਦਾ ਫ਼ਰਕ ਹੈ।

ਪੰਜਾਬੀ ਵਿਚ ਇਕ ਹੋਰ ਪ੍ਰਕਾਰ ਦੀ ਸੁਰ ਵੀ ਹੈ। ਜਿਸਦਾ ਉਚਾਰਨ ਉਤੇ ਦੱਸੀ ਸਾਹ ਦੇ ਧੱਕੇ ਵਾਲੀ ਸੁਰ ਨਾਲੋਂ ਵੱਖਰਾ ਹੈ। ਨ੍ਹਾਤਾ ਵਿਚ ਨੰਨੇ ਦੇ ਪੈਰ ਵਿਚ ਲਿਖੇ ਹਾਹੇ ਨੂੰ 'ਹ' ਦੀ ਧੁਨੀ ਵਾਂਗ ਨਹੀਂ ਉਚਾਰਿਆ ਜਾਂਦਾ, ਸਗੋਂ 'ਨ' ਤੋਂ ਪਿਛੋਂ ਆਏ ਸੁਰ 'ਆ' ਦੇ ਉਚਾਰਨ ਵੇਲੇ ਸੰਘ ਦੇ ਪਿਛਲੇ ਪਾਸੇ ਗਲ-ਘੋਟੂ ਵਾਂਗ ਘੁਟ ਜਿਹੀ ਪੈਂਦੀ ਹੈ, ਜਿਸ ਨਾਲ 'ਨ੍ਹਾਤਾ' ਦਾ ਉਚਾਰਨ 'ਨਾਤਾ' ਨਾਲੋਂ ਫ਼ਰਕ ਵਾਲਾ ਹੁੰਦਾ ਹੈ। ਇਹ ਫ਼ਰਕ ਵੀ ਸੁਰ ਦਾ ਹੈ ਅਤੇ ਇਹ ਪੰਜਾਬੀ ਦੀ ਦੂਜੀ ਸੁਰ ਹੈ। 'ਅਨ੍ਹੇਰਾ', 'ਸੁਨ੍ਹੱਪ', 'ਮਲ੍ਹੱਪ' ਵਿਚ ਵੀ ਇਹੋ ਸੁਰ ਆਈ ਹੈ।

ਇਹਨਾਂ ਦੋਹਾਂ ਸੁਰਾਂ ਕਰਕੇ ਪੰਜਾਬੀ ਦਾ ਉਚਾਰਨ ਬਾਕੀ ਭਾਰਤੀ ਭਾਸ਼ਾਵਾਂ ਨਾਲੋਂ ਕਾਫ਼ੀ ਫ਼ਰਕ ਵਾਲਾ ਹੋ ਗਿਆ ਹੈ। ਇਹਨਾਂ ਦੋਹਾਂ ਸੁਰਾਂ ਦੇ ਆਉਣ ਨਾਲ ਜਿਥੇ ਪੰਜਾਬੀ ਸੁਰਾਂ ਦੇ ਉਚਾਰਨ ਵਿਚ ਇਕ ਹੋਰ ਵਿਸ਼ੇਸ਼ਤਾ ਸ਼ਾਮਲ ਹੋ ਗਈ ਹੈ, ਉਥੇ ਨਾਲ ਹੀ ਕੁਝ ਵਿਅੰਜਨਾਂ ਦੀ ਵਰਤੋਂ ਉਤੇ ਵੀ ਬੜਾ ਪ੍ਰਭਾਵ ਪਿਆ ਹੈ। 'ਸੰਘ', 'ਸਿੰਘ', 'ਚੁੰਝ', 'ਵੰਝ', 'ਗੰਢ', 'ਸੁੰਢ', 'ਕੰਧ', 'ਵੱਧ', 'ਸਾਂਭ', 'ਖੰਭ' ਆਦਿ ਸ਼ਬਦਾਂ ਵਿਚ ਜਿਥੇ ਅੰਤ ਵਿਚ ਘਘਾ, ਝੱਜਾ,

ਢੱਢਾ, ਧੱਧਾ ਤੇ ਭੱਭਾ ਲਿਖਿਆ ਗਿਆ ਹੈ, ਉਥੇ ਅਸਲ ਵਿਚ ਕ੍ਰਮਵਾਰ ਗ, ਜ, ਡ, ਦ ਤੇ ਬ ਦੀ ਧੁਨੀ ਉਚਾਰੀ ਜਾਂਦੀ ਹੈ। ਅਤੇ ਇਸ ਤੋਂ ਪਹਿਲੇ ਆਏ ਸੁਰ ਨਾਲ ਪਹਿਲੀ ਸ਼੍ਰੇਣੀ ਦੀ ਸੁਰ ਆਉਂਦੀ ਹੈ, ਜਿਸ ਨੂੰ 'ਉੱਚੀ ਸੁਰ' ਕਿਹਾ ਜਾਂਦਾ ਹੈ। ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਘ, ਝ, ਢ, ਧ ਤੇ ਭ ਅਜਿਹੀਆਂ ਧੁਨੀਆਂ ਹਨ, ਜੋ ਪੰਜਾਬੀ ਵਿਚ ਸ਼ਬਦਾਂ ਦੇ ਅੰਤ ਵਿਚ ਕਦੇ ਨਹੀਂ ਉਚਾਰੀਆਂ ਜਾਂਦੀਆਂ, ਸਗੋਂ ਉੱਚੀ ਸੁਰ ਆਉਣ ਨਾਲ ਇਹ ਕ੍ਰਮਵਾਰ ਗ, ਜ, ਡ, ਦ, ਬ ਵਿਚ ਬਦਲ ਜਾਂਦੀਆਂ ਹਨ।

ਹੁਣ ਵੇਖੋ, ਸ਼ਬਦ 'ਘੋੜਾ' ਵਿਚ ਜਿਥੇ ਘੱਘਾ ਲਿਖਿਆ ਗਿਆ ਹੈ, ਉਥੇ ਅਸਲ ਵਿਚ 'ਕ' ਦੀ ਧੁਨੀ ਉਚਾਰੀ ਗਈ ਹੈ ਅਤੇ ਨਾਲ ਪਿਛੋਂ ਆਏ ਸੁਰ 'ਓ' ਉਤੇ ਦੂਜੀ ਸ਼੍ਰੇਣੀ ਦੀ ਸੁਰ ਆਈ ਹੈ, ਜਿਸ ਨੂੰ 'ਨੀਵੀਂ' ਸੁਰ ਆਖਦੇ ਹਾਂ। ਇਵੇਂ ਹੀ 'ਝੱਗ', 'ਝਾੜ', 'ਢਗਾ', 'ਢੋਲ', 'ਧਾਗਾ', 'ਧਾਰ', 'ਭਾਂਡਾ', 'ਭਾਰ' ਆਦਿ ਵਿਚ ਵੀ ਜਿਥੇ ਝੱਝਾ, ਢੱਢਾ, ਧੱਧਾ, ਭੱਭਾ ਲਿਖਿਆ ਗਿਆ ਹੈ, ਉਥੇ 'ਚ', 'ਟ', 'ਤ' ਤੇ 'ਪ' ਦੀ ਧੁਨੀ ਹੀ ਉਚਾਰੀ ਗਈ ਹੈ। ਅ ਨਾਲ ਨੀਵੀਂ ਸੁਰ ਆਈ ਹੈ। ਇੰਵ ਪੰਜਾਬੀ ਉਚਾਰਨ ਵਿਚ ਸ਼ਬਦਾਂ ਦੇ ਅਰੰਭ ਵਿਚ ਵੀ 'ਘ', 'ਝ', 'ਢ', 'ਧ' ਤੇ 'ਭ' ਦੀਆਂ ਧੁਨੀਆਂ ਕਦੇ ਨਹੀਂ ਆਉਂਦੀਆਂ ਸਗੋਂ ਨੀਵੀਂ ਸੁਰ ਕਾਰਨ ਇਹ 'ਕ' 'ਚ', 'ਟ', 'ਤ', ਤੇ 'ਪ' ਵਿਚ ਬਦਲ ਜਾਂਦੀਆਂ ਹਨ।

'ਜਾਂਘੀਆ', 'ਸਾਂਝੀਆਂ', 'ਵੱਢਿਆ', 'ਸੋਧਿਆ', 'ਸਾਂਭਿਆ' ਆਦਿ ਸ਼ਬਦਾਂ ਵਿਚ ਸ਼ਬਦਾਂ ਦੇ ਵਿਚਾਲੇ ਆਉਣ ਵਾਲੀ 'ਘ', 'ਝ', 'ਢ', 'ਧ' ਤੇ 'ਭ' ਦੀ ਧੁਨੀ ਵੀ ਉੱਚੀ ਸੁਰ ਕਾਰਨ 'ਗ' 'ਜ', 'ਡ', 'ਦ', ਤੇ 'ਬ' ਵਿਚ (ਕ੍ਰਮਵਾਰ) ਬਦਲ ਜਾਂਦੀ ਹੈ। ਅਜਿਹੇ ਉਦਾਹਰਨਾਂ ਦੇ ਆਧਾਰ ਤੇ ਪ੍ਰਸਿਧ ਵਿਦਵਾਨ ਡਾ: ਗ੍ਰਾਹਮ ਬੇਲੀ ਨੇ ਇਹ ਤੱਤ ਕਢਿਆ ਹੈ ਕਿ ਇਹ ਪੰਜ ਧੁਨੀਆਂ (ਘ,ਝ,ਢ,ਧ,ਭ) ਪੰਜਾਬੀ ਵਿਚ ਮੌਜੂਦ ਹੀ ਨਹੀਂ। ਪਰ ਇਕ ਵਿਸ਼ੇਸ਼ ਸਥਿਤੀ ਵਿਚ ਅਜੇ ਵੀ ਇਹ ਧੁਨੀਆਂ ਉਚਾਰੀਆਂ ਜਾਂਦੀਆਂ ਹਨ। ਜਦੋਂ ਇਹ ਧੁਨੀਆਂ ਸ਼ਬਦਾਂ ਦੇ ਵਿਚਾਲੇ ਅਜਿਹੀ ਸਥਿਤੀ ਵਿਚ ਆਉਣ ਕਿ ਇਹਨਾਂ ਤੋਂ ਪਹਿਲਾਂ ਕੋਈ ਹ੍ਰਸਵ ਸੁਰ ਹੋਵੇ, ਪਿਛੋਂ ਦੀਰਘ ਸੁਰ ਅਤੇ ਉਸ ਤੋਂ ਪਿਛੋਂ ਕੋਈ ਹੋਰ ਧੁਨੀ ਆਵੇ ਤਾਂ ਇਹਨਾਂ ਧੁਨੀਆਂ ਦਾ ਉਚਾਰਨ ਹਿੰਦੀ ਜਾਂ ਲਹਿੰਦੀ ਵਾਂਗ 'ਘ', ਝ, ਢ, ਧ, ਭ, ਹੀ ਹੁੰਦਾ ਹੈ। 'ਸੰਘਾੜਾ', 'ਖੰਘੂਰਾ', 'ਖੁਝਾਇਆ', 'ਸੁਝਾਈ', 'ਹੰਢਾਇਆ', 'ਗੰਢਾਈ', 'ਸੁਧਾਰ', 'ਵਧਾਈ', 'ਸੰਭਾਲ', 'ਉਭਾਰ' ਆਦਿ ਵਿਚ ਇਹਨਾਂ ਧੁਨੀਆਂ ਦਾ ਪੰਜਾਬੀ ਉਚਾਰਨ ਹਿੰਦੀ ਜਾਂ ਲਹਿੰਦੀ ਵਾਲਾ ਹੀ ਹੈ। ਇਸ ਲਈ ਅਸੀਂ ਇਹ ਨਹੀਂ ਕਹਿ ਸਕਦੇ ਕਿ ਘ, ਝ, ਢ, ਧ ਤੇ ਭ ਧੁਨੀਆਂ ਪੰਜਾਬੀ ਵਿਚੋਂ ਬਿਲਕੁਲ ਖ਼ਤਮ ਹੋ ਗਈਆਂ ਹਨ। ਹਾਂ, ਇਹਨਾਂ ਦੀ ਵਰਤੋਂ ਮਾਤਰਾ ਬਹੁਤ ਘਟ ਗਈ ਹੈ। ਅਤੇ ਇਹ ਇਕ ਵਿਸ਼ੇਸ਼ ਸਥਿਤੀ ਵਿਚ ਹੀ ਉਚਾਰੀਆਂ ਜਾਂਦੀਆਂ ਹਨ।

ਸੁਰ ਦਾ ਪ੍ਰਭਾਵ 'ਹ' ਦੀ ਧੁਨੀ ਤੇ ਵੀ ਪਿਆ ਹੈ। ਅਜੋਕੇ ਪੰਜਾਬੀ ਉਚਾਰਨ ਵਿਚ 'ਹ' ਦੀ ਧੁਨੀ ਸ਼ਬਦਾਂ ਦੇ ਅੰਤ ਵਿਚ ਕਦੇ ਨਹੀਂ ਉਚਾਰੀ ਜਾਂਦੀ। 'ਖੂਹ', 'ਪੀਹ', 'ਰਾਹ', 'ਬਹਿ' ਆਦਿ ਸ਼ਬਦਾਂ ਵਿਚ ਜਿਥੇ ਹਾਹਾ ਲਿਖਿਆ ਗਿਆ ਹੈ, ਉਥੇ ਸਿਰਫ਼ ਉੱਚੀ ਸੁਰ ਦਾ ਉਚਾਰਨ ਹੁੰਦਾ ਹੈ। ਮਾਝੀ, ਮਲਵਈ, ਪੁਆਧੀ, ਡੋਗਰੀ ਆਦਿ ਕਿਸੇ ਵੀ ਬੋਲੀ ਵਿਚ ਅੰਤਿਮ 'ਹ' ਨਹੀਂ ਉਚਾਰਿਆ ਜਾਂਦਾ। ਲਹਿੰਦੀ ਵਿਚ ਸੁਰ ਦੀ ਵਰਤੋਂ ਸਭ ਤੋਂ ਘੱਟ ਹੈ, ਪਰ ਇਸ

ਉਪਭਾਸ਼ਾ ਵਿਚ ਵੀ ਅੰਤਿਮ 'ਹ' ਆਮ ਤੌਰ ਤੇ ਉੱਚੀ ਸੁਰ ਵਿਚ ਬਦਲ ਜਾਂਦਾ ਹੈ। ਸ਼ਬਦਾਂ ਦੇ ਅਰੰਭ ਵਿਚ ਆਉਣ ਵਾਲਾ 'ਹ' ਲਗਭਗ ਸਾਰੀਆਂ ਉਪਭਾਸ਼ਾਵਾਂ ਵਿਚ ਉਚਾਰਿ.ਾ ਜਾਂਦਾ ਹੈ, ਪਰ ਉਚਾਰਨ ਇਕਸਾਰ ਨਹੀਂ ਰਹਿੰਦਾ। ਮਾਝੀ ਵਿਚ 'ਹੋਰ', 'ਹਾਰ', 'ਹੁੰਦਾ' ਆਦਿ ਸ਼ਬਦਾਂ ਦਾ ਅਰੰਭਿਕ 'ਹ' ਉਚਾਰਿਆ ਜਾਂਦਾ ਹੈ ਪਰ ਨਾਲ ਨੀਵੀਂ ਸੁਰ ਵੀ ਆਉਂਦੀ ਹੈ। ਡੋਗਰੀ ਵਿਚ ਅਰੰਭਿਕ 'ਹ' ਬਹੁਤ ਘਟ ਉਚਾਰਿਆ ਜਾਂਦਾ ਹੈ, 'ਹੋਇਆ', 'ਹੋਰ', 'ਹੁੰਦਾ' ਆਦਿ ਡੋਗਰੀ ਦਾ ਉਚਾਰਨ 'ਓਇਆ', 'ਓਰ', 'ਉਂਦਾ' ਹੋ ਜਾਂਦਾ ਹੈ। ਪਰ ਕੁਝ ਵਿਸ਼ੇਸ਼ ਸਥਿਤੀਆਂ ਵਿਚ ਅਰੰਭਿਕ 'ਹ' ਉਚਾਰਿਆ ਜਾਂਦਾ ਹੈ। ਸ਼ਬਦਾਂ ਦੇ ਵਿਚਾਲੇ ਆਉਣ ਵਾਲੇ 'ਹ' ਦੀ ਸਥਿਤੀ ਹੋਰ ਵੀ ਪੇਚੀਦਾ ਹੈ। ਲਹਿੰਦੀ ਵਿਚ ਵਿਚਾਲੇ ਆਉਣ ਵਾਲਾ 'ਹ' ਉਚਾਰਿਆ ਜਾਂਦਾ ਹੈ। ਡੋਗਰੀ ਤੇ ਮਾਝੀ ਵਿਚ ਇਹ ਨਹੀਂ ਉਚਾਰਿਆ ਜਾਂਦਾ।'ਸੁਹਾਗਾ', 'ਕੁਹਾੜੀ', 'ਸਹੇਲੀ' ਆਦਿ ਦਾ ਮਾਝੀ ਉਚਾਰਨ 'ਸੁਆਗਾ', 'ਕੁਆੜੀ', 'ਸ੍ਹੇਲੀ' ਹੈ। ਮਲਵਈ ਵਿਚ ਆਮ ਤੌਰ ਤੇ ਵਿਚਾਲੇ ਦਾ 'ਹ' ਉਚਾਰਿਆ ਜਾਂਦਾ ਹੈ, ਖਾਸ ਕਰਕੇ ਜਦੋਂ 'ਹ' ਦੇ ਪਿਛੋਂ ਦੀਰਘ ਸ੍ਵਰ ਆਵੇ ਸੁਹਾਗ, ਸਹੇਲੀ, ਕੁਹਾੜੀ, ਪਹਾੜ ਆਦਿ ਦੇ ਮਲਵਈ ਉਚਾਰਨ ਵਿਚ 'ਹ' ਸਪਸ਼ਟ ਉਚਾਰਿਆ ਜਾਂਦਾ ਹੈ। ਪਰ ਸ਼ਹਿਰ, ਪਹਿਰ, ਬਾਹਰ ਆਦਿ ਦਾ 'ਹ' ਮਲਵਈ ਦੇ ਕੁਝ ਇਲਾਕੇ ਵਿਚ ਉਚਾਰਿਆ ਜਾਂਦਾ ਹੈ, ਕੁਝ ਵਿਚ ਇਹ ਸੁਰ ਵਿਚ ਬਦਲ ਜਾਂਦਾ ਹੈ।

ਕੁਝ ਵਿਦਵਾਨ ਪੰਜਾਬੀ ਵਿਚ ਇਕ ਤੀਜੀ ਸੁਰ ਦੀ ਹੋਂਦ ਵੀ ਮੰਨਦੇ ਹਨ। ਉਹ 'ਭਰਾ', 'ਤਲਾ', 'ਬਣਵਾ' ਆਦਿ ਦੇ ਅੰਤਿਮ-ਆ ਦੇ ਲਮਕਾ ਅਰਥਾਤ ਸ੍ਵਰ ਦੀ ਲੰਬਾਈ ਹੈ, ਸੁਰ ਨਹੀਂ। ਸੰਸਕ੍ਰਿਤ ਵਿਚ ਹ੍ਰਸਵ ਦੀਰਘ ਤੇ ਪਲੁਤ ਤਿੰਨਾਂ ਸ਼੍ਰੇਣੀਆਂ ਦੇ ਸ੍ਵਰ ਸਨ। ਦੀਰਘ ਨਾਲੋਂ ਕੁਝ ਹੋਰ ਲੰਬੇਰੇ ਸ੍ਵਰ ਨੂੰ ਪਲੁਤ ਕਿਹਾ ਜਾਂਦਾ ਸੀ। ਪੰਜਾਬੀ ਉਚਾਰਨ ਵਿਚ ਇਹ ਪਲੁਤ ਸ੍ਵਰ ਦੇ ਨਮੂਨੇ ਬਚੇ ਆ ਰਹੇ ਹਨ, ਇਹਨਾਂ ਨੂੰ ਸੁਰ ਕਹਿਣਾ ਠੀਕ ਨਹੀਂ। ਅਜਿਹਾ ਸ੍ਵਰ ਲਮਕਾ ਹਿੰਦੀ ਤੇ ਕੁਝ ਹੋਰ ਭਾਰਤੀ ਭਾਸ਼ਾਵਾਂ ਵਿਚ ਵੀ ਮੌਜੂਦ ਹੈ। ਹਿੰਦੀ ਵਾਕਾਂ, "ਮੈਨੇ ਪਾਠ ਪੜ੍ਹਾ" ਅਤੇ "ਮੈਨੇ ਪਾਠ ਪੜ੍ਹਾ ਦਿਯਾ" ਵਿਚ 'ਪੜ੍ਹਾ' ਦੇ ਉਚਾਰਨ ਵਿਚ ਇਹੋ ਫ਼ਰਕ ਹੈ। ਦੂਜੇ ਵਾਕ ਵਿਚ ਆਇਆ ਸ਼ਬਦ 'ਪੜ੍ਹਾ' ਪੰਜਾਬੀ ਵਾਂਗ ਹੀ ਉਚਾਰਿਆ ਜਾਂਦਾ ਹੈ। ਜੇ ਪੰਜਾਬੀ ਵਿਚ ਇਸ ਨੂੰ ਸੁਰ ਕਿਹਾ ਜਾਏ ਤਾਂ ਹਿੰਦੀ ਵਿਚ ਵੀ ਸੁਰ ਦੀ ਹੋਂਦ ਮੰਨਣੀ ਪਏਗੀ।

ਸੁਰ ਨੇ ਪੰਜਾਬੀ ਸ੍ਵਰਾਂ ਦੀ ਲੰਬਾਈ ਨੂੰ ਪ੍ਰਭਾਵਿਤ ਕੀਤਾ ਹੈ। ਜਿਹੜੇ ਸ੍ਵਰ ਉਤੇ ਉੱਚੀ ਸੁਰ ਆਵੇ, ਉਸ ਦੀ ਲੰਬਾਈ ਸਧਾਰਨ ਨਾਲੋਂ ਘੱਟ ਹੋ ਜਾਂਦੀ ਹੈ। 'ਪੈਰ' ਤੇ 'ਪੈਹਰ' ਦੇ ਉਚਾਰਨ ਵਿਚ ਸਿਰਫ ਸੁਰ ਦਾ ਫ਼ਰਕ ਹੈ। 'ਪੈਹਰ' ਵਿਚ ਜਿਥੇ ਹਾਹਾ ਲਿਖਿਆ ਹੈ, ਉਥੇ ਉੱਚੀ ਸੁਰ ਉਚਾਰੀ ਜਾਂਦੀ ਹੈ। ਅਰਥਾਤ ਸ੍ਵਰ-ਐ ਉੱਤੇ ਉੱਚੀ ਸੁਰ ਆਉਂਦੀ ਹੈ ਜਿਸ ਕਾਰਨ ਇਸ ਸ੍ਵਰ ਦੀ ਲੰਬਾਈ 'ਪੈਰ' ਦੇ 'ਐ' ਨਾਲੋਂ ਘੱਟ ਜਾਂਦੀ ਹੈ। ਇਹੋ ਵਜ੍ਹਾ ਹੈ ਕਿ 'ਪੈਹਰ' 'ਸ਼ੈਹਰ' 'ਬੈਹ', 'ਰੈਹ' ਆਦਿ ਸ਼ਬਦਾਂ ਦੇ ਸ਼ਬਦ-ਜੋੜਾਂ ਬਾਰੇ ਸਮੱਸਿਆਵਾਂ ਖੜੀਆਂ ਹੋ ਗਈਆਂ ਹਨ। ਅਸਲ ਵਿਚ ਇਥੇ 'ਐ' ਦਾ ਉਚਾਰਨ ਹੀ ਹੁੰਦਾ ਹੈ, ਪਰ ਸੁਰ ਕਾਰਨ ਇਸ 'ਐ' ਦੀ ਲੰਬਾਈ ਘੱਟ ਜਾਂਦੀ ਹੈ। ਸੋ ਕਈ ਲੋਕ ਅਜਿਹੇ ਸ਼ਬਦਾਂ ਨੂੰ ਦੁਲਾਵਾਂ ਨਾਲ ਲਿਖਦੇ ਹਨ, ਕੁਝ ਹਾਹੇ ਨੂੰ ਸਿਹਾਰੀ ਪਾ ਕੇ। ਹੁਣ ਇਹ ਸਿਹਾਰੀ ਵਾਲੇ ਜੋੜ ਹੀ ਸਵੀਕਾਰ ਕੀਤੇ ਗਏ ਹਨ।

ਇਕ ਹੋਰ ਅਖੰਡੀ ਧੁਨੀ, ਨਾਸਿਕਤਾ ਦਾ ਵੀ ਪੰਜਾਬੀ ਦੀ ਧੁਨੀ-ਵਿਉਂਤ ਵਿਚ ਵਿਸ਼ੇਸ਼ ਸਥਾਨ ਹੈ। ਅਸੀਂ ਵੇਖ ਚੁੱਕੇ ਹਾਂ ਕਿ ਨਾਸਿਕਤਾ ਕਾਰਨ ਸ਼ਬਦਾਂ ਦੇ ਅਰਥ ਬਦਲ ਜਾਂਦੇ ਹਨ, ਇਸੇ ਲਈ ਹੀ ਨਾਸਿਕਤਾ ਨੂੰ ਪੰਜਾਬੀ ਦੀ ਨਿਖੇੜੂ ਧੁਨੀ ਮੰਨਿਆ ਗਿਆ ਹੈ। ਪਰ ਅਜੋਕੇ ਪੰਜਾਬੀ ਉਚਾਰਨ ਵਿਚ ਬੇਲੋੜੀ ਨਾਸਿਕਤਾ ਕਾਫ਼ੀ ਵਧ ਗਈ ਹੈ। ਸ਼ਬਦ 'ਲਿਖਾਈਆਂ' ਦਾ ਉਚਾਰਨ ਕਰਦਿਆਂ ਅੱਜ ਹਰ ਪੰਜਾਬੀ ਪਿਛਲੇ ਤਿੰਨਾਂ ਸੁਰਾਂ ਨੂੰ ਹੀ ਨਾਸਿਕੀ ਕਰ ਦਿੰਦਾ ਹੈ, ਅਰਥਾਤ ਇਸ ਦਾ ਉਚਾਰਨ 'ਲਿਖਾਂਈਆਂ' ਕਰਦਾ ਹੈ। ਪਰ ਸ਼ਬਦ ਦੀ ਰਚਨਾ ਬਾਰੇ ਵਿਚਾਰ ਕਰਦਿਆਂ ਅਸੀਂ ਵੇਖਦੇ ਹਾਂ ਕਿ 'ਲਿਖ' ਤੋਂ 'ਲਿਖਾ' ਬਣਿਆ; ਇਸ ਨਾਲ ਇਕ ਵਚਨ, ਇਸਤਰੀ ਲਿੰਗ ਦਾ ਪਿਛੇਤਰ-ਈ ਲਾ ਕੇ 'ਲਿਖਾਈ' ਹੋ ਗਿਆ। ਇਸ ਨਾਲ ਬਹੁਵਚਨ ਦਾ ਪਿਛੇਤਰ-ਆਂ ਲਾਇਆਂ 'ਲਿਖਾਈਆਂ' ਬਣਦਾ ਹੈ। ਭਾਵ ਇਹ ਹੈ ਕਿ ਇਸ ਸ਼ਬਦ ਦੇ ਸ਼ੁਧ ਰੂਪ ਵਿਚ ਸਿਰਫ਼ ਅਖੀਰੀ-ਆਂ ਹੀ ਨਾਸਿਕੀ ਹੋਣਾ ਚਾਹੀਦਾ ਹੈ ਪਰ ਅਸੀਂ 'ਲਿਖਾਂਈਆਂ' ਬੋਲਦੇ ਹਾਂ ਕਿਉਂਕਿ ਅਜੋਕੇ ਪੰਜਾਬੀ ਉਚਾਰਨ ਦਾ ਇਹ ਲੱਛਣ ਹੈ ਕਿ ਜੇ ਇਕੱਠੇ ਆਉਣ ਵਾਲੇ ਦੋ ਜਾਂ ਵਧੇਰੇ ਸੁਰਾਂ ਵਿਚੋਂ ਇਕ ਨਾਸਿਕੀ ਹੋਵੇ ਤਾਂ ਨਾਲ ਲਗਦੇ ਸਾਰੇ ਸੁਰ ਨਾਸਿਕੀ ਹੋ ਜਾਂਦੇ ਹਨ। ਸਾਡੇ ਉਚਾਰਨ ਦੀ ਇਸ ਵਿਸ਼ੇਸ਼ਤਾ ਕਾਰਨ ਵੀ ਸ਼ਬਦ-ਜੋੜਾਂ ਸੰਬੰਧੀ ਕਈ ਭੁਲੇਖੇ ਉਤਪੰਨ ਹੋ ਗਏ ਹਨ। 'ਜੇ ਤੂੰ ਮੇਰੀ ਗੱਲ ਮੰਨੇਂ' ਤੇ 'ਜੇ ਉਹ ਮੇਰੀ ਗੱਲ ਮੰਨੇ' ਇਹਨਾ ਦੋਹਾਂ ਵਾਕਾਂ ਵਿਚ ਆਏ ਸ਼ਬਦ 'ਮੰਨੇ' ਨੂੰ ਕਈ ਲੇਖਕ 'ਮੰਨੇਂ' ਹੀ ਲਿਖਦੇ ਹਨ। ਅਰਥਾਤ ਨੰਨੇ ਨੂੰ ਲਗੀ ਲਾਂ ਨਾਲ ਬਿੰਦੀ ਵੀ ਲਾਉਂਦੇ ਹਨ, ਹਾਲਾਂਕਿ ਇਹ ਬਿੰਦੀ ਸਿਰਫ਼ ਪਹਿਲੇ ਵਾਕ ਵਿਚ ਲੱਗਣੀ ਚਾਹੀਦੀ ਹੈ, ਦੂਜੇ ਵਿਚ ਨਹੀਂ। 'ਜੇ ਤੂੰ ਕਰੇਂ', 'ਜੇ ਤੂੰ ਲਿਖੇਂ', 'ਜੇ ਤੂੰ ਪੜ੍ਹੇਂ', ਵਿਚ ਬਿੰਦੀ ਲਗਦੀ ਹੈ, ਇਸ ਲਈ 'ਜੇ ਤੂੰ ਮੰਨੇਂ' ਵਿਚ ਵੀ ਲੱਗੇਗੀ। ਪਰ 'ਜੇ ਉਹ ਕਰੇ' 'ਜੇ ਉਹ ਲਿਖੇ', 'ਜੇ ਉਹ ਪੜ੍ਹੇ' ਵਿਚ ਇਹ ਬਿੰਦੀ ਨਹੀਂ ਲਗਦੀ, ਇਸ ਲਈ 'ਜੇ ਉਹ ਮੰਨੇ' ਵਿਚ ਵੀ ਨਹੀਂ ਲੱਗਣੀ ਚਾਹੀਦੀ, ਭਾਵੇਂ ਉਚਾਰਨ ਵਿਚ ਇਹ ਮੌਜੂਦ ਹੈ। ਕਾਰਨ ਇਹ ਕਿ ਇਥੇ ਵੀ ਬੇਲੋੜੀ ਨਾਸਿਕਤਾ ਆ ਗਈ ਹੈ–ਕਿਸੇ ਵੀ ਨਾਸਿਕੀ ਵਿਅੰਜਨ (ਙ, ਞ, ਣ, ਨ, ਮ) ਤੋਂ ਪਹਿਲਾਂ ਜਾਂ ਪਿਛੋਂ ਆਉਣ ਵਾਲਾ ਸੁਰ ਸਾਡੇ ਉਚਾਰਨ ਵਿਚ ਆਪਣੇ ਆਪ ਨਾਸਿਕੀ ਹੋ ਜਾਂਦਾ ਹੈ।

ਸੁਰ ਤੇ ਨਾਸਿਕਤਾ ਤੋਂ ਇਲਾਵਾ ਮਾਂਗਵੀਆਂ ਧੁਨੀਆਂ ਨੇ ਵੀ ਪੰਜਾਬੀ ਦੀ ਧੁਨੀ-ਵਿਉਂਤ ਵਿਚ ਨਵੇਂ ਮਸਲੇ ਪੈਦਾ ਕੀਤੇ ਹਨ। ਪੰਜਾਬੀ ਵਿਚ ਅਰਬੀ-ਫ਼ਾਰਸੀ ਸ੍ਰੋਤ ਦੇ ਅਨੇਕਾਂ ਹੀ ਸ਼ਬਦ ਰਚ-ਮਿਚ ਚੁੱਕੇ ਹਨ। ਇਹਨਾਂ ਸ਼ਬਦਾਂ ਵਿਚ ਕਈ ਅਜਿਹੀਆਂ ਧੁਨੀਆਂ ਵਰਤੀਆਂ ਜਾਂਦੀਆਂ ਹਨ ਜੋ ਪੰਜਾਬੀ ਦੇ ਆਪਣੇ ਧੁਨੀ-ਪ੍ਰਬੰਧ ਵਿਚ ਮੌਜੂਦ ਨਹੀਂ ਸਨ। ਇਸ ਲਈ ਪਹਿਲਾਂ ਜਦੋਂ ਅਜਿਹੇ ਸ਼ਬਦ ਸਾਡੀ ਭਾਸ਼ਾ ਵਿਚ ਪ੍ਰਚਲਿਤ ਹੋਏ ਉਦੋਂ ਬਿਗਾਨੀਆਂ ਧੁਨੀਆਂ ਨੂੰ ਮਿਲਦੀਆਂ-ਜੁਲਦੀਆਂ ਆਪਣੀਆਂ ਧੁਨੀਆਂ ਵਿਚ ਬਦਲ ਦਿੱਤਾ ਗਿਆ। ਪਿਛੋਂ ਅੰਗਰੇਜ਼ੀ ਰਾਜ ਵਿਚ ਵਿਦਿਆ ਦੇ ਪ੍ਰਸਾਰ ਕਾਰਨ ਪੜ੍ਹੇ-ਲਿਖੇ ਲੋਕਾਂ ਦੀ ਗਿਣਤੀ ਕਾਫ਼ੀ ਹੋ ਗਈ, ਇਹਨਾਂ ਸ਼ਿਕਸ਼ਿਤ ਪੰਜਾਬੀਆਂ ਨੇ ਓਪਰੀਆਂ ਧੁਨੀਆਂ ਨੂੰ ਉਹਨਾਂ ਦੇ ਮੂਲ ਰੂਪ ਵਿਚ ਉਚਾਰਨ ਦਾ ਯਤਨ ਕੀਤਾ ਅਤੇ ਲਿਖਤ ਵਿਚ ਇਹਨਾਂ ਨੂੰ ਅੰਕਿਤ ਕਰਨ ਲਈ ਇਕ ਵਿਸ਼ੇਸ਼ ਵਿਧੀ ਅਪਣਾਈ। ਅਜ ਅਸੀਂ ਇਸ ਸ਼੍ਰੇਣੀ ਦੀਆਂ ਧੁਨੀਆਂ ਗੁਰਮੁਖੀ ਅੱਖਰਾਂ ਦੇ ਪੈਰ ਵਿਚ ਬਿੰਦੀ ਪਾ ਕੇ ਅੰਕਿਤ ਕਰਦੇ ਹਾਂ। ਖ਼, ਗ਼, ਜ਼, ਫ਼ ਇਸ ਸ਼੍ਰੇਣੀ ਦੀਆਂ ਧੁਨੀਆਂ ਹਨ। ਨਵੀਂ ਪੀੜ੍ਹੀ ਦੇ ਪੰਜਾਬੀਆਂ ਲਈ

ਇਹਨਾਂ ਧੁਨੀਆਂ ਦੀ ਪਛਾਣ ਨਹੀਂ। ਕਾਰਣ ਇਹ ਹੈ ਕਿ ਸਿਵਾਏ 'ਜ਼' ਤੋਂ ਇਹਨਾਂ ਵਿਚੋਂ ਹੋਰ ਕੋਈ ਵੀ ਧੁਨੀ ਅਜਿਹੀ ਨਹੀਂ ਜਿਸ ਦੀ ਵਰਤੋਂ ਨਾਲ ਸ਼ਬਦ ਦੇ ਅਰਥ ਬਦਲ ਜਾਣ। ਪੰਜਾਬੀਆਂ ਦੀਆਂ ਕਈ ਪੀੜ੍ਹੀਆਂ ਇਹਨਾਂ ਧੁਨੀਆਂ ਦਾ ਉਚਾਰਨ ਖ, ਗ, ਜ, ਫ ਹੀ ਕਰਦੀਆਂ ਆਈਆਂ ਹਨ ਅਤੇ ਅਜਿਹੇ ਉਚਾਰਨ ਕਾਰਨ ਸ਼ਬਦਾਂ ਨੂੰ ਸਮਝਣ ਵਿਚ ਕਦੇ ਕੋਈ ਭੁਲੇਖਾ ਨਹੀਂ ਸੀ ਪਿਆ। ਇਹਨਾਂ ਨੂੰ ਅੱਖਰਾਂ ਦੇ ਪੈਰ ਵਿਚ ਬਿੰਦੀ ਲਾ ਕੇ ਲਿਖਣ ਦਾ ਰਿਵਾਜ ਸਿਰਫ਼ ਉਰਦੂ-ਫ਼ਾਰਸੀ ਪੜ੍ਹੇ ਲੋਕਾਂ ਨੇ ਪਾਇਆ ਸੀ। ਉਹਨਾਂ ਨੂੰ ਇਹ ਭਰਮ ਸੀ ਕਿ ਇਹਨਾਂ ਨੂੰ ਪੰਜਾਬੀ ਧੁਨੀਆਂ ਵਾਂਗ ਉਚਾਰਨਾ ਜਾਂ ਲਿਖਣਾ ਅਣਪੜ੍ਹਤਾ ਦੀ ਨਿਸ਼ਾਨੀ ਹੈ। ਪਰ ਨਵੀਂ ਪੀੜ੍ਹੀ ਨੂੰ ਕਾਫ਼ੀ ਦਿੱਕਤ ਹੋ ਰਹੀ ਹੈ। ਫ਼ਾਰਸੀ ਉਰਦੂ ਦੀ ਵਾਕਫ਼ੀਅਤ ਨਾ ਹੋਣ ਕਾਰਨ ਅੱਜ-ਕਲ੍ਹ ਦੇ ਪੜ੍ਹੇ-ਲਿਖੇ ਨੌਜਵਾਨਾਂ ਨੂੰ ਵੀ ਇਹ ਪਤਾ ਹੀ ਨਹੀਂ ਕਿ ਖ ਤੇ ਖ਼ ਦਾ ਫ਼ਰਕ ਕੀ ਹੈ ਅਤੇ ਕਿਹੜੇ ਸ਼ਬਦ ਵਿਚ ਖ ਲਿਖਣਾ ਚਾਹੀਦਾ ਹੈ। ਇਸ ਵਿਚ ਇਹਨਾਂ ਨੌਜਵਾਨਾਂ ਦਾ ਕੋਈ ਕਸੂਰ ਨਹੀਂ। ਇਹ ਪੰਜਾਬੀ ਦੀਆਂ ਧੁਨੀਆਂ ਹੀ ਨਹੀਂ। ਪਰ ਜਦੋਂ ਤਕ ਉਰਦੂ-ਫ਼ਾਰਸੀ ਜਾਨਣ ਵਾਲੇ ਵਿਦਵਾਨ ਮੌਜੂਦ ਹਨ, ਲਿਖਤ ਭਾਸ਼ਾ ਵਿਚ ਇਹਨਾਂ ਧੁਨੀਆਂ ਨੂੰ ਕਾਇਮ ਰਖਣਾ ਹੀ ਪਏਗਾ।

ਇਸ ਦੇ ਉਲਟ ਲ਼ ਇਕ ਅਜਿਹੀ ਧੁਨੀ ਹੈ ਜੋ ਪੰਜਾਬੀ ਉਚਾਰਨ ਵਿਚ ਮੌਜੂਦ ਹੈ, ਪਰ ਲਿਖਤ ਪੰਜਾਬੀ ਵਿਚ ਅੰਕਿਤ ਨਹੀਂ ਕੀਤੀ ਜਾਂਦੀ ਜਦੋਂ ਕਿ ਪੰਜਾਬੀ ਦੇ ਚੋਖੇ ਸ਼ਬਦ ਅਜਿਹੇ ਹਨ, ਜਿਨ੍ਹਾਂ ਵਿਚ 'ਲ' ਦੀ ਥਾਂ 'ਲ਼' ਰਖਣ ਨਾਲ ਅਰਥ ਬਦਲ ਜਾਂਦੇ ਹਨ। ਕੁਝ ਉਦਾਹਰਨ ਹਨ :

| | | |
|---|---|---|
| ਗ਼ੋਲੀ (ਨੌਕਰਾਣੀ) | – | ਗੋਲ਼ੀ (ਦਵਾਈ ਜਾਂ ਬੰਦੂਕ ਦੀ) |
| ਦਲ (ਜਿਵੇਂ, ਲੋਕਦਲ) | – | ਦਲ਼ (ਦਾਲ਼ ਦਲ਼) |
| ਬਾਲ (ਬਾਲ-ਬੱਚੇ) | – | ਬਾਲ਼ (ਅੱਗ ਬਾਲ਼) |
| ਪਲ (ਘੜੀ-ਪਲ) | – | ਪਲ਼ (ਬੱਚਾ ਪਲ਼ ਗਿਆ) |

ਇਹ ਧੁਨੀ ਪੁਰਾਣੀ ਪੰਜਾਬੀ ਵਿਚ ਮੌਜੂਦ ਨਹੀਂ ਸੀ। ਇਸ ਲਈ ਜਦੋਂ ਗੁਰਮੁਖੀ ਲਿਪੀ ਨੂੰ ਇਹ ਰੂਪ ਦਿੱਤਾ ਗਿਆ, ਉਦੋਂ ਇਸ ਲਈ ਕੋਈ ਅੱਖਰ ਨਿਸ਼ਚਿਤ ਨਹੀਂ ਸੀ ਕੀਤਾ ਗਿਆ। ਅਜ ਇਹ ਧੁਨੀ ਪੂਰਬੀ ਪੰਜਾਬੀ ਦੀਆਂ ਸਾਰੀਆਂ ਉਪਬੋਲੀਆਂ ਵਿਚ ਉਚਾਰੀ ਜਾਂਦੀ ਹੈ। ਪਰ ਲਹਿੰਦੀ ਵਿਚ ਇਹ ਅਜੇ ਵੀ ਵਿਕਸਿਤ ਨਹੀਂ ਹੋਈ, ਇਸ ਲਈ ਲਹਿੰਦੀ ਬੋਲਣ ਵਾਲੇ ਪੰਜਾਬੀਆਂ ਲਈ 'ਲ' ਤੇ ਲ਼ ਦਾ ਅੰਤਰ ਸਮਝਣਾ ਮੁਸ਼ਕਲ ਹੈ।

'ਸ਼' ਵੀ ਇਕ ਅਜਿਹੀ ਧੁਨੀ ਹੈ ਜੋ ਪੁਰਾਣੀ ਪੰਜਾਬੀ ਵਿਚ ਨਹੀਂ ਸੀ ਉਚਾਰੀ ਜਾਂਦੀ। ਵੈਦਿਕ ਤੇ ਸੰਸਕ੍ਰਿਤ ਵਿਚ श, ष ਤੇ स ਤਿੰਨ ਵੱਖ-ਵੱਖ ਧੁਨੀਆਂ ਸਨ। ਪਿਛੋਂ ਪ੍ਰਾਕ੍ਰਿਤਾਂ ਵਿਚ ਇਹਨਾਂ ਵਿਚੋਂ ਇਕੱਲੀ स (ਸ) ਰਹਿ ਗਈ। श ਤੇ ष ਜਾਂ 'ਸ' ਵਿਚ ਬਦਲ ਗਈਆਂ ਜਾਂ 'ਛ' ਵਿਚ। ਇਹ ਧੁਨੀ ਇਸ ਸਦੀ ਦੇ ਅਰੰਭ ਵਿਚ ਹੀ ਫੇਰ ਪੰਜਾਬੀ ਉਚਾਰਨ ਵਿਚ ਮੁੜੀ ਹੈ ਕਿਉਂਕਿ ਇਹ ਅਰਬੀ-ਫ਼ਾਰਸੀ ਸ੍ਰੋਤ ਦੇ ਤੇ ਅੰਗਰੇਜ਼ੀ ਦੇ ਕਈਆਂ ਸ਼ਬਦਾਂ ਵਿਚ ਮੌਜੂਦ ਸੀ। ਪੜ੍ਹੇ-ਲਿਖੇ ਪੰਜਾਬੀਆਂ ਨੇ ਅਜਿਹੇ ਸ਼ਬਦਾਂ ਵਿਚ ਇਸ ਦਾ ਮੂਲ ਉਚਾਰਨ ਅਪਣਾਇਆ। ਦੇਸ਼ ਦੀ ਸੁਤੰਤਰਤਾ ਪਿਛੋਂ ਹਿੰਦੀ ਰਾਹੀਂ ਸੰਸਕ੍ਰਿਤ ਦਾ ਪ੍ਰਭਾਵ ਵਧਣ ਨਾਲ ਸ਼ ਦੀ ਵਰਤੋਂ ਮਾਤਰਾ ਹੋਰ ਵੀ ਵਧ ਗਈ ਹੈ ਅਤੇ ਕਈ ਪੰਜਾਬੀ ਸ਼ਬਦ ਅਜਿਹੇ ਹਨ ਜਿਨ੍ਹਾਂ ਵਿਚ 'ਸ' ਜਾਂ 'ਛ' ਦੀ ਥਾਂ ਹੁਣ ਫੇਰ 'ਸ਼' ਉਚਾਰਿਆ ਤੇ ਲਿਖਿਆ ਜਾਣ ਲਗ ਪਿਆ ਹੈ। ਸੁਧ, ਸੋਭਾ, ਪ੍ਰਸੰਸਾ, ਦੇਸ

ਆਦਿ ਸ਼ਬਦਾਂ ਨੂੰ ਹਿੰਦੀ ਦੇ ਪ੍ਰਭਾਵ ਕਾਰਨ, ਹੁਣ ਕਈ ਲੇਖਕ ਸ਼ੁਧ, ਸ਼ੋਭਾ, ਪ੍ਰਸ਼ੰਸ਼ਾ, ਦੇਸ਼, ਲਿਖਣ ਲਗ ਪਏ ਹਨ। ਲਿਖਿਤ ਭਾਸ਼ਾ ਵਿਚ 'ਸ਼' ਦੀ ਵਰਤੋਂ ਵਧਣ ਨਾਲ ਪੜ੍ਹਿਆਂ-ਲਿਖਿਆਂ ਦੇ ਉਚਾਰਨ ਵਿਚ ਵੀ 'ਸ਼' ਵਾਲੇ ਸ਼ਬਦ ਰੂਪ ਵਧਦੇ ਜਾ ਰਹੇ ਹਨ।

ਇਹ ਪੰਜਾਬੀ ਦੀ ਧੁਨੀ ਵਿਉਂਤ ਦੇ ਕੁਝ ਖਾਸ ਪੱਖ ਹਨ ਜਿਨ੍ਹਾਂ ਨੇ ਪਿਛਲੇ ਕੁਝ ਦਹਾਕਿਆਂ ਵਿਚ ਪੰਜਾਬੀ ਉਚਾਰਨ ਤੇ ਪੰਜਾਬੀ ਲਿਖਤਾਂ ਨੂੰ ਬੜਾ ਪ੍ਰਭਾਵਿਤ ਕੀਤਾ ਹੈ ਅਤੇ ਪੰਜਾਬੀ ਦੇ ਸ਼ਬਦ ਜੋੜਾਂ ਬਾਰੇ ਕਈ ਮਸਲੇ ਖੜੇ ਕੀਤੇ ਹਨ। ਪਰ ਅਜੇ ਨਵੀਆਂ ਸਥਿਤੀਆਂ ਦਾ ਪ੍ਰਭਾਵ ਨਵੀਆਂ ਦਿਸ਼ਾਵਾਂ ਵਲ ਪਸਰ ਰਿਹਾ ਹੈ ਅਤੇ ਉਚਰਿਤ ਤੇ ਲਿਖਿਤ ਪੰਜਾਬੀ ਵਿਚ ਅਜੇ ਸਥਿਰਤਾ ਨਹੀਂ ਆਈ। ਅਜੇ ਕੁਝ ਹੋਰ ਸਮੇਂ ਲਈ ਅਜਿਹਾ ਅਨਿਸ਼ਚਿਤਤਾ ਵਾਲੀ ਅਵਸਥਾ ਜਾਰੀ ਰਹੇਗੀ। ਸੰਭਵ ਹੈ ਕਿ ਇਸ ਸਦੀ ਦੇ ਅੰਤ ਤਕ ਭਾਸ਼ਾ ਦਾ ਰੂਪ ਸਥਿਰ ਹੋ ਜਾਵੇ।

## ਪੰਜਾਬੀ ਦੇ ਅਣੋਖੇ ਵਿਅੰਜਨ
### (ਪੰਜਾਬੀ ਉਚਾਰਨ ਵਿਚ 'ਸੁਰ' ਦੀ ਸਥਿਤੀ)

ਭਾਸ਼ਾ ਦੇ ਕਿਸੇ ਅੰਸ਼ ਨੂੰ ਅਣੋਖਾ ਕਹਿਣਾ ਸ਼ਾਇਦ ਵਿਗਿਆਨਿਕ ਪੱਖ ਤੋਂ ਸ਼ੁਧ ਨਾ ਹੋਵੇ, ਪਰ ਪੰਜਾਬੀ ਦੇ ਵਿਅੰਜਨ 'ਹ' ਅਤੇ 'ਘ' ਝ, ਢ, ਧ ਤੇ ਭ ਵਾਸਤਵ ਵਿਚ ਹੀ ਅਣੋਖੇ ਹਨ, ਕਿਉਂਕਿ :

1. ਪੰਜਾਬੀ ਭਾਰਤ-ਯੋਰਪੀ ਕੁਲ ਵਿਚੋਂ ਭਾਰਤੀ-ਆਰੀਆ ਉਪਕੁਲ ਦੀ ਬੋਲੀ ਹੈ ਪਰ ਪੰਜਾਬੀ ਦੇ ਇਹ ਵਿਅੰਜਨ, ਖਾਸ ਕਰਕੇ ਘ, ਝ, ਢ, ਧ ਤੇ ਭ ਕਿਸੇ ਵੀ ਆਧੁਨਿਕ ਭਾਰਤੀ-ਆਰੀਆ ਜਾਂ ਕਿਸੇ ਵੀ ਈਰਾਨੀ ਅਥਵਾ ਯੋਰਪੀ ਆਰੀਆ ਭਾਸ਼ਾ ਵਿਚ ਨਹੀਂ ਮਿਲਦੇ।

2. ਇਨ੍ਹਾਂ ਵਿਅੰਜਨਾਂ ਦੇ ਵਾਸਤਵਿਕ ਰੂਪ ਦੀ ਪੂਰੀ ਵਿਆਖਿਆ ਭਾਸ਼ਾ-ਵਿਗਿਆਨੀਆਂ ਲਈ ਵੀ ਇਕ ਮਸਲਾ ਬਣੀ ਹੋਈ ਹੈ।

3. ਇਨ੍ਹਾਂ ਵਿਅੰਜਨਾਂ ਦਾ ਉਚਾਰਨ ਕੋਈ ਗ਼ੈਰ-ਪੰਜਾਬੀ ਠੀਕ-ਠੀਕ ਪੰਜਾਬੀਆਂ ਵਾਂਗ ਨਹੀਂ ਕਰ ਸਕਦਾ। ਇਥੋਂ ਤਕ ਕਿ ਪੰਜਾਬੀ ਦੀ ਆਪਣੀ ਉਪਭਾਸ਼ਾ ਮੁਲਤਾਨੀ ਬੋਲਣ ਵਾਲੇ ਵੀ ਇਨ੍ਹਾਂ ਧੁਨੀਆਂ ਦੇ ਉਚਾਰਨ ਵਿਚ ਕਾਫੀ ਮਿਹਨਤ ਨਾਲ ਹੀ ਸਫਲ ਹੁੰਦੇ ਹਨ।

4. ਇਨ੍ਹਾਂ ਧੁਨੀਆਂ ਦੇ ਉਚਾਰਨ ਦੇ ਨਿਯਮ ਬੜੇ ਗੁੰਝਲਦਾਰ ਹਨ। ਅਸੀਂ ਜਿਨ੍ਹਾਂ ਨੇ ਇਹ ਧੁਨੀਆਂ ਸੁਭਾਵਿਕ ਰੂਪ ਵਿਚ ਹੀ ਸਿਖੀਆਂ ਹਨ ਇਸ ਕਠਨਾਈ ਦਾ ਅਨੁਮਾਨ ਨਹੀਂ ਲਾ ਸਕਦੇ, ਪਰ ਜਦੋਂ ਇਨ੍ਹਾਂ ਦੇ ਉਚਾਰਨ ਦਾ ਪੂਰਾ ਵਿਸ਼ਲੇਸ਼ਣ ਕਰਕੇ ਜਾਚਿਆ ਜਾਵੇ ਤਾਂ ਵਿਸ਼ਵਾਸ ਹੋ ਜਾਂਦਾ ਹੈ ਕਿ ਸੱਚ-ਮੁੱਚ ਹੀ ਯਤਨ ਕਰਕੇ ਸਿਖਣ ਵਾਲਿਆਂ ਲਈ ਇਹ ਬੜੀਆਂ ਟੇਢੀਆਂ ਧੁਨੀਆਂ ਹਨ।

ਹੇਠਾਂ ਇਨ੍ਹਾਂ ਧੁਨੀਆਂ ਸੰਬੰਧੀ ਮਸਲੇ ਦੇ ਇਤਿਹਾਸਿਕ ਪਿਛੋਕੜ ਦਾ ਸੰਕੇਤ ਮਾਤਰ ਦੇ ਕੇ ਇਨ੍ਹਾਂ ਦੇ ਉਚਾਰਨ ਸੰਬੰਧੀ ਨਿਯਮਾਂ ਦਾ ਵਿਸਥਾਰ-ਪੂਰਵਕ ਵਿਵੇਚਨ ਕਰਨ ਦਾ ਯਤਨ ਕੀਤਾ ਗਿਆ ਹੈ।

ਇਕੋ ਤਰ੍ਹਾਂ ਦੇ ਲੰਮੇ-ਲੰਮੇ ਵਾਕਾਂਸ਼ ਬਾਰ-ਬਾਰ ਦੁਹਰਾਇਆਂ ਭਾਸ਼ਾ ਕੋਝੀ ਬਣ ਜਾਵੇਗੀ, ਇਸ ਲਈ ਉਚਿਤ ਹੈ ਕਿ ਭਾਸ਼ਾ ਵਿਗਿਆਨ ਨਾਲ ਸੰਬੰਧਿਤ ਤਕਨੀਕੀ ਸੰਕੇਤਾਵਲੀ ਦੀ ਸਹਾਇਤਾ ਲੈ ਲਈ ਜਾਵੇ (ੳ) 'ਹ' ਨੂੰ ਮਹਾਪ੍ਰਾਣ ਧੁਨੀ (aspirate) ਕਿਹਾ ਜਾਂਦਾ ਹੈ ਕਿਉਂਕਿ ਇਸ ਦੇ ਉਚਾਰਨ ਵਿਚ ਸਧਾਰਨ ਧੁਨੀਆਂ ਨਾਲੋਂ ਵਧੇਰੇ ਪ੍ਰਾਣ (ਸਾਹ) ਬਾਹਰ ਕੱਢਣਾ ਪੈਂਦਾ ਹੈ। ਇਸ ਲਈ 'ਹ' ਦੀ ਧੁਨੀ ਜਦੋਂ ਕਿਸੇ ਹੋਰ ਧੁਨੀ (ਵਿਅੰਜਨ ਜਾਂ ਸੁਰ) ਨਾਲ ਰਲਾ ਕੇ ਬੋਲੀ

ਜਾਵੇ, ਉਸ ਨੂੰ ਵੀ ਮਹਾ ਪ੍ਰਾਣ ਕਰ ਦਿੰਦੀ ਹੈ (ਜਿਵੇਂ ਖ, ਛ, ਝ, ਢ ਆਦਿ)।

(ਅ) ਘ, ਝ, ਢ, ਧ ਤੇ ਭ ਨੂੰ ਨਾਦੀ ਮਹਾਪ੍ਰਾਣ (voiced aspirate) ਧੁਨੀਆਂ ਆਖਦੇ ਹਾਂ। ਮਹਾਪ੍ਰਾਣ ਇਸ ਲਈ ਕਿ ਇਨ੍ਹਾਂ ਦੇ ਨਾਲ 'ਹ' (ਮਹਾ ਪ੍ਰਾਣ ਧੁਨੀ) ਸੰਯੁਕਤ ਹੈ, ਨਾਦੀ ਇਸ ਲਈ ਕਿ ਇਨ੍ਹਾਂ ਦੇ ਉਚਾਰਨ ਵਿਚ 'ਨਾਦ'* ਵੀ ਸ਼ਾਮਲ ਹੈ।

ਇੰਵ ਘ, ਝ, ਢ, ਧ ਭ ਨਾਦੀ-ਮਹਾਪ੍ਰਾਣ ਵਿਅੰਜਨ ਹਨ,
ਗ, ਜ, ਡ, ਦ, ਬ ਨਾਦੀ ਹਨ ਪਰ ਮਹਾਪ੍ਰਾਣ ਨਹੀਂ।
ਖ, ਛ, ਠ, ਥ, ਫ ਮਹਾਪ੍ਰਾਣ ਹਨ ਪਰ ਨਾਦੀ ਨਹੀਂ।
ਕ, ਚ, ਟ, ਤ, ਪ ਨਾ ਨਾਦੀ ਹਨ, ਨਾ ਹੀ ਮਹਾਪ੍ਰਾਣ।

(ੲ) ਤਿਰਛੀਆਂ ਲੀਕਾਂ /......./ ਦੇ ਵਿਚ ਠੀਕ ਉਚਾਰਨ ਦੇ ਮੁਤਾਬਕ ਲਿਖਿਆ ਜਾਂਦਾ ਹੈ, ਸਧਾਰਨ, ਪ੍ਰਚਲਿਤ ਸ਼ਬਦ ਜੋੜਾਂ (spellings) ਅਨੁਸਾਰ ਨਹੀਂ।

(ਸ) 'ਸਾਹ, ਰਾਹ, ਸ਼ਹਿਰ, ਪਹਿਰ' ਆਦਿ ਸ਼ਬਦਾਂ ਨੂੰ ਭਾਵੇਂ ਅਸੀਂ ਹਾਹੇ ਨਾਲ ਲਿਖਦੇ ਹਾਂ, ਪਰ ਪੰਜਾਬੀ, ਵਿਸ਼ੇਸ਼ ਕਰਕੇ ਮਾਝੀ, ਉਚਾਰਨ ਵਿਚ ਇਥੇ /ਹ/ ਦੀ ਧੁਨੀ ਨਹੀਂ ਬੋਲਦੀ, ਇਸ ਦੀ ਥਾਂ ਇਕ ਸੁਰ (tone) ਉਠਦੀ ਹੈ। ਇਸ ਸੁਰ ਨੂੰ ਪ੍ਰਗਟ ਕਰਨ ਲਈ ਚਿੰਨ੍ਹ ਵਰਤਿਆ ਜਾਂਦਾ ਹੈ। ਇੰਵ ਸਾਹ ਦਾ ਉਚਰਿਤ ਰੂਪ/ਸ/ ਹੈ, ਅਤੇ 'ਸ਼ਹਿਰ' ਦਾ /ਸ਼ੈ/ਰ/।

(ਹ) ਗਹੁ ਨਾਲ ਜਾਂਚਿਆਂ /ਘ, ਝ, ਢ, ਧ, ਭ/ ਅਤੇ /ਹ/ ਦੇ ਉਚਾਰਨ ਪਿਛੋਂ ਵੀ ਇਕ ਸੁਰ ਉਠਦੀ ਜਾਪਦੀ ਹੈ ਜੋ ਪਹਿਲੀ ਸੁਰ ਨਾਲੋਂ ਮੱਧਮ ਹੈ। ਇਸ ਸੁਰ ਲਈ/ਚਿੰਨ੍ਹ ਨਿਸ਼ਚਿਤ ਹੈ। ਇੰਵ 'ਘੋੜਾ' ਦਾ ਉਚਿਤ ਰੂਪ/ਘੋ/ੜਾ/ ਹੈ, ਅਤੇ 'ਹਾਰ' ਦਾ /ਹਾ/ ਰ/।

ਇਹ ਦੂਜੀ ਸੁਰ ਵਧੇਰੇ ਮਹੱਤਾ ਵਾਲੀ ਨਹੀਂ, ਇਸ ਲਈ ਲਿਖਤ ਵਿਚ ਇਸ ਨੂੰ ਉਥੇ ਹੀ ਅੰਕਿਤ ਕੀਤਾ ਜਾਂਦਾ ਹੈ, ਜਿਥੇ ਜ਼ਰੂਰੀ ਹੋਵੇ।

ਇਹ ਦੋਵੇਂ ਸੁਰਾਂ ਪੰਜਾਬੀ ਉਚਾਰਨ ਦਾ ਵਿਸ਼ੇਸ਼ ਗੁਣ ਹਨ।

ਹੁਣ ਅਸੀਂ ਆਪਣੇ ਵਾਸਤਵਿਕ ਵਿਸ਼ੇ ਵਲ ਆਉਂਦੇ ਹਾਂ। ਪੰਜਾਬੀ ਵਿਚ ਉਪਰੋਕਤ ਸੁਰਾਂ ਦਾ ਪਤਾ ਦੇਣ ਵਾਲੇ ਪਹਿਲੇ ਵਿਦਵਾਨ ਡਾਕਟਰ ਗ੍ਰਾਹਮ ਬੇਲੀ ਸਨ। ਉਨ੍ਹਾਂ ਸੰਨ 1913 ਵਿਚ ਛਾਪੀ ਆਪਣੀ ਪੁਸਤਕ 'ਏ ਪੰਜਾਬੀ ਫੁਨੈਟਿਕ ਰੀਡਰ' (A Panjabi Phonetic Reader) ਵਿਚ ਇਨ੍ਹਾਂ ਸੁਰਾਂ (tones) ਦਾ ਵਿਰਣ ਦੇ ਕੇ ਸਾਰੇ ਉਦਾਹਰਨਾਂ ਵਿਚ ਇਹ ਸੁਰਾਂ ਅੰਕਿਤ ਕੀਤੀਆਂ।

ਪਰ ਬੇਲੀ ਨੇ ਇਕ ਹੋਰ ਬੜੀ ਪਤੇ ਦੀ ਗੱਲ ਕਹੀ ਕਿ ਪੰਜਾਬੀ ਉਚਾਰਨ ਵਿਚ ਨਾਦੀ-ਮਹਾਪ੍ਰਾਣ ਧੁਨੀਆਂ /ਘ, ਝ, ਢ/ ਆਦਿ ਬਿਲਕੁਲ ਨਹੀਂ ਹਨ। ਇਨ੍ਹਾਂ ਦੀ ਥਾਂ ਪੰਜਾਬੀ ਲੋਕ ਨਾਦ-ਰਹਿਤ, ਅਲਪ ਪ੍ਰਾਣ ਧੁਨੀਆਂ /ਕ, ਚ, ਟ/ ਆਦਿ ਦਾ ਸੁਰ ਸਹਿਤ ਉਚਾਰਨ ਕਰਦੇ ਹਨ। ਸਿੱਧੇ ਸ਼ਬਦਾਂ ਵਿਚ ਬੇਲੀ ਦਾ ਭਾਵ ਇਹ ਸੀ ਕਿ ਪੰਜਾਬੀ ਉਚਾਰਨ ਵਿਚ 'ਘੋੜਾ' ਦੀ ਥਾਂ /ਕੋ /ੜਾ/ ਬੋਲਿਆ ਜਾਂਦਾ ਹੈ, ਅਤੇ ਇਵੇਂ ਹੀ 'ਝਟ' ਦੀ ਥਾਂ /ਚ/ਟ/, 'ਧਾਗਾ' ਦੀ ਥਾਂ /ਤਾ/ ਗਾ/ 'ਢੱਗਾ' ਦੀ ਥਾਂ /ਟ/ ਗਾ/ ਆਦਿ।

ਬੇਲੀ ਤੋਂ ਪਿਛੋਂ ਪੰਜਾਬੀ ਦੀਆਂ ਭਾਸ਼ਾ ਧੁਨੀਆਂ (speech sounds) ਬਾਰੇ ਲਿਖਣ ਵਾਲੇ ਲਗਭਗ ਹਰ ਲੇਖਕ ਨੇ (ਇਕ-ਦੋ ਨੂੰ ਛੱਡ ਕੇ) ਬੇਲੀ ਦੇ ਮੱਤ ਨੂੰ ਹੀ ਦੁਹਰਾਇਆ ਅਤੇ

ਸ੍ਵੀਕਾਰ ਕੀਤਾ ਹੈ ਕਿ ਪੰਜਾਬੀ ਵਿਚ ਨਾਦੀ ਮਹਾਪ੍ਰਾਣ ਵਿਅੰਜਨਾਂ ਦਾ ਵਜੂਦ ਹੀ ਨਹੀਂ ਹੈ।

ਸਾਨੂੰ ਪੰਜਾਬੀ ਬੋਲਣ ਵਾਲਿਆਂ ਨੂੰ ਇਹ ਗੱਲ ਬੜੀ ਬੇਥਵ੍ਹੀ ਜਿਹੀ ਜਾਪਦੀ ਹੈ, ਬਹੁਤੇ ਪੰਜਾਬੀ ਤਾਂ ਇਸ ਵਿਸ਼ੇ ਤੇ ਵਿਚਾਰ ਕਰਨ ਨੂੰ ਹੀ ਤਿਆਰ ਨਹੀਂ ਹੋਣਗੇ ਕਿ ਸਾਡੇ ਉਚਾਰਨ ਵਿਚ 'ਘ' ਵੀ 'ਕ' ਬਣ ਜਾਂਦਾ ਹੈ। ਇਸ ਲੇਖ ਦਾ ਮਨੋਰਥ ਪ੍ਰਤਖ ਨਿਰੀਖਣ (direct observation) ਦੇ ਆਧਾਰ ਤੇ ਬੋਲੀ ਦੇ ਮਤ ਦੀ ਪੜਚੋਲ ਕਰਨਾ ਹੈ।

5. ਨਾਦੀ ਮਹਾਪ੍ਰਾਣ ਧੁਨੀਆਂ ਦੀ ਪੜਚੋਲ ਤੋਂ ਪਹਿਲਾਂ ਮਹਾਪ੍ਰਾਣਤਾ ਦੇ ਮੂਲ 'ਹ' ਦੀ ਪੜਤਾਲ ਕਰਨੀ ਉਚਿਤ ਹੋਵੇਗੀ। ਹੇਠਾਂ ਦਿੱਤਾ ਗਿਆ ਵਿਵਰਨ ਮਾਝੀ ਦੇ ਠੇਠ ਉਚਾਰਨ ਦੇ ਆਧਾਰ ਤੇ ਹੈ, ਪੰਜਾਬੀ ਤੋਂ ਭਾਵ ਮਾਝੀ ਹੈ।

(i) ਪੰਜਾਬੀ ਉਚਾਰਨ ਵਿਚ ਸ਼ਬਦਾਂ ਦੇ ਅੰਤ ਵਿਚ /ਹ/ ਕਦੇ ਨਹੀਂ ਬੋਲਦਾ, ਕੇਵਲ ਸੁਰ ਉਠਦੀ ਹੈ; ਇਹ ਉਦਾਹਰਨ ਵੇਖੇ ਜਾਣ :

| ਲਿਖਤ ਰੂਪ | ਉਚਰਿਤ ਰੂਪ |
|---|---|
| ਰਾਹ | /ਰਾ/ |
| ਸਾਹ | /ਸਾ/ |
| ਲੀਹ | /ਲੀ/ |
| ਪੀਹ | /ਪੀ/ |
| ਬਹਿ | /ਬੈ/ |
| ਰਹਿ | /ਰੈ/ |

ਮਲਵਈ ਤੇ ਦੁਆਬੀ ਉਚਾਰਨ ਵਿਚ ਅੰਤਿਮ 'ਹ' ਕਾਇਮ ਹੈ, ਸਗੋਂ ਕਿਸੇ ਕਿਸੇ ਇਲਾਕੇ ਵਿਚ ਤਾਂ ਇਸ ਉਤੇ ਬਲ (stress) ਦੇ ਕੇ /ਰਾਹਾ/, /ਸਾਹਾ/ ਆਦਿ ਬੋਲੀਦਾ ਹੈ। ਪਰ ਮਾਝੀ ਉਚਾਰਨ ਉਤੇ ਦਿੱਤੇ ਅਨੁਸਾਰ ਹੈ ਅਤੇ ਇਹੋ ਉਚਾਰਨ ਮਾਲਵੇ-ਦੁਆਬੇ ਵਿਚ ਵੀ ਪ੍ਰਚਲਿਤ ਹੁੰਦਾ ਜਾ ਰਿਹਾ ਹੈ।

(ii) ਜੇ ਅੰਤਿਮ 'ਹ' ਕਿਸੇ ਦੂਸਰੇ ਵਿਅੰਜਨ ਨਾਲ ਮਿਲਿਆ ਹੋਇਆ ਹੋਵੇ ਤਾਂ ਵੀ ਉਸ ਦੀ ਥਾਂ ਸੁਰ ਆ ਜਾਂਦੀ ਹੈ, ਪਰ ਇਹ ਸੁਰ ਅੰਤ ਵਿਚ ਨਹੀਂ ਰਹਿੰਦੀ ਸਗੋਂ ਅਖੀਰੀ ਵਿਅੰਜਨ ਤੋਂ ਪਹਿਲਾਂ ਆ ਜਾਂਦੀ ਹੈ :

| ਲਿਖਤ ਰੂਪ | ਉਚਰਿਤ ਰੂਪ |
|---|---|
| ਬੰਨ੍ਹ | /ਬੰ /ਨ/ |
| ਰਿੰਨ੍ਹ | /ਰਿੰ /ਨ/ |
| ਵਿੰਨ੍ਹ | /ਵਿੰ /ਨ/ |
| ਗੁੰਨ੍ਹ | /ਗੁੰ /ਨ/ |
| ਥੰਮ੍ਹ | /ਥੰ /ਮ/ |

ਇਨ੍ਹਾਂ ਸ਼ਬਦਾਂ ਦਾ ਉਚਾਰਨ ਮਲਵਈ ਤੇ ਦੁਆਬੀ ਵਿਚ ਵੀ ਲਗਪਗ ਇਵੇਂ ਹੀ ਹੈ।

(iii) ਸ਼ਬਦਾਂ ਦੇ ਅਰੰਭ ਵਿਚ /ਹ/ ਦੀ ਧੁਨੀ ਠੀਕ ਬੋਲਦੀ ਹੈ, ਪਰ ਇਸ ਦੇ ਨਾਲ ਵੀ ਮੱਧਮ ਸੁਰ (low tone) ਦਾ ਰਲਾ ਅਵਸ਼ ਹੁੰਦਾ ਹੈ। ਪੰਜਾਬੀ 'ਹ' ਹੋਰ ਆਧੁਨਿਕ

ਭਾਰਤੀ ਆਰੀਆ ਭਾਸ਼ਾਵਾਂ ਦੇ 'ਹ' ਨਾਲੋਂ, ਸਗੋਂ ਲਹਿੰਦੀ 'ਹ' ਦੇ ਨਾਲੋਂ ਵੀ, ਵਖਰਾ ਹੈ। ਪਰ ਇਹ /ਹ/ ਹੀ ਹੈ–ਸੁਰ-ਯੁਕਤ /ਹ/, ਕੋਈ ਹੋਰ ਵਿਅੰਜਨ ਜਾਂ ਨਿਰੀ ਸੁਰ ਨਹੀਂ। ਨਿਰੀ ਸੁਰ ਵਿਚ ਇਹ ਵਿਸ਼ੇਸ਼ ਸਥਿਤੀ ਵਿਚ ਬਦਲ ਜਾਂਦਾ ਹੈ।

| ਲਿਖਿਤ ਰੂਪ | ਉਚਰਿਤ ਰੂਪ |
|---|---|
| ਹੋਰ | /ਹੋ /ਰ/ |
| ਹਾਰ | /ਹਾ /ਰ/ |
| ਹੋਇਆ | /ਹੋ /ਇਆ/ |
| ਹੱਸਿਆ | /ਹੱ /ਸਿਆ/ |

(iv) ਸ਼ਬਦਾਂ ਦੇ ਵਿਚਾਲੇ ਆਉਣ ਵਾਲੇ 'ਹ' ਦੀ ਸਥਿਤੀ ਇੰਞ ਹੈ :

(ਕ) ਜੇ ਵਿਚਾਲੇ ਆਉਣ ਵਾਲੇ /ਹ/ ਦੇ ਪਿਛੋਂ ਕੋਈ ਦੀਰਘ ਸੁਰ ਜਾਂ ਬਲ-ਯੁਕਤ (stressed) ਹ੍ਰਸਵ ਸ੍ਵਰ ਆਵੇ, ਅਤੇ /ਹ/ ਤੋਂ ਪਹਿਲਾਂ ਸਧਾਰਨ, ਹ੍ਰਸਵ ਸ੍ਵਰ ਹੋਵੇ, ਤਾਂ ਇਹ /ਹ/ ਸਾਫ ਬੋਲਦਾਹੈ, ਜਿਵੇਂ /ਸਹਾਰਾ/, /ਬਹਾਰੀ/, /ਸਹੇਲੀ/, /ਸਰਹੱਦ/ /ਮਸ਼ਹੂਰ/ ਆਦਿ ਵਿਚ। (ਕਈਆਂ ਲੋਕਾਂ ਦੇ ਉਚਾਰਨ ਵਿਚ ਇਨ੍ਹਾਂ ਸ਼ਬਦਾਂ ਦਾ ਰੂਪ /ਸ੍ਹਾ ਰਾ/, /ਬ੍ਹਾ ਰੀ/, /ਸ੍ਹੇ ਲੀ/ ਆਦਿ ਹੈ। ਪਰ ਵਿਦਿਆ ਦੇ ਪ੍ਰਚਾਰ ਨਾਲ ਪਹਿਲਾਂ ਦਿਤਾ ਗਿਆ ਸਪਸ਼ਟ /ਹ/ ਵਾਲਾ ਉਚਾਰਨ ਵਧੇਰੇ ਪ੍ਰਚਲਿਤ ਹੋ ਰਿਹਾ ਹੈ।)

(ਖ) ਪਰ ਜੇ ਦੀਰਘ ਜਾਂ ਬਲ ਸਹਿਤ ਹ੍ਰਸਵ ਸ੍ਵਰ /ਹ/ ਤੋਂ ਪਹਿਲਾਂ ਆਵੇ ਤਾਂ ਇਹ /ਹ/ ਸੁਰ ਵਿਚ ਬਦਲ ਜਾਂਦਾ ਹੈ, ਜਿਵੇਂ /ਬਾ ਰ/ (ਬਾਹਰ), /ਠਾ ਰ/ (ਠਾਹਰ), /ਨੈ ਰ/ (ਨਹਿਰ), /ਪੈ ਰ/ (ਪਹਿਰ), /ਲੋ ਆ/ (ਲੋਹਾ), /ਚੂ ਆ/ (ਚੂਹਾ) ਆਦਿ ਵਿਚ।

ਇਹ ਉਚਾਰਨ ਮਾਝੇ ਦਾ ਹੈ, ਮਾਲਵੇ ਤੇ ਦੁਆਬੇ ਵਿਚ, ਇਨ੍ਹਾਂ ਸਾਰੇ ਸ਼ਬਦਾਂ ਦਾ /ਹ/ ਸਾਫ ਸੁਣੀਂਦਾ ਹੈ। ਲਹਿੰਦੀ ਦੇ ਕੁਝ ਇਲਾਕਿਆਂ ਵਿਚ ਉਚਾਰਨ ਮਾਝੀ ਵਾਲਾ ਹੈ, ਕੁਝ ਵਿਚ ਮਲਵਈ ਵਾਲਾ, ਕੁਝ ਵਿਚ ਇਨ੍ਹਾਂ ਦੂਹਾਂ ਦੇ ਵਿਚਾਲੇ ਜਿਹੇ। ਜੰਮੂ ਦੀ ਬੋਲੀ ਵਿਚ ਮਾਝੇ ਨਾਲ ਮਿਲਦਾ ਉਚਾਰਨ ਹੈ, ਜਿਸ ਵਿਚ /ਹ/ ਦੀ ਥਾਂ ਸੁਰ ਬੋਲਦੀ ਹੈ; ਕਾਂਗੜੇ ਵਿਚ ਦੁਆਬੀ ਵਰਗਾ ਉਚਾਰਨ ਵਧੇਰੇ ਪ੍ਰਚਲਿਤ ਹੈ, ਜਿਸ ਵਿਚ /ਹ/ ਸਪਸ਼ਟ ਰਹਿੰਦਾ ਹੈ।

ਸੋ ਠੇਠ ਪੰਜਾਬੀ ਵਿਚ /ਹ/ ਦੇ ਉਚਾਰਨ ਬਾਰੇ ਇਹ ਨਿਯਮ ਬਣੇ :

ਸ਼ਬਦਾਂ ਦੇ ਅਰੰਭ ਵਿਚ /ਹ/ ਸਾਫ ਉਚਾਰਿਆ ਜਾਂਦਾ ਹੈ।

ਅੰਤਿਮ ਪੋਜ਼ੀਸ਼ਨ ਵਿਚ /ਹ/ ਕਦੇ ਨਹੀਂ ਬੋਲਦਾ।

ਵਿਚਕਾਰਲਾ /ਹ/ ਅੱਗੇ ਪਿਛੇ ਆਏ ਸੁਰਾਂ ਦੇ ਆਧਾਰ ਤੇ ਕਿਤੇ ਸਪਸ਼ਟ ਕਾਇਮ ਰਹਿੰਦਾ ਹੈ, ਕਿਤੇ ਸੁਰ ਵਿਚ ਬਦਲ ਜਾਂਦਾ ਹੈ।

6. ਹੁਣ ਨਾਦੀ ਮਹਾਪ੍ਰਾਣ ਧੁਨੀਆਂ ਦੀ ਪੜਤਾਲ ਕਰਦੇ ਹਾਂ।

ਸ਼ਬਦਾਂ ਦੇ ਅੰਤ ਵਿਚ ਇਹ ਧੁਨੀਆਂ ਕਦੇ ਨਹੀਂ ਬੋਲਦੀਆਂ। ਉਤੇ 5(ii) ਵਿਚ ਅਸਾਂ ਵੇਖਿਆ ਸੀ ਕਿ ਜੇ ਕਿਸੇ ਹੋਰ ਵਿਅੰਜਨ ਨਾਲ ਮਿਲਿਆ /ਹ/ ਸ਼ਬਦ ਦੇ ਅੰਤ ਵਿਚ ਆਵੇ ਤਾਂ ਉਹ ਸੁਰ ਵਿਚ ਬਦਲ ਜਾਂਦਾ ਹੈ ਅਤੇ ਇਹ ਸੁਰ ਅਖੀਰੀ ਵਿਅੰਜਨ ਤੋਂ ਪਹਿਲਾਂ ਆ ਜਾਂਦੀ ਹੈ। /ਘ, ਝ, ਢ/ ਆਦਿ ਵਿਚ ਵੀ ਤਾਂ /ਹ/ ਮਿਲਿਆ ਹੋਇਆ ਹੈ, ਸੋ ਇਥੇ ਵੀ ਬਿਲਕੁਲ (ii)

ਵਾਲੀ ਹੀ ਸਥਿਤੀ ਹੈ। ਅੰਤਿਮ /ਘ, ਝ ਆਦਿ ਵਿਚ ਰਲਿਆ ਹੋਇਆ /ਹ/ ਸੁਰ ਵਿਚ ਬਦਲ ਕੇ ਅੰਤਿਮ ਵਿਅੰਜਨ ਤੋਂ ਪਹਿਲਾਂ ਆ ਜਾਂਦਾ ਹੈ। /ਹ/ ਦੇ ਸੁਰ ਵਿਚ ਬਦਲ ਜਾਣ ਕਰਕੇ ਇਸ ਵਿਅੰਜਨ ਦੀ ਮਹਾਪ੍ਰਾਣਤਾ ਨਸ਼ਟ ਹੋ ਜਾਂਦੀ ਹੈ ਅਤੇ ਇਹ ਹੁਣ ਇਕ ਨਾਦੀ-ਅਲਪਪ੍ਰਾਣ ਵਿਅੰਜਨ ਹੋ ਜਾਂਦਾ ਹੈ :

| ਲਿਖਿਤ ਰੂਪ | ਉਚਰਿਤ ਰੂਪ |
|---|---|
| ਸੰਘ | /ਸੰ /ਗ/ |
| ਸਾਂਝ | /ਸਾਂ /ਜ/ |
| ਗੰਢ | /ਗੰ /ਡ/ |
| ਸੋਧ | /ਸੋ /ਦ/ |
| ਲਾਭ | /ਲਾ/ ਬ/ |

ਸ਼ਬਦਾਂ ਦੇ ਵਿਚਾਲੇ ਵੀ ਨਾਦੀ-ਮਹਾਪ੍ਰਾਣ ਧੁਨੀਆਂ ਦੀ ਪੁਜ਼ੀਸ਼ਨ ਠੀਕ /ਹ/ ਵਾਲੀ ਹੈ :

(ਕ) ਜਦੋਂ ਇਨ੍ਹਾਂ ਧੁਨੀਆਂ ਦੇ ਪਿਛੋਂ ਕੋਈ ਦੀਰਘ ਸੁਰ, ਜਾਂ ਬਲ-ਯੁਕਤ ਹ੍ਰਸਵ ਸੁਰ ਆਵੇ ਅਤੇ ਇਨ੍ਹਾਂ ਤੋਂ ਪਹਿਲਾਂ ਕੋਈ ਸਾਧਾਰਣ ਹ੍ਰਸਵ ਸੁਰ ਹੋਵੇ ਤਾਂ ਇਹ ਧੁਨੀਆਂ ਸਪਸ਼ਟ ਬੋਲੀਆਂ ਜਾਂਦੀਆਂ ਹਨ, ਪਰ ਮੱਧਮ ਸੁਰ ਨਾਲ ਹੁੰਦੀ ਹੈ :

| ਲਿਖਿਤ ਰੂਪ | ਉਚਰਿਤ ਰੂਪ |
|---|---|
| ਸੰਘਾੜਾ | /ਸੰਘਾ /ੜਾ/ |
| ਬੁਝਾਰਤ | /ਬੁਝਾ /ਰਤ/ |
| ਕਢਾਈ | /ਕਢਾ /ਈ/ |
| ਵਧੇਰੇ | /ਵਧੇ /ਰੇ/ |
| ਸੰਭਾਲ | /ਸੰਭਾ /ਲ/ |

ਇੱਥੇ ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਉਤੇ ਦਿੱਤੇ ਗਏ ਉਦਾਹਰਨਾਂ ਵਿਚ ਆਈਆਂ ਮਹਾਪ੍ਰਾਣ ਧੁਨੀਆਂ ਦਾ ਉਚਾਰਨ ਸ਼ਬਦਾਂ ਦੇ ਅਰੰਭ ਵਿਚ ਆਉਣ ਵਾਲੀਆਂ ਇਨ੍ਹਾਂ ਹੀ ਧੁਨੀਆਂ ਨਾਲੋਂ ਵੱਖਰਾ ਹੈ। ਇੱਥੇ (ਵਿਚਾਲੇ) ਆਏ /ਘ, ਝ, ਢ/ ਆਦੀ ਹਿੰਦੀ ਅਥਵਾ ਲਹਿੰਦੀ ਦੇ /ਘ, ਝ, ਢ/ ਆਦਿ ਨਾਲ ਮਿਲਦੇ-ਜੁਲਦੇ ਹਨ।

ਇਨ੍ਹਾਂ ਉਦਾਹਰਨਾਂ ਵਿਚ ਨਾਦੀ-ਮਹਾਪ੍ਰਾਣ ਧੁਨੀਆਂ ਦਾ ਉਚਾਰਨ ਸਪੱਸ਼ਟ ਤੇ ਪ੍ਰਤੱਖ ਹੈ। ਇਸ ਲਈ ਇਹ ਕਹਿਣਾ ਕਿ ਪੰਜਾਬੀ ਵਿਚ ਇਹ ਵਿਅੰਜਨ ਮੌਜੂਦ ਹੀ ਨਹੀਂ, ਠੀਕ ਨਹੀਂ ਮੰਨਿਆ ਜਾ ਸਕਦਾ। ਉਤਲੇ ਉਦਾਹਰਨਾਂ ਵਿਚ ਅਤੇ ਇਹੋ ਜਿਹੇ ਹੋਰ ਅਨੇਕਾਂ ਉਦਾਹਰਨਾਂ ਵਿਚ ਬਿਨਾ ਕਿਸੇ ਸ਼ੱਕ ਜਾਂ ਸੰਦੇਹ ਦੇ ਨਾਦੀ-ਮਹਾਪ੍ਰਾਣ ਵਿਅੰਜਨ ਹਾਜ਼ਰ ਹਨ। ਇਹੋ ਜਿਹੇ ਹੀ ਕੁਝ ਹੋਰ ਨਮੂਨੇ ਇਹ ਹਨ :

/ਸੰਘਾ /ਸਣ/, /ਮਘੋ /ਰਾ/, /ਲੰਘਾ/ਇਆ/, /ਬੁਝਾ /ਈ/, /ਮੜੇ /ਲ/, /ਸਢੋ /ਰਾ/, /ਵਢਾ /ਈ/, /ਸੁਧਾ /ਈ/, /ਵਧਾ /ਈ/, /ਅਧੂ /ਰਾ/, /ਚੁਭਾ /ਇਆ/।

ਇਨ੍ਹਾਂ ਧੁਨੀਆਂ ਦਾ ਆਪਣੇ ਨਾਲ ਦੀਆਂ ਅਲਪਪ੍ਰਾਣ ਧੁਨੀਆਂ ਨਾਲੋਂ ਚੋਖਾ ਫਰਕ ਹੈ ਜੋ ਹੇਠਾਂ ਦਿੱਤੇ ਗਏ ਉਦਾਹਰਨਾਂ ਵਿਚੋਂ ਜਾਂਚਿਆ ਜਾ ਸਕਦਾ ਹੈ :

/ਲੰਘਾ/ (ਲੰਘਾ)..../ਲਾਂ /ਗਾ/ (ਲਾਂਘਾ) /ਸੁਝਾ/ (ਸੁਝਾ)....../ਸੁੱ /ਜੀ/ (ਸੁੱਝੀ) /ਕਢਾ /ਈ/ (ਕਢਾਈ)......../ਕੱ /ਡ/, (ਕੱਢ) /ਸੁਧਾ /ਈ/ (ਸੁਧਾਈ)....../ਸੋ /ਦੀ/ (ਸੋਧੀ) /ਸੰਭਾ /ਲ/ (ਸੰਭਾਂਲ)...../ਸੰ /ਬਲ/ (ਸੰਭਲ)

ਇੰਞ ਪੰਜਾਬੀ ਵਿਚ ਨਾਦੀ-ਮਹਾਪ੍ਰਾਣ ਧੁਨੀਆਂ ਅਵਸ਼ ਹਨ, ਜੇ ਹੋਰ ਸਥਿਤੀਆਂ ਵਿਚ ਇਨ੍ਹਾਂ ਦੀ ਹੋਂਦ ਬਾਰੇ ਕੋਈ ਸੰਦੇਹ ਹੋਵੇ ਤਾਂ ਉੱਤੇ ਦਿੱਤੀ ਗਈ ਸਥਿਤੀ ਵਿਚ ਤਾਂ ਸ਼ੱਕ ਦੀ ਕੋਈ ਗੁੰਜਾਇਸ਼ ਨਹੀਂ।

(ਖ) ਜਿਵੇਂ ਕਿ ਉਤੇ (ਖ) ਵਿਚ /ਹ/ ਦੀ ਧੁਨੀ ਬਾਰੇ ਵੇਖਿਆ ਸੀ ਕਿ ਸ਼ਬਦਾਂ ਦੇ ਵਿਚਾਲੇ ਜੇ /ਹ/ ਤੋਂ ਪਹਿਲਾਂ ਦੀਰਘ ਜਾਂ ਬਲ-ਯੁਕਤ ਹ੍ਰਸਵ ਸ੍ਵਰ ਆ ਜਾਵੇ ਤਾਂ ਇਹ /ਹ/ ਸੁਰ ਵਿਚ ਬਦਲ ਜਾਂਦਾ ਹੈ। ਠੀਕ ਇਹੋ ਦਸ਼ਾ ਨਾਦੀ ਮਹਾਪ੍ਰਾਣ ਧੁਨੀਆਂ ਦੀ ਹੈ। ਸ਼ਬਦਾਂ ਦੇ ਵਿਚਾਲੇ ਇਨ੍ਹਾਂ ਤੋਂ ਪਹਿਲਾਂ ਦੀਰਘ ਜਾਂ ਦਬਾ ਵਾਲਾ ਹ੍ਰਸਵ ਸ੍ਵਰ ਆ ਜਾਵੇ ਤਾਂ ਇਹ ਧੁਨੀਆਂ ਅਲਪਪ੍ਰਾਣ ਹੋ ਜਾਂਦੀਆਂ ਹਨ ਅਤੇ ਇਨ੍ਹਾਂ ਤੋਂ ਪਹਿਲਾਂ ਸੁਰ ਆ ਜਾਂਦੀ ਹੈ।

/ਸੰ /ਗਾ/ (ਸੰਘਾ)
/ਬੋ /ਜਾ/ (ਬੋਝਾ)
/ਮੋ /ਡਾ/ (ਮੋਢਾ)
/ਸਿੱ /ਦਾ/ (ਸਿੱਧਾ)
/ਲਾਂ /ਬੇ/ (ਲਾਂਭੇ)

ਸੋ ਵਿਸ਼ੇਸ਼ ਮਹੱਤਾ ਪਹਿਲਾਂ ਆਉਣ ਵਾਲੇ ਸ੍ਵਰ ਦੀ ਹੈ ਜੇ ਉਹ ਸਧਾਰਨ ਹ੍ਰਸਵ ਸ੍ਵਰ ਹੋਵੇ ਤਾਂ ਨਾਦੀ ਪ੍ਰਾਣ ਧੁਨੀਆਂ ਸਪਸ਼ਟ ਬੋਲੀਆਂ ਜਾਂਦੀਆਂ ਹਨ। ਜੇ ਪਹਿਲਾਂ ਆਉਣ ਵਾਲਾ ਸ੍ਵਰ ਦੀਰਘ ਜਾਂ ਬਲਯੁਕਤ ਹ੍ਰਸਵ ਹੋਵੇ ਤਾਂ ਉਹ ਮਹਾਪ੍ਰਾਣਤਾ ਨੂੰ ਸੁਰ ਵਿਚ ਬਦਲ ਕੇ ਆਪਣੇ ਵਲ ਖਿੱਚ ਲੈਂਦਾ ਹੈ।

(ਗ) ਹੁਣ ਰਹਿ ਗਿਆ ਸਵਾਲ ਅਰੰਭਿਕ ਸਥਿਤੀ ਦਾ। ਸ਼ਬਦਾਂ ਦੇ ਅਰੰਭ ਵਿਚ ਆਉਣ ਵਾਲੇ /ਘ, ਝ, ਢ/ ਆਦਿ ਦਾ ਉਚਾਰਨ ਹਿੰਦੀ ਜਾਂ ਲਹਿੰਦੀ ਦੇ /ਘ, ਝ, ਢ/ ਆਦਿ ਨਾਲੋਂ ਅਵੱਸ਼ ਹੀ ਵੱਖਰਾ ਹੈ। ਬੇਲੀ ਦਾ ਮੱਤ ਹੈ ਕਿ "ਘੋੜਾ" ਦਾ 'ਘ' ਵਾਸਤਵ ਵਿਚ ਸੁਰਯੁਕਤ /ਕ/ ਹੈ। ਪਰ ਸਾਨੂੰ ਇਹ ਗੱਲ ਜਚਦੀ ਨਹੀਂ। "ਘੋੜਾ" ਦੇ ਪਹਿਲੇ ਵਿਅੰਜਨ ਨਾਲ ਸੁਰ ਜ਼ਰੂਰ ਬੋਲਦੀ ਹੈ, ਪਰ ਉਹ ਸੁਰ ਵਿਅੰਜਨ ਦੇ ਅਸਲੇ ਨੂੰ ਨਹੀਂ ਬਦਲ ਸਕਦੀ, ਸੁਰ ਨਾਲ /ਘ/ ਦਾ /ਕ/ ਨਹੀਂ ਬਣ ਸਕਦਾ। ਮੇਰੀ ਨਿੱਜੀ ਰਾਏ ਇਹ ਹੈ ਕਿ ਜੇ "ਘੋੜਾ" ਦੇ ਪਹਿਲਾਂ ਵਿਅੰਜਨ ਨਾਲ ਸੁਰ ਉਠਦੀ ਹੈ (ਅਤੇ ਇਹ ਜ਼ਰੂਰ ਉਠਦੀ ਹੈ) ਤਾਂ ਇਹ ਵਿਅੰਜਨ ਹੈ ਹੀ /ਘ/, ਇਹ /ਕ/ ਹੋ ਹੀ ਨਹੀਂ ਸਕਦਾ, ਕਿਉਂਕਿ ਸੁਰ ਪੰਜਾਬੀ /ਘ/ਝ/ /ਢ/ ਆਦਿ ਦੇ ਅਸਲੇ ਦਾ ਗੁਣ (ihevent quality) ਹੈ, /ਕ/ ਵਿਚ ਇਹ ਗੁਣ ਮੌਜੂਦ ਹੀ ਨਹੀਂ।

ਪਰ ਇਹ ਕਿਵੇਂ ਮੰਨਿਆ ਜਾਵੇ ਕਿ ਸੁਰ ਪੰਜਾਬੀ ਦੀਆਂ ਨਾਦੀ ਮਹਾਪ੍ਰਾਣ ਧੁਨੀਆਂ ਦਾ ਅਸਲੇ ਦਾ ਗੁਣ ਹੈ? ਪਿਛੇ ਅਸਾਂ ਇਹ ਵੇਖਿਆ ਹੈ ਕਿ ਅੰਤਿਮ ਅਤੇ ਵਿਚਾਲੇ ਦੀ ਪੋਜ਼ੀਸ਼ਨ ਵਿਚ ਨਾਦੀ ਮਹਾਪ੍ਰਾਣ ਧੁਨੀਆਂ ਬਿਲਕੁਲ ਉਸ ਤਰ੍ਹਾਂ ਨਿਭਦੀਆਂ ਹਨ ਜਿਵੇਂ /ਹ/ ਚਲਦਾ ਹੈ, ਅਥਵਾ ਇਨ੍ਹਾਂ ਧੁਨੀਆਂ ਵਿਚ /ਹ/ ਵਾਲੇ ਗੁਣ ਮੌਜੂਦ ਹਨ। ਇਹ ਹੋਣੇ ਹੀ ਹੋਏ, ਕਿਉਂਕਿ

ਇਨ੍ਹਾਂ ਵਿਚ /ਹ/ ਖ਼ੁਦ ਮੌਜੂਦ ਹੈ। /ਹ/ ਦੇ ਵਰਣਨ ਵਿਚ ਅਸਾਂ ਇਹ ਵੀ ਵੇਖਿਆ ਸੀ ਕਿ ਪੰਜਾਬੀ /ਹ/ ਵਿਚ ਸੁਰ ਦਾ ਗੁਣ ਬੀਜ ਰੂਪ ਵਿਚ ਸਥਿਰ ਹੈ। ਇਹੋ ਸੁਰ ਨਾਦੀ ਮਹਾਪ੍ਰਾਣ ਧੁਨੀਆਂ ਵਿਚ ਹਰ ਥਾਂ ਵੇਖੀ ਗਈ ਹੈ। ਇਸ ਤੋਂ ਵੀ ਸਿੱਧ ਹੋਇਆ ਕਿ ਪੰਜਾਬੀ ਦੀਆਂ ਇਨ੍ਹਾਂ ਧੁਨੀਆਂ ਵਿਚ /ਹ/ (ਮਹਾਪ੍ਰਾਣਤਾ) ਮੌਜੂਦ ਹੈ, ਅਤੇ ਇਨ੍ਹਾਂ ਵਿਚਲੀ ਸੁਰ ਇਸ /ਹ/ ਤੋਂ ਹੀ ਇਨ੍ਹਾਂ ਧੁਨੀਆਂ ਨੂੰ ਮਿਲੀ ਹੈ। ਜੇ ਇਨ੍ਹਾਂ ਦੇ ਨਾਲ /ਹ/ ਨ ਮਿਲਦਾ ਤਾਂ ਇਨ੍ਹਾਂ ਵਿਚ ਇਹ ਸੁਰ ਵੀ ਨਹੀਂ ਸੀ ਹੋਣੀ। ਇਹੋ ਸੁਰ "ਘੋੜਾ" ਦੇ ਪਹਿਲੇ ਵਿਅੰਜਨ ਵਿਚ ਹੈ, ਸੋ ਇਹ ਵਿਅੰਜਨ ਅਵਸ਼ ਹੀ ਮਹਾਪ੍ਰਾਣ (ਹ-ਯੁਕਤ) ਹੈ। ਪਰ /ਕ/ ਮਹਾਪ੍ਰਾਣ ਨਹੀਂ। ਮਹਾਪ੍ਰਾਣ /ਘ/ ਹੈ। "ਘੋੜਾ" ਦੀ ਪਹਿਲੀ ਧੁਨੀ ਨੂੰ /ਲ/ ਮੰਨਣ ਲਈ ਤਾਂ ਬੇਲੀ ਸਾਹਿਬ ਵੀ ਤਿਆਰ ਨਹੀਂ ਹੋਏ, ਫਿਰ ਇਹ /ਘ/ ਹੀ ਹੋ ਸਕਦੀ ਹੈ।

ਅਵਸ਼ ਹੀ ਇਹ /ਘ/ ਹੈ: ਹਿੰਦੀ ਜਾਂ ਲਹਿੰਦੀ ਵਾਲਾ /ਘ/ ਨਹੀਂ, ਪੰਜਾਬੀ ਦਾ ਆਪਣਾ /ਘ/, ਜਿਸ ਵਿਚ ਪੰਜਾਬੀ ਦਾ ਆਪਣਾ ਮਹਾਪ੍ਰਾਣ /ਹ/ ਮਿਲਿਆ ਹੋਇਆ ਹੈ। ਕਿਉਂਕਿ ਪੰਜਾਬੀ /ਹ/ ਹਿੰਦੀ ਆਦਿ ਦੇ /ਹ/ ਨਾਲੋਂ ਵਖਰਾ ਹੈ, ਇਸ ਲਈ /ਘ/ (ਤੇ /ਝ, ਢ/ ਆਦਿ) ਨੇ ਵੀ ਵੱਖਰਾ ਹੋਣਾ ਹੀ ਸੀ।

ਇੰਝ ਪੰਜਾਬੀ ਦੇ /ਘ, ਝ, ਢ, ਧ, ਭ/ ਵਿਅੰਜਨਾਂ ਬਾਰੇ ਸਿੱਧ ਹੋਇਆ ਕਿ :

(i) ਇਹ ਵਿਅੰਜਨ (ਨਾਦੀ ਮਹਾਪ੍ਰਾਣ ਵਿਅੰਜਨ) ਪੰਜਾਬੀ ਉਚਾਰਨ ਵਿਚ ਅਵੱਸ਼ ਹੀ ਮੌਜੂਦ ਹਨ।

(ii) ਸ਼ਬਦਾਂ ਦੇ ਅਰੰਭ ਵਿਚ ਇਨ੍ਹਾਂ ਵਿਅੰਜਨਾਂ ਦਾ ਉਚਾਰਨ ਹਿੰਦੀ ਆਦਿ ਦੇ ਸਾਵੇਂ ਵਿਅੰਜਨਾਂ ਨਾਲੋਂ ਕੁਝ ਅੱਡਰਾ ਹੈ।

(iii) ਸ਼ਬਦਾਂ ਦੇ ਅੰਤ ਵਿਚ ਇਹ ਧੁਨੀਆਂ ਨਹੀਂ ਮਿਲਦੀਆਂ।

(iv) ਸ਼ਬਦਾਂ ਦੇ ਵਿਚਾਲੇ ਇਹ ਵਿਸ਼ੇਸ਼ ਸਥਿਤੀ ਵਿਚ ਆਉਂਦੀਆਂ ਹਨ, ਜਿਸ ਦਾ ਵੇਰਵਾ ਉਤੇ ਦਿੱਤਾ ਗਿਆ ਹੈ।

(v) ਸੁਰ ਇਨ੍ਹਾਂ ਧੁਨੀਆਂ ਦਾ ਖਾਸਾ ਹੈ।

ਅਜੇ ਇਹ ਜਾਚਣਾ ਬਾਕੀ ਹੈ ਕਿ ਪੰਜਾਬੀ /ਹ/ ਦਾ ਦੂਜੀਆਂ ਭਾਰਤੀ-ਆਰੀਆ ਭਾਸ਼ਾਵਾਂ (ਹਿੰਦੀ ਆਦਿ) ਦੇ /ਹ/ ਨਾਲੋਂ ਕੀ ਫਰਕ ਹੈ। ਇਸ ਪ੍ਰਸ਼ਨ ਦਾ ਠੀਕ ਉੱਤਰ ਲੱਭਣ ਲਈ ਤਾਂ ਆਧੁਨਿਕ ਢੰਗ ਦੀਆਂ ਮਸ਼ੀਨਾਂ ਦੀ ਜ਼ਰੂਰਤ ਹੈ। ਕੇਵਲ ਨਿਜੀ ਤਜਰਬੇ ਦੇ ਆਧਾਰ ਤੇ ਮੈਂ ਕੁਝ ਨਤੀਜੇ ਕੱਢੇ ਹਨ, ਜਿਨ੍ਹਾਂ ਵਿਚ ਥੋੜ੍ਹੇ ਬਹੁਤ ਸੁਧਾਰ ਦੀ ਗੁੰਜਾਇਸ਼ ਹੋ ਸਕਦੀ ਹੈ।

ਇਹ ਮੰਨਿਆ ਜਾਂਦਾ ਹੈ ਕਿ ਭਾਰਤੀ ਆਰੀਆ ਭਾਸ਼ਾਵਾਂ ਦਾ /ਹ/ ਨਾਦੀ ਹੈ, ਪਰ ਜਦੋਂ ਇਹ ਨਾਦ-ਰਹਿਤ ਧੁਨੀਆਂ ਦੇ ਨਾਲ ਸੰਯੁਕਤ ਰੂਪ ਵਿਚ ਆਉਂਦਾ ਹੈ, ਆਪ ਵੀ ਨਾਦ-ਰਹਿਤ ਹੋ ਜਾਂਦਾ ਹੈ, ਜਿਵੇਂ ਖ, ਛ, ਠ, ਥ ਤੇ ਫ ਨਾਲ। ਪਰ ਨਾਦੀ ਵਿਅੰਜਨਾਂ ਨਾਲ ਮਿਲ ਕੇ ਨਾਦੀ ਹੀ ਰਹਿੰਦਾ ਹੈ।

ਮੇਰੀ ਰਾਏ ਇਹ ਹੈ ਕਿ ਪੰਜਾਬੀ (ਅਥਵਾ ਮਾਝੀ) /ਹ/ ਸਦਾ ਹੀ ਨਾਦ ਰਹਿਤ ਹੈ। ਮਲਵਈ ਤੇ ਦੁਆਬੀ /ਹ/ ਵੀ ਲਗਪਗ ਮਾਝੀ /ਹ/ ਵਰਗਾ ਹੀ ਹੈ ਪਰ ਇਹ ਵਿਸ਼ੇਸ਼ ਸਥਿਤੀਆਂ ਵਿਚ ਨਾਦੀ ਹੋ ਸਕਦਾ ਹੈ। ਲਹਿੰਦੀ /ਹ/ ਨਾਦੀ ਹੈ, ਅਤੇ ਇਸ ਦਾ ਉਚਾਰਨ

ਮਾਝੀ /ਹ/ ਨਾਲੋਂ ਵੱਖਰਾ ਹੈ। ਮਾਝੀ /ਹ/ ਵਿਚ ਨਾਦ ਨਹੀਂ ਜਾਪਦਾ। ਮੇਰੀ ਆਪਣੀ ਮਾਤ-ਭਾਸ਼ਾ ਮਾਝੀ ਹੈ। ਮੈਂ ਉਤੇ ਦੱਸੇ ਗਏ ਤਜਰਬੇ ਅਨੁਸਾਰ ਆਪਣੀ ਬੋਲਚਾਲ ਦਾ /ਹ/ ਕਈ ਵਾਰ ਪਰਖਿਆ ਹੈ, ਇਸ ਵਿਚ ਨਾਦ ਨਹੀਂ ਜਾਪਦਾ।

/ਹ/ ਦਾ ਇਹ ਗੁਣ ਉਨ੍ਹਾਂ ਧੁਨੀਆਂ ਨੂੰ ਵੀ ਪ੍ਰਭਾਵਿਤ ਕਰਦਾ ਹੈ, ਜਿਨ੍ਹਾਂ ਨਾਲ ਇਹ ਸਮੀਕਰਨ ਦੁਆਰਾ ਮਿਲਦਾ ਹੈ। ਇਸੇ ਲਈ ਹੀ ਪੰਜਾਬੀ /ਘ, ਝ, ਢ/ ਆਦਿ ਵਿਚ ਨਾਦ ਦੀ ਮਾਤ੍ਰਾ ਬਹੁਤ ਘੱਟ ਜਾਪਦੀ ਹੈ, ਹਿੰਦੀ ਅਤੇ ਲਹਿੰਦੀ ਦੀਆਂ ਸਾਵੀਆਂ ਧੁਨੀਆਂ ਨਾਲੋਂ ਬਹੁਤ ਹੀ ਘੱਟ।

ਪੰਜਾਬੀ /ਹ/ ਅਤੇ ਨਾਦੀ-ਮਹਾਪ੍ਰਾਣ ਵਿਅੰਜਨਾਂ ਵਿਚ ਸੁਰ ਹੈ, ਜੋ ਹਿੰਦੀ ਆਦਿ ਦੀਆਂ ਇਨ੍ਹਾਂ ਹੀ ਧੁਨੀਆਂ ਵਿਚ ਨਹੀਂ ਮਿਲਦੀ। ਇਹ ਦੂਜਾ ਅੰਤਰ ਹੈ।

ਮਸ਼ੀਨ ਨਾਲ ਪਰਖਿਆਂ ਸ਼ਾਇਦ ਕੋਈ ਹੋਰ ਵੀ ਫਰਕ ਲੱਭ ਪਵੇ। ਉਤੇ ਵਰਣਨ ਕੀਤੇ ਗਏ ਤੱਤਾਂ ਦੇ ਠੀਕ ਸਿੱਧ ਹੋਣ ਉਤੇ ਵੀ ਅਜੇ ਇਹ ਨਹੀਂ ਜਾਣਿਆ ਜਾ ਸਕਿਆ ਕਿ ਇਨ੍ਹਾਂ ਧੁਨੀਆਂ ਦੀ ਮੁਢਲੀ ਸਥਿਤੀ (initial occurrence) ਤਥਾ ਵਿਚਾਲੇ ਦੀ ਅਤੇ ਅੰਤਿਮ ਸਥਿਤੀ ਵਿਚ ਇਨਾਂ ਅੰਤਰ ਹੋਣ ਦੇ ਕੀ ਕਾਰਨ ਹਨ।

# ਪੰਜਾਬੀ ਵਿਚ ਸ਼ਬਦ-ਸਿਰਜਣਾ ਦੀਆਂ ਸਮੱਸਿਆਵਾਂ

ਭਾਸ਼ਾ ਸ਼ਬਦਾਂ ਦਾ ਸਮੂਹ ਹੈ। ਸ਼ਬਦ ਹਰ ਭਾਸ਼ਾ ਦੀ ਆਪਣੀ ਨਿਸ਼ਚਿਤ ਵਿਉਂਤ ਅਨੁਸਾਰ ਵਾਕਾਂ ਵਿਚ ਪਰੋਏ ਜਾਂਦੇ ਹਨ। ਸੰਸਾਰ ਵਿਚ ਨਵੀਆਂ ਵਸਤਾਂ, ਵਪਾਰ ਤੇ ਸੰਕਲਪ ਉਪਜਦੇ ਰਹਿੰਦੇ ਹਨ, ਜਿਨ੍ਹਾਂ ਨੂੰ ਪ੍ਰਗਟਾਉਣ ਲਈ ਨਵੇਂ ਸ਼ਬਦਾਂ ਦੀ ਲੋੜ ਪੈਂਦੀ ਹੈ। ਹਰ ਵਸਤ, ਹਰ ਕਿਰਿਆ ਤੇ ਹਰ ਸੰਕਲਪ ਦਾ ਕੋਈ ਨਾਮ ਰੱਖਣਾ ਜ਼ਰੂਰੀ ਹੈ।ਭਾਸ਼ਾ ਦਾ ਪ੍ਰਮਾਣ ਪੱਤਰ ਮਿਲਣ ਤੋਂ ਬਿਨਾ ਕਿਸੇ ਵਸਤ, ਸੰਕਲਪ ਆਦਿ ਦੀ ਹੋਂਦ ਕਾਇਮ ਰਹਿਣੀ ਹੀ ਸੰਭਵ ਨਹੀਂ। ਆਮ ਲੋਕਾਂ ਦੀ ਵਰਤੋਂ ਵਿਚ ਆਉਣ ਵਾਲੀਆਂ ਵਸਤਾਂ ਦੇ ਨਾਮ ਤਾਂ ਆਮ ਤੌਰ ਤੇ ਆਪਣੇ ਆਪ ਹੀ ਪੁੰਗਰ ਪੈਂਦੇ ਹਨ-ਰੇਲ ਦੇ ਕੰਪਾਰਟਮੈਂਟ ਲਈ ਸ਼ਬਦ 'ਡੱਬਾ', ਟੈਲੀਗ੍ਰਾਮ ਲਈ 'ਤਾਰ', ਦਸ ਨਵੇਂ ਪੈਸੇ ਦੇ ਸਿੱਕੇ ਲਈ 'ਦਸੀ' ਆਪਣੇ ਆਪ ਹੀ ਪ੍ਰਚਲਿਤ ਹੋ ਗਏ ਹਨ। ਕਈ ਵਾਰੀ ਵਿਦੇਸ਼ਾਂ ਤੋਂ ਆਈਆਂ ਵਸਤਾਂ ਦੇ ਵਿਦੇਸ਼ੀ ਨਾਮ ਵੀ ਨਾਲ ਹੀ ਆ ਜਾਂਦੇ ਹਨ, ਜੋ ਦੇਸੀ ਭਾਸ਼ਾ ਦੀ ਧੁਨੀ ਵਿਉਂਤ ਅਨੁਸਾਰ ਆਪਣੇ ਮੂਲ ਰੂਪ ਵਿਚ ਕੁਝ ਹੇਰ-ਫੇਰ ਕਰਕੇ ਚਾਲੂ ਹੋ ਜਾਂਦੇ ਹਨ। post card ਲਈ 'ਕਾਟ', engine ਲਈ 'ਇੰਵਣ', platoon ਲਈ 'ਪਲਟਣ' ਇਸੇ ਤਰ੍ਹਾਂ ਹੀ ਬਣੇ ਹਨ।

ਪਰ ਪੰਜਾਬੀ ਦੀ ਅਜੋਕੀ ਲੋੜ ਉਪਰੋਕਤ ਵਿਉਂਤਾਂ ਨਾਲ ਪੂਰੀ ਨਹੀਂ ਹੋ ਸਕਦੀ। ਰਾਜ-ਕਾਜ ਦੀ ਭਾਸ਼ਾ ਤੇ ਸਿਖਿਆ ਦਾ ਮਾਧਿਅਮ ਬਣਨ ਪਿਛੋਂ ਪੰਜਾਬੀ ਨੂੰ ਹਜ਼ਾਰਾਂ ਦੀ ਗਿਣਤੀ ਵਿਚ ਅਜਿਹੇ ਸ਼ਬਦਾਂ ਦੀ ਲੋੜ ਹੈ ਜੋ ਪਹਿਲਾਂ ਇਸ ਭਾਸ਼ਾ ਵਿਚ ਮੌਜੂਦ ਨਹੀਂ। ਇਹ ਲੋੜ ਅਗੇ ਦਸੀਆਂ ਵਿਧੀਆਂ ਨਾਲ ਪੂਰੀ ਕੀਤੀ ਜਾ ਸਕਦੀ ਹੈ :

(ਕ) ਪੰਜਾਬੀ ਦੇ ਆਪਣੇ ਸ਼ਬਦਾਂ ਵਿਚ ਕੁਝ ਅਰਥ ਵਿਸਤਾਰ ਕਰਕੇ ਉਹਨਾਂ ਨੂੰ ਨਵੀਆਂ ਵਸਤਾਂ, ਸੰਕਲਪਾਂ ਆਦਿ ਲਈ ਵਰਤਿਆ ਜਾਵੇ।

(ਖ) ਪ੍ਰਚਲਿਤ ਸ਼ਬਦਾਂ ਨੂੰ ਅਗੇਤਰ, ਪਿਛੇਤਰ ਲਾ ਕੇ ਨਵੇਂ ਰੂਪ ਬਣਾ ਲਏ ਜਾਣ।

(ਗ) ਅੰਗਰੇਜ਼ੀ ਦੇ ਜਾਂ ਅੰਤਰਰਾਸ਼ਟਰੀ ਸ਼ਬਦ ਹੀ ਪੰਜਾਬੀ ਵਿਚ ਅਪਨਾ ਲਏ ਜਾਣ।

(ਘ) ਸੰਸਕ੍ਰਿਤ ਦੇ ਸ਼ਬਦ ਭੰਡਾਰ ਤੋਂ ਸਹਾਇਤਾ ਲਈ ਜਾਵੇ। ਅੱਗੇ ਇਹਨਾਂ ਵਿਧੀਆਂ ਬਾਰੇ ਸੰਖੇਪ ਵਿਚ ਵਿਚਾਰ ਕੀਤੀ ਜਾਵੇਗੀ।

(ਕ) ਪੰਜਾਬੀ ਦਾ ਆਪਣਾ ਸ਼ਬਦ ਭੰਡਾਰ ਵਿਸ਼ਾਲ ਹੈ। ਪ੍ਰਾਚੀਨ ਕਾਲ ਤੇ ਮੱਧ-ਕਾਲ ਦੀ ਸਭਿਅਤਾ ਨਾਲ ਸੰਬੰਧਿਤ ਪੰਜਾਬੀ ਸ਼ਬਦਾਵਲੀ ਸੰਸਾਰ ਦੀ ਕਿਸੇ ਵੀ ਭਾਸ਼ਾ ਨਾਲੋਂ ਘੱਟ ਨਹੀਂ। ਇਥੇ ਇਹ ਗੱਲ ਯਾਦ ਰਖਣ ਵਾਲੀ ਹੈ ਕਿ ਇਹ ਸਾਰੀ ਸ਼ਬਦਾਵਲੀ ਨਿਰੋਲ ਸੰਸਕ੍ਰਿਤ

ਸਰੋਤ ਦੀ ਨਹੀਂ। ਪ੍ਰਾਚੀਨ ਕਾਲ ਵਿਚ ਅਨੇਕਾਂ ਹੀ ਸ਼ਬਦ ਸਾਡੀ ਭਾਸ਼ਾ ਨੇ ਮੁੰਡਾ ਭਾਸ਼ਾਵਾਂ ਤੋਂ ਲਏ। ਮਗਰੋਂ ਮੱਧ-ਕਾਲ ਵਿਚ ਅਰਬੀ-ਫਾਰਸੀ ਮੂਲ ਦੇ ਸੈਂਕੜੇ ਸ਼ਬਦ ਪੰਜਾਬੀ ਨੇ ਅਪਨਾਏ। ਪਰ ਅੱਜ ਇਹ ਪਰਾਏ ਸ਼ਬਦ ਨਹੀਂ ਕਹੇ ਜਾ ਸਕਦੇ, ਇਹ ਪੰਜਾਬੀ ਦਾ ਆਪਣਾ ਵਿਰਸਾ ਹਨ। 'ਮੁੰਡਾ' ਤੇ 'ਕੁੜੀ' ਜਿਹੇ ਘਰੋਗੀ ਸ਼ਬਦ ਵੀ ਸੰਸਕ੍ਰਿਤ ਮੂਲ ਦੇ ਨਹੀਂ, ਇਹ ਅਸਾਂ ਮੁੰਡਾ ਭਾਸ਼ਾ ਤੋਂ ਲਏ ਹਨ। ਪਰ ਅੱਜ ਇਹ ਹਰ ਪੱਖ ਤੋਂ ਪੰਜਾਬੀ ਦੇ ਆਪਣੇ ਸ਼ਬਦ ਹਨ।

ਪੰਜਾਬੀ ਦੇ ਭੰਡਾਰ ਵਿਚੋਂ ਅਨੇਕਾਂ ਅਜਿਹੇ ਸ਼ਬਦ ਲੱਭ ਸਕਦੇ ਹਨ, ਜਿਨ੍ਹਾਂ ਨੂੰ ਨਵੇਂ ਸੰਕਲਪਾਂ ਲਈ ਵਰਤਿਆ ਜਾ ਸਕਦਾ ਹੈ। ਹਿੰਦੀ ਦੀਆਂ ਹਿਸਾਬ ਦੀਆਂ ਕਿਤਾਬਾਂ ਵਿਚੋਂ ਸ਼ਬਦ 'ਖੇਤਰ-ਫਲ' ਚੁਰਾਇਆ ਗਿਆ ਹੈ, ਜਦੋਂ ਪੰਜਾਬੀ ਦਾ ਆਪਣਾ ਸ਼ਬਦ 'ਪਿੜ' ਇਹਨਾਂ ਹੀ ਅਰਥਾਂ ਵਾਲਾ ਮੌਜੂਦ ਹੈ। ਇਵੇਂ ਹੀ ਅੰਗਰੇਜ਼ੀ ਸ਼ਬਦ Division ਲਈ 'ਭਾਗ' ਅਪਣਾਇਆ ਜਾ ਰਿਹਾ ਹੈ, ਹਾਲਾਂਕਿ ਪੰਜਾਬੀ ਸ਼ਬਦ 'ਵੰਡ' ਠੀਕ ਇਸੇ ਅਰਥ ਵਾਲਾ ਹਾਜ਼ਿਰ ਹੈ; ਅਤੇ 'ਭਾਗ' ਪੰਜਾਬੀ ਵਿਚ ਬਿਲਕੁਲ ਵੱਖਰੇ ਅਰਥਾਂ ਵਿਚ ਵਰਤਿਆ ਜਾਂਦਾ ਹੈ। Gravitational force of the earth ਲਈ 'ਧਰਤ-ਧੂਹ' ਚਾਲੂ ਹੋ ਸਕਦਾ ਹੈ। ਅਜਿਹੇ ਹੀ ਹੋਰ ਕਈ ਸ਼ਬਦ ਢੂੰਡੇ ਜਾ ਸਕਦੇ ਹਨ, ਪਰ ਲੋੜ ਹੈ ਜ਼ਰਾ ਸਿਰ ਖਪਾਈ ਕਰਨ ਦੀ।

ਇਸੇ ਸੰਬੰਧ ਵਿਚ ਇਕ ਹੋਰ ਗੱਲ ਕਹਿਣੀ ਜ਼ਰੂਰੀ ਜਾਪਦੀ ਹੈ। ਸ਼ਾਬਦਿਕ ਅਨੁਵਾਦ ਕਰਨ ਦੀ ਥਾਂ ਸੰਬੰਧਿਤ ਵਸਤ ਜਾਂ ਸੰਕਲਪ ਨੂੰ ਪ੍ਰਗਟਾਉਣ ਵਾਲਾ ਸ਼ਬਦ ਜਾਂ ਵਾਕਾਂਸ਼ ਅਪਣਾਉਣਾ ਚਾਹੀਦਾ ਹੈ। ਸ਼ਾਬਦਿਕ ਅਨੁਵਾਦ ਕਈ ਵਾਰੀ ਬੜੇ ਕੋਝੇ ਬਣਦੇ ਹਨ। ਕੁਝ ਉਦਾਹਰਨ ਵੇਖੋ। ਅੰਗਰੇਜ਼ੀ ਸ਼ਬਦ Citizen ਜਿਸ ਭਾਵ ਨੂੰ ਪ੍ਰਗਟਾਉਣ ਲਈ ਵਰਤਿਆ ਜਾਂਦਾ ਹੈ, ਉਹ ਭਾਵ ਇਸ ਸ਼ਬਦ ਦੇ ਸਧਾਰਨ ਅਰਥਾਂ ਤੋਂ ਬਿਲਕੁਲ ਵੱਖਰਾ ਹੈ। ਉਰਦੂ ਵਾਲਿਆਂ ਇਸ ਦਾ ਅਖਰੀ ਅਨੁਵਾਦ ਕਰਕੇ 'ਸ਼ਹਿਰੀ' ਤੇ ਹਿੰਦੀ ਵਾਲਿਆਂ ਠੀਕ ਉਸੇ ਲੀਕ ਤੇ ਚਲ ਕੇ 'ਨਾਗਰਿਕ' ਸ਼ਬਦ ਘੜ ਲਿਆ ਹੈ। ਇਹਨਾਂ ਤਿੰਨਾਂ ਵਿਚੋਂ ਕੋਈ ਵੀ ਸ਼ਬਦ ਢੁਕਵਾਂ ਨਹੀਂ। ਪਰ ਪੰਜਾਬੀ ਵਿਚ ਬਿਨਾ ਕੋਈ ਹੋਰ ਜਤਨ ਕਰਨ ਦੇ 'ਨਾਗਰਿਕ' ਸ਼ਬਦ ਹਿੰਦੀ ਵਿਚੋਂ ਚੁਕ ਕੇ ਰਖ ਲਿਆ ਗਿਆ ਹੈ, ਜਦੋਂ ਕਿ ਅਨਪੜ੍ਹ ਪੇਂਡੂਆਂ ਨੇ ਇਛਿਤ ਭਾਵ ਨੂੰ ਪ੍ਰਗਟ ਕਰਨ ਵਾਲਾ ਵਧੇਰੇ ਢੁਕਵਾਂ ਸ਼ਬਦ ਅਪਣਾਇਆ ਹੋਇਆ ਹੈ। ਮਾਝੇ ਦੇ ਪਿੰਡਾਂ ਵਿਚ ਪੁਰਾਣੇ ਵਾਸੀਆਂ ਨੂੰ 'ਵਸਨੀਕ' ਤੇ ਪਾਕਿਸਤਾਨ ਵਿਚੋਂ ਆਏ ਲੋਕਾਂ ਨੂੰ 'ਪਨਾਹੀ' ਜਾਂ 'ਰਿਫਿਊਜੀ' ਕਿਹਾ ਜਾਂਦਾ ਹੈ। ਇਹ ਸ਼ਬਦ 'ਵਸਨੀਕ' 'ਨਾਗਰਿਕ' ਨਾਲੋਂ ਜ਼ਿਆਦਾ ਸਪਸ਼ਟ ਤੇ ਸੁਥਰਾ ਹੈ।

ਰੇਲਵੇ ਸਟੇਸ਼ਨਾਂ ਉਤੇ ਮੁਸਾਫਿਰਾਂ ਦੇ ਬਹਿਣ ਵਾਲੇ ਹਾਲ ਨੂੰ 'ਮੁਸਾਫਿਰਖ਼ਾਨਾ' ਕਿਹਾ ਜਾਂਦਾ ਸੀ। ਇਹ ਕੋਈ ਬੁਰਾ ਸ਼ਬਦ ਨਹੀਂ ਸੀ। ਪਰ ਹੁਣ ਇਸ ਦੀ ਥਾਂ 'ਪ੍ਰਤੀਖਿਆ ਗ੍ਰਹਿ' ਲਿਖਿਆ ਜਾਣ ਲਗ ਪਿਆ ਹੈ, ਜੋ waiting hall ਦਾ ਸ਼ਾਬਦਿਕ ਅਨੁਵਾਦ ਹੈ। ਨਿਰਸੰਦੇਹ ਹੀ 'ਪ੍ਰਤੀਖਿਆ ਗ੍ਰਹਿ' 'ਮੁਸਾਫਿਰਖ਼ਾਨੇ' ਦੇ ਮੁਕਾਬਲੇ ਵਿਚ ਇਕ ਕੋਝਾ ਵਾਕਾਂਸ਼ ਹੈ। Public Health Department ਲਈ ਜਨ-ਸ੍ਵਾਸਥ ਵਿਭਾਗ ਜਾਂ 'ਜਨ-ਸਿਹਤ ਵਿਭਾਗ' ਵਰਤਿਆ ਜਾ ਰਿਹਾ ਹੈ। ਮੈਨੂੰ ਵਿਸ਼ਵਾਸ ਹੈ ਕਿ 'ਮਹਿਕਮਾ ਸਿਹਤ' ਜਾਂ 'ਸਿਹਤ-ਵਿਭਾਗ' ਵਧੇਰੇ ਢੁਕਵਾਂ ਵਾਕਾਂਸ਼ ਹੈ। ਅੰਗਰੇਜ਼ੀ ਵਾਲਿਆਂ ਨੂੰ ਸਰਕਾਰੀ ਮਹਿਕਮਿਆਂ ਦੇ ਨਾਮ ਨਾਲ ਸ਼ਬਦ 'ਪਬਲਿਕ' ਜੋੜਨ-ਦਾ ਬੜਾ ਸ਼ੌਕ ਹੈ। ਪਰ ਜ਼ਰੂਰੀ ਨਹੀਂ ਕਿ ਅਸੀਂ ਪੰਜਾਬੀ ਸ਼ਬਦਾਵਲੀ ਘੜਨ ਲਗਿਆਂ

ਅੰਗਰੇਜ਼ੀ, ਵਾਕਾਂਸ਼ ਦਾ ਹੀ ਅਨੁਵਾਦ ਕਰੀਏ। ਲੋੜ ਹੈ ਉਸ ਮਹਿਕਮੇ ਦਾ ਕੋਈ ਨਾਂ ਰਖਣ ਦੀ, ਜੋ ਅਨੁਵਾਦ ਤੋਂ ਬਿਨਾ ਵੀ ਸੰਭਵ ਹੈ। Public Works Department ਲਈ 'ਮਹਿਕਮਾ-ਉਸਾਰੀ' ਜਾਂ 'ਉਸਾਰੀ-ਵਿਭਾਗ' ਕਾਫੀ ਢੁਕਵਾਂ ਨਾਮ ਹੈ। Public Servant ਲਈ 'ਸਰਕਾਰੀ ਕਰਮਚਾਰੀ' ਬਿਹਤਰ ਹੈ, 'ਲੋਕ ਸੇਵਕ' ਭੁਲੇਖਾ ਪਾਉਂਦਾ ਹੈ। Punjab StateElectricity Board ਆਪਣੇ ਆਪ ਵਿਚ ਲੋੜ ਨਾਲੋਂ ਵਧੇਰੇ ਲਮੇਰਾ ਨਾਮ ਸੀ, ਤੇ ਪੰਜਾਬੀ ਵਿਚ ਇਸ ਨੂੰ 'ਪੰਜਾਬ ਸਰਕਾਰ ਬਿਜਲੀ ਬੋਰਡ' ਕਹਿ ਕੇ ਮੱਖੀ ਉੱਤੇ ਮੱਖੀ ਮਾਰ ਦਿੱਤੀ ਗਈ ਹੈ। 'ਬਿਜਲੀ ਬੋਰਡ, ਪੰਜਾਬ' ਕਹਿਣ ਵਿਚ ਕੀ ਹਰਜ ਹੈ?

ਇਹ ਹੈ ਪੰਜਾਬੀ ਵਿਚ ਸ਼ਬਦ-ਸਿਰਜਣਾ ਦੀ ਇਕ ਬੁਨਿਆਦੀ ਸਮੱਸਿਆ ਕਿ ਅਸੀਂ ਅੰਗਰੇਜ਼ੀ ਦੇ ਤਕਨੀਕੀ ਸ਼ਬਦਾਂ ਦਾ ਅਖਰੀ ਅਨੁਵਾਦ ਕਰਨ ਦੇ ਪਿਛੇ ਪਏ ਰਹਿੰਦੇ ਹਾਂ ਜੋ ਇਕ ਭੁਲੇਖੇ ਵਾਲੀ ਰੁਚੀ ਹੈ।

(ਖ) ਹੁਣ ਅਸੀਂ ਸ਼ਬਦ ਰਚਨਾ ਦੀ ਦੂਜੀ ਵਿਧੀ ਬਾਰੇ ਵਿਚਾਰ ਕਰਾਂਗੇ, ਕਿ ਪੰਜਾਬੀ ਸ਼ਬਦਾਂ ਨੂੰ ਅਗੇਤਰ-ਪਿਛੇਤਰ ਲਾ ਕੇ ਨਵੇਂ ਰੂਪ ਬਣਾ ਲਏ ਜਾਣ। ਇਸ ਸੰਬੰਧ ਵਿਚ ਪੰਜਾਬੀ ਦੇ ਕੁਝ ਸੁਭਾਵਿਕ ਲੱਛਣਾਂ ਨੂੰ ਧਿਆਨ ਵਿਚ ਰਖਣ ਦੀ ਲੋੜ ਹੈ। ਇਹਨਾਂ ਵਿਚੋਂ ਇਕ ਲੱਛਣ ਇਹ ਹੈ ਕਿ ਪੰਜਾਬੀ ਮੁਖ ਰੂਪ ਵਿਚ ਪਿਛੇਤਰਾਤਮਿਕ ਭਾਸ਼ਾ ਹੈ। ਸ਼ਬਦ ਰਚਨਾ ਆਮ ਕਰਕੇ ਪਿਛੇਤਰ੍ਹਾਂ ਨਾਲ ਹੁੰਦੀ ਹੈ। ਅਗੇਤਰਾਂ ਦੀ ਵਰਤੋਂ ਬਹੁਤ ਸੀਮਿਤ ਜਿਹੀ ਹੈ। ਅਗੇਤਰ ਕੁਝ ਗਿਣਤੀ ਦੇ ਹੀ ਹਨ, ਤੇ ਲਗਭਗ ਸਾਰੇ ਹੀ ਜਾਂ ਸੰਸਕ੍ਰਿਤ ਦੇ ਤੱਤਸਮ (ਜਾਂ ਅਰਧ ਤੱਤਸਮ) ਅਗੇਤਰ ਹਨ ਤੇ ਜਾਂ ਫਾਰਸੀ ਦੇ। ਫੇਰ, ਪੰਜਾਬੀ ਸ਼ਬਦਾਂ ਨਾਲ ਇਕ ਤੋਂ ਵਧੇਰੇ ਅਗੇਤਰ ਲਾਉਣਾ ਔਖਾ ਹੋ ਜਾਂਦਾ ਹੈ, ਪਰ ਪਿਛੇਤਰ ਤਿੰਨ-ਤਿੰਨ ਚਾਰ-ਚਾਰ ਵੀ ਲਗ ਜਾਂਦੇ ਹਨ। ਸਧਾਰਨ ਸ਼ਬਦ 'ਪੜ੍ਹਾਉਂਦੀਆਂ' ਵਿਚ ਮੂਲ ਕਿਰਿਆ 'ਪੜ੍ਹ' ਨਾਲ ਚਾਰ ਪਿਛੇਤਰ ਲਗੇ ਹਨ : ਪੜ੍ਹ+ਆ+ਉਂਦ+ਈ+ਆਂ।

ਪੰਜਾਬੀ ਦਾ ਇਕ ਹੋਰ ਉੱਘਾ ਲੱਛਣ ਹੈ ਕਿ ਇਹ ਕਾਫੀ ਹੱਦ ਤਕ ਇਕ ਵਿਜੋਗਾਤਮਿਕ ਭਾਸ਼ਾ ਹੈ। ਸੰਸਕ੍ਰਿਤ, ਯੂਨਾਨੀ ਤੇ ਲਾਤੀਨੀ ਬੋਲੀਆਂ ਵਿਚ ਜਿਹੜਾ ਭਾਵ ਇਕ ਸ਼ਬਦ ਨਾਲ ਪ੍ਰਗਟ ਹੋ ਸਕਦਾ ਹੈ ਉਹ ਪੰਜਾਬੀ, ਹਿੰਦੀ ਆਦਿ ਵਿਚ ਵਾਕਾਂਸ਼ ਨਾਲ ਪ੍ਰਗਟਾਇਆ ਜਾ ਸਕਦਾ ਹੈ।

ਪੰਜਾਬੀ ਦੀ ਇਕ ਹੋਰ ਵਿਸ਼ੇਸ਼ਤਾ ਇਹ ਵੀ ਹੈ ਕਿ ਇਸ ਵਿਚ ਇਕ ਵਿਆਕਰਨਿਕ ਅੰਸ਼ (Part of Speech) ਤੋਂ ਦੂਜਾ ਵਿਆਕਰਨਿਕ ਅੰਸ਼ ਬਣਾਉਣ ਦੀ ਸਮਰਥਾ ਘੱਟ ਹੈ। ਅੰਗਰੇਜ਼ੀ ਵਿਚ ਸ਼ਬਦ Special ਤੋਂ Specialize, Specialization, Specialist ਆਦਿ ਕਈ ਹੋਰ ਸ਼ਬਦ-ਰੂਪ ਬਣ ਜਾਂਦੇ ਹਨ। ਪੰਜਾਬੀ ਵਿਚ ਅਜਿਹੀ ਰੂਪ-ਰਚਨਾ ਬਹੁਤ ਜ਼ਿਆਦਾ ਨਹੀਂ ਹੋ ਸਕਦੀ। ਉਪਰੋਕਤ ਦੋਹਾਂ ਕਾਰਨਾਂ ਕਰਕੇ ਅੰਗਰੇਜ਼ੀ ਦੇ ਹਰ ਸ਼ਬਦ ਦੇ ਥਾਂ ਪੰਜਾਬੀ ਵਿਚ ਵੀ ਕੋਈ ਬਾਨ੍ਹਵਾਂ ਸ਼ਬਦ ਢੂੰਢਣ ਦੇ ਜਤਨ ਵਿਚ ਸਦਾ ਸਫ਼ਲਤਾ ਨਹੀਂ ਹੋ ਸਕਦੀ। ਕਈਆਂ ਹਾਲਤਾਂ ਵਿਚ ਸਾਨੂੰ ਸ਼ਬਦਾਂ ਦੀ ਥਾਂ ਵਾਕਾਂਸ਼ ਜਾਂ ਸਮਾਸੀ ਸ਼ਬਦ ਰੱਖਣੇ ਪੈਣਗੇ। Electrified House ਲਈ 'ਬਿਜਲੀ-ਲਗਾ ਮਕਾਨ' ਜਾਂ ਕੋਈ ਅਜਿਹਾ ਹੋਰ ਢੁੱਕਵਾਂ ਵਾਕਾਂਸ਼ ਅਪਣਾਉਣਾ ਪਏਗਾ, ਕਿਉਂਕਿ Electrified ਲਈ ਕੋਈ ਇਕੋ ਸ਼ਬਦ

ਘੜਨਾ ਅਸੰਭਵ ਜਿਹਾ ਜਾਪਦਾ ਹੈ। ਇਹ ਵੀ ਪੰਜਾਬੀ ਸ਼ਬਦ-ਸਿਰਜਣਾ ਦੀ ਇਕ ਸਮੱਸਿਆ ਹੈ ਕਿ ਸਾਡੀ ਬੋਲੀ ਵਿਚ ਕਈ ਵਾਰੀ ਸ਼ਬਦਾਂ ਦੀ ਥਾਂ ਵਾਕਾਂਸ਼ ਵਰਤਣੇ ਪੈਂਦੇ ਹਨ।

ਕਿਉਂਕਿ ਤਕਨੀਕੀ ਸ਼ਬਦਾਵਲੀ ਵਿਚ ਸੰਖੇਪਤਾ ਦਾ ਗੁਣ ਹੋਣਾ ਜ਼ਰੂਰੀ ਹੈ, ਇਸ ਲਈ ਕਈਆਂ ਹਾਲਤਾਂ ਵਿਚ ਸੰਸਕ੍ਰਿਤ ਸ਼ਬਦਾਂ ਨੂੰ ਅਪਣਾ ਕੇ ਜਾਂ ਪੰਜਾਬੀ ਸ਼ਬਦਾਂ ਨਾਲ ਸੰਸਕ੍ਰਿਤ ਅਗੇਤਰ, ਪਿਛੇਤਰ ਲਾ ਕੇ ਸੰਖਿਪਤ ਰੂਪ ਬਣਾਏ ਜਾ ਸਕਦੇ ਹਨ। ਜਿਵੇਂ ਵਿਸ਼ੇਸ਼ ਤੋਂ 'ਵਿਸ਼ੇਸ਼ੱਗ' ਤੇ 'ਵਿਸ਼ੇਸ਼ੱਗਤਾ' ਪੰਜਾਬੀ ਵਿਚ ਵਰਤੇ ਜਾ ਰਹੇ ਹਨ। Specialization ਵਾਸਤੇ 'ਵਿਸ਼ੇਸ਼ੀਕਰਨ' ਵੀ ਆਪਣਾ ਸਕਦੇ ਹਾਂ। ਪਰ Specialize, Specialized, Specialistic ਆਦਿ ਲਈ ਵਾਕਾਂਸ਼ ਹੀ ਬਣਾਉਣੇ ਪੈਣਗੇ।

ਪਰ ਇਸ ਦਾ ਇਹ ਭਾਵ ਨਹੀਂ ਕਿ ਪੰਜਾਬੀ ਵਿਚ ਸੰਕੋਚ ਦੀ ਗੁੰਜਾਇਸ਼ ਹੀ ਨਹੀਂ। ਪੰਜਾਬੀ ਦੇ ਕਈ ਗੁਣ ਅਜਿਹੇ ਵੀ ਹਨ ਜਿਨ੍ਹਾਂ ਦੀ ਸਹਾਇਤਾ ਨਾਲ ਕੇਵਲ ਤਕਨੀਕੀ ਸ਼ਬਦਾਵਲੀ ਵਿਚ ਹੀ ਨਹੀਂ ਸਗੋਂ ਆਮ ਭਾਸ਼ਾ ਵਿਚ ਵੀ ਸੰਕੋਚ ਤੇ ਸੰਖੇਪ ਕਾਇਮ ਰਖਿਆ ਜਾ ਸਕਦਾ ਹੈ। ਇਹਨਾਂ ਵਿਚੋਂ ਸਭ ਤੋਂ ਵਧੇਰੇ ਕੰਮ ਆਉਣ ਵਾਲੀ ਸਮਾਸੀ ਸ਼ਬਦਾਂ ਦੀ ਜੁਗਤ ਹੈ। ਆਮ ਬੋਲਚਾਲ ਵਿਚ ਵੀ ਕਈ ਸਮਾਸੀ ਰੂਪ ਵਰਤੇ ਜਾਂਦੇ ਹਨ–ਘੋੜਸਵਾਰੀ, ਹੱਡਭੰਨਣੀ, ਹੱਥਕੜੀ, ਹੱਥ-ਘੜੀ, ਸਿਰਲੱਥ, ਟੁਕੜਬੋਚ, ਹੱਲਵਾਹ, ਘਰਉਜਾੜ, ਦਿਲਤੋੜ ਆਦਿ। ਇਸੇ ਜੁਗਤ ਨਾਲ ਤਕਨੀਕੀ ਸ਼ਬਦ ਵੀ ਘੜੇ ਜਾ ਸਕਦੇ ਹਨ। 'ਧਰਤ-ਧੂਹ' ਦਾ ਉਦਾਹਰਨ ਪਹਿਲਾਂ ਦਿੱਤਾ ਜਾ ਚੁਕਾ ਹੈ। ਸਮਾਸੀ ਸ਼ਬਦਾਵਲੀ ਦੇ ਕੁਝ ਹੋਰ ਨਮੂਨੇ ਹਨ : matriarchal ਲਈ 'ਮਾਤ-ਪੱਖੀ'; matriarchy ਲਈ 'ਮਾਤ੍ਰੀ-ਰਾਜ'; 'ਮਾਤ-ਤੰਤਰ' ਜਾਂ 'ਮਾਤ-ਸ਼ਾਹੀ'; Patriarchal ਲਈ 'ਪਿਤਾ-ਪੱਖੀ' ਜਾਂ 'ਪੈਤ੍ਰਿਕ'; Patriarchy ਲਈ 'ਪਿਤ੍ਰੀ-ਰਾਜ', 'ਪਿਤਾ-ਪੱਖੀ ਰਾਜ' ਜਾਂ 'ਪਿਤ੍ਰੀ ਤੰਤਰ'; Identification mark ਵਾਸਤੇ 'ਪਛਾਣ-ਚਿੰਨ੍ਹ'; Jurisdiction ਲਈ 'ਅਧਿਕਾਰ-ਸੀਮਾ' ਜਾਂ ਅਧਿਕਾਰ-ਖੇਤਰ, franchise ਲਈ 'ਵੋਟ-ਅਧਿਕਾਰ' ਜਾਂ 'ਮਤ-ਅਧਿਕਾਰ', ਆਦਿ।

ਸਮਾਸੀ ਕਿਰਿਆ-ਰੂਪਾਂ ਦੀ ਵਰਤੋਂ ਪੰਜਾਬੀ ਦੀ ਇਕ ਹੋਰ ਉੱਘੀ ਵਿਸ਼ੇਸ਼ਤਾ ਹੈ। ਮਾਰ ਦਿੱਤਾ, ਮਾਰ ਛੱਡਿਆ, ਮਾਰ ਲਿਆ, ਮਾਰ ਗਿਆ, ਮਾਰ ਆਇਆ ਵਿਚ ਮੂਲ ਕਿਰਿਆ, 'ਮਾਰ' ਨਾਲ ਕੋਈ ਹੋਰ ਕਿਰਿਆ ਲਾ ਕੇ ਸੂਖਮ ਅਰਥ ਭੇਦ ਪੈਦਾ ਕੀਤਾ ਗਿਆ ਹੈ। ਤਕਨੀਕੀ ਸ਼ਬਦਾਵਲੀ ਤਿਆਰ ਕਰਨ ਲਈ ਵੀ ਕਿਰਿਆ ਦੇ ਸਮਾਸੀ ਰੂਪ ਕੰਮ ਦੇ ਸਕਦੇ ਹਨ। ਪਰ ਇਹ ਵਿਧੀ ਅਸਲ ਵਿਚ ਸਧਾਰਨ ਭਾਸ਼ਾ ਨੂੰ ਸਪਸ਼ਟ ਤੇ ਸੰਖਿਪਤ ਰਖਣ ਵਿਚ ਵਧੇਰੇ ਲਾਭਦਾਇਕ ਹੈ, ਤਕਨੀਕੀ ਲੋੜਾਂ ਲਈ ਇਸ ਤੋਂ ਜ਼ਿਆਦਾ ਸਹਾਇਤਾ ਨਹੀਂ ਲਈ ਜਾ ਸਕਦੀ।

ਪੰਜਾਬੀ ਦੇ ਕਿਰਦੰਤ ਸ਼ਬਦ ਸਿਰਜਣਾ ਵਿਚ ਕਾਫੀ ਕੰਮ ਦੇ ਸਕਦੇ ਹਨ। ਕਿਰਦੰਤ ਕਿਰਿਆ ਦੇ ਉਸ ਰੂਪ ਨੂੰ ਕਿਹਾ ਜਾਂਦਾ ਹੈ ਜੋ ਵਿਸ਼ੇਸ਼ਣ ਵਾਂਗ ਵਰਤਿਆ ਜਾਵੇ। ਭੂਤ ਕਿਰਦੰਤ ਨਾਲ ਬਣੇ ਕੁਝ ਵਾਕਾਂਸ਼ ਹਨ : amount received ਲਈ 'ਵਸੂਲ ਕੀਤੀ ਰਕਮ', recorded evidence ਲਈ 'ਰਿਕਾਰਡ ਕੀਤਾ ਬਿਆਨ' proved allegation ਲਈ 'ਸਿਧ ਹੋਇਆ ਦੋਸ਼' ਜਾਂ 'ਸਾਬਤ ਹੋਇਆ ਇਲਜ਼ਾਮ'। ਇਵੇਂ ਹੀ 'ਕੋਠੀ ਲਗੇ ਕੈਦੀ', 'ਫਾਹੇ,

ਲੱਗਾ ਦੋਸ਼ੀ' ਆਦਿ ।

ਵਰਤਮਾਨ ਕਿਰਦੰਤ ਦੀ ਵੀ ਆਮ ਵਰਤੋਂ ਹੁੰਦੀ ਹੈ, ਜਿਵੇਂ : ਉਬਲਦਾ ਪਾਣੀ (boiling water),ਦਿਸਦੇ ਨਛੱਤਰ (visible stars), ਚਲਦੀ ਗੱਡੀ (running train) ਜਾਂ (moving train) ਆਦਿ ਵਿਚ ।

ਪੰਜਾਬੀ ਦੇ ਕਈ ਪਿਛੇਤਰ ਸ਼ਬਦ-ਸਿਰਜਣਾ ਲਈ ਸਹਾਇਤਾ ਦੇ ਸਕਦੇ ਹਨ । 'ਊ', ਜਿਵੇਂ 'ਉਸਾਰੂ ਕੰਮ'; 'ਢਾਹੂ ਰੁਚੀਆਂ', 'ਮਾਰੂ ਰੋਗ', ਵੰਗਾਰੂ (challenging) ਵਿਚ; 'ਵਾਂ' ਜਿਵੇਂ ਰਾਖਵਾਂ (reserved), ਚੋਣਵਾਂ (selected), ਮਿਥਵਾਂ (fixed, specified) ਆਦਿ ਵਿਚ ।

(ਗ) ਇਹ ਸ੍ਵੀਕਾਰ ਕੀਤਾ ਗਿਆ ਹੈ ਕਿ ਅੰਤਰਰਾਸ਼ਟਰੀ ਤਕਨੀਕੀ ਸ਼ਬਦਾਵਲੀ ਪੰਜਾਬੀ ਤੇ ਹੋਰਨਾਂ ਭਾਰਤੀ ਭਾਸ਼ਾਵਾਂ ਵਿਚ ਅਪਨਾ ਲਈ ਜਾਵੇ । ਵਿਗਿਆਨਿਕ ਤੇ ਤਕਨੀਕੀ ਵਿਸ਼ਿਆਂ ਨਾਲ ਸੰਬੰਧਿਤ ਕੁਝ ਅੰਤਰਰਾਸ਼ਟਰੀ ਜਾਂ ਅੰਗਰੇਜ਼ੀ ਸ਼ਬਦ ਤਾਂ ਅਪਣਾਉਣੇ ਹੀ ਚਾਹੀਦੇ ਹਨ । ਟੈਲੀਫੋਨ, ਟੈਲੀਵੀਜ਼ਨ, ਹੈਲੀਕਾਪਟਰ, ਰਾਕਟ, ਹੋਮਿਓਪੈਥੀ, ਐਲੋਪੈਥੀ ਆਦਿ ਲਈ ਨਵੇਂ ਸ਼ਬਦ ਘੜਨਾ ਕੋਈ ਸਿਆਣਪ ਨਹੀਂ ਜਾਪਦੀ । ਪਰ ਇਹ ਵੀ ਮੰਨਣਾ ਪਵੇਗਾ ਕਿ ਇਹ ਫਾਰਮੂਲਾ ਸੀਮਿਤ ਹੱਦ ਤਕ ਹੀ ਵਰਤਿਆ ਜਾ ਸਕਦਾ ਹੈ । ਅੰਤਰਰਾਸ਼ਟਰੀ ਜਾਂ ਅੰਗਰੇਜ਼ੀ ਦੇ ਬਹੁਤ ਜ਼ਿਆਦਾ ਸ਼ਬਦ ਅਪਣਾਉਣ ਨਾਲ ਬੋਲੀ ਦਾ ਰੂਪ ਹੀ ਵਿਗੜ ਜਾਏਗਾ ।

(ਘ) ਹੁਣ ਅਸੀਂ ਪੰਜਾਬੀ ਵਿਚ ਸੰਸਕ੍ਰਿਤ ਸ਼ਬਦਾਂ ਨੂੰ ਅਪਣਾਉਣ ਬਾਰੇ ਵਿਚਾਰ ਕਰਾਂਗੇ । ਸੰਸਕ੍ਰਿਤ ਉਤੇ ਪੰਜਾਬੀ ਦਾ ਓਨਾ ਹੀ ਹੱਕ ਹੈ ਜਿਨਾ ਕਿਸੇ ਹੋਰ ਭਾਰਤੀ ਬੋਲੀ ਦਾ । ਸੰਸਕ੍ਰਿਤ ਤੋਂ ਮਾਂਗਵੇਂ ਸ਼ਬਦ ਲੈਣ ਲਗਿਆਂ ਪੰਜਾਬੀ ਨੂੰ ਕਿਸੇ ਸੰਕੋਚ ਦੀ ਲੋੜ ਨਹੀਂ । ਪਰ ਇਸ ਸੰਬੰਧ ਵਿਚ ਕੁਝ ਖ਼ਾਸ ਨੁਕਤੇ ਧਿਆਨ ਵਿਚ ਰਖਣ ਵਾਲੇ ਹਨ :

(1) ਕਿਸੇ ਪ੍ਰਚਲਿਤ ਸ਼ਬਦ ਨੂੰ ਹਟਾ ਕੇ ਸੰਸਕ੍ਰਿਤ ਸ਼ਬਦ ਪੰਜਾਬੀ ਉਤੇ ਲਦਣਾ ਇਕ ਕੋਝਾ ਜਤਨ ਹੈ । 'ਕਵਿਤਾ' ਤੇ 'ਵਾਰਤਿਕ' ਪੰਜਾਬੀ ਵਿਚ ਚਿਰਾਂ ਤੋਂ ਵਰਤੀਂਦੇ ਆ ਰਹੇ ਹਨ । ਹੁਣ ਇਹਨਾਂ ਦੀ ਥਾਂ 'ਪੱਦ' ਤੇ 'ਗੱਦ' ਲਿਆ ਵਾੜਨ ਦਾ ਕੋਈ ਕਾਰਨ ਨਜ਼ਰ ਨਹੀਂ ਆਉਂਦਾ । ਦਫਤਰ ਦੀ ਥਾਂ 'ਕਾਰਯਾਲਾ', 'ਕਚਹਿਰੀ' ਜਾਂ 'ਅਦਾਲਤ' ਦੇ ਹੁੰਦਿਆਂ 'ਨਿਆਇਯਾਲਾ', 'ਬਿਜਲ਼ੀ' ਲ਼ਈ 'ਵਿਦਿਉਤ' ਆਦਿ ਦੀ ਪੰਜਾਬੀ ਵਿਚ ਵਰਤੋਂ ਕਰਨ ਨਾਲ ਪੰਜਾਬੀ ਦਾ ਕੁਝ ਸੰਵਰ ਨਹੀਂ ਸਕਦਾ; ਵਿਗੜ ਜ਼ਰੂਰ ਸਕਦਾ ਹੈ ।

(2) ਮਾਂਗਵੇਂ ਸ਼ਬਦ ਭਾਵੇਂ ਸੰਸਕ੍ਰਿਤ ਵਿਚੋਂ ਲਏ ਜਾਣ ਜਾਂ ਕਿਸੇ ਹੋਰ ਬੋਲੀ ਵਿਚੋਂ, ਉਹਨਾਂ ਦੇ ਰੂਪ ਵਿਚ ਪੰਜਾਬੀ ਦੀ ਧੁਨੀ-ਵਿਉਂਤ ਅਨੁਸਾਰ ਤਬਦੀਲੀ ਕਰ ਲੈਣੀ ਜ਼ਰੂਰੀ ਹੈ । ਪੰਜਾਬੀ ਉਚਾਰਨ ਵਿਚ ਰ, ਲ, ੜ ਤੋਂ ਪਿਛੋਂ ਣ ਨਹੀਂ ਆਉਂਦਾ । ਇਸ ਲਈ ਸੰਸਕ੍ਰਿਤ ਵਿਚੋਂ ਲਏ ਜਾਣ ਵਾਲੇ ਸ਼ਬਦ ਵਿਚ ਵੀ ਮੁਨਾਸਿਬ ਪਰਿਵਰਤਨ ਕਰਨਾ ਪਵੇਗਾ । 'ਸੰਪੂਰਣ'ਦੀ ਥਾਂ 'ਸੰਪੂਰਨ', ਤੇ 'ਕਾਰਣ' ਦੀ ਥਾਂ 'ਕਾਰਨ' ਪੰਜਾਬੀ ਵਿਚ ਪ੍ਰਚਲਿਤ ਹੀ ਹੈ । ਇਸੇ ਨਿਯਮ ਅਨੁਸਾਰ 'ਵਿਆਕਰਣ' ਦੀ ਬਜਾਏ 'ਵਿਆਕਰਨ' ਤੇ 'ਰਾਸ਼ਟਰੀਯਕਰਣ' ਲਈ 'ਰਾਸ਼ਟਰੀਕਰਨ' ਆਦਿ ਹੀ ਪੰਜਾਬੀ ਵਿਚ ਵਰਤੇ ਜਾ ਸਕਦੇ ਹਨ ।

(3) ਭਾਸ਼ਾਵਾਂ ਇਕ-ਦੂਜੀ ਤੋਂ ਸ਼ਬਦ ਉਧਾਰੇ ਲੈਂਦੀਆਂ ਹਨ, ਪਰ ਕੋਈ ਭਾਸ਼ਾ ਕਿਸੇ

ਦੂਜੀ ਭਾਸ਼ਾ ਦਾ ਵਿਆਕਰਨ ਨਹੀਂ ਅਪਣਾਉਂਦੀ। ਪੰਜਾਬੀ ਨੇ ਅੰਗਰੇਜ਼ੀ ਤੋਂ ਸ਼ਬਦ 'ਸਕੂਲ' ਲਿਆ ਹੈ, ਪਰ ਇਸ ਦਾ ਬਹੁ-ਵਚਨ 'ਸਕੂਲਾਂ' ਬਣਾਇਆ ਹੈ, ਅੰਗਰੇਜ਼ੀ ਵਾਂਗ 'ਸਕੂਲਜ਼' ਨਹੀਂ ਬਣਾਇਆ। ਇਸੇ ਨਿਯਮ ਨੂੰ ਧਿਆਨ ਵਿਚ ਰਖਦਿਆਂ ਅਸੀਂ ਸੰਸਕ੍ਰਿਤ ਤੋਂ ਵੀ ਸ਼ਬਦ ਲੈ ਸਕਦੇ ਹਾਂ, ਉਸ ਦਾ ਵਿਆਕਰਨ ਨਹੀਂ ਲਿਆ ਜਾ ਸਕਦਾ। 'ਸਪਤਾਹ' ਤੇ 'ਸਮਾਜ' ਤੋਂ ਵਿਸ਼ੇਸ਼ਣ 'ਸਪਤਾਹਿਕ' ਤੇ 'ਸਮਾਜਿਕ' ਹੋਣਗੇ; 'ਸਾਪਤਾਹਿਕ' ਤੇ 'ਸਾਮਾਜਿਕ' ਨਹੀਂ ਆਦਿ।

ਕਿਉਂਕਿ ਸਾਡਾ ਵਾਹ ਲਿਖਤੀ ਭਾਸ਼ਾ ਨਾਲ ਪੈਣਾ ਹੈ, ਇਸ ਲਈ ਸ਼ਬਦ-ਸਿਰਜਣਾ ਦੇ ਨਾਲ ਸ਼ਬਦ ਜੋੜਾਂ ਦਾ ਵੀ ਅਟੁੱਟ ਸੰਬੰਧ ਹੈ। ਪੰਜਾਬੀ ਯੂਨੀਵਰਸਿਟੀ ਨੇ ਪੰਜਾਬੀ ਦੇ ਸ਼ਬਦ ਜੋੜ ਨਿਸ਼ਚਿਤ ਕਰਨ ਲਈ ਇਕ ਕਮੇਟੀ ਬਣਾਈ ਸੀ ਜਿਸ ਨੇ ਸ਼ਬਦ ਜੋੜਾਂ ਸੰਬੰਧੀ ਕੁਝ ਜ਼ਰੂਰੀ ਨਿਯਮ ਬਣਾਏ ਜੋ ਪਿਛੋਂ ਸ਼ਬਦ ਜੋੜ ਕਨਵੈਨਸ਼ਨ ਵਿਚ ਪੇਸ਼ ਕੀਤੇ ਗਏ। ਕਨਵੈਨਸ਼ਨ ਦੇ ਫੈਸਲਿਆਂ ਬਾਰੇ ਕੁਝ ਹੋਰ ਕਾਰਵਾਈ ਹੋਣ ਵਾਲੀ ਬਾਕੀ ਹੈ, ਫੇਰ ਵੀ ਪਾਸ ਕੀਤੇ ਗਏ ਨਿਯਮਾਂ ਵਿਚੋਂ ਕੁਝ ਵਧੇਰੇ ਮਹੱਤਾ ਵਾਲੇ ਨਿਯਮ ਅੱਗੇ ਬਿਆਨ ਕੀਤੇ ਗਏ ਹਨ :

1. ਸ਼ਹਿਰ, ਪਹਿਰ, ਰਹਿਣ, ਬਹਿਣ, ਕਹਿ, ਸਹਿ ਆਦਿ ਵਿਚ ਹਾਹੇ ਨੂੰ ਸਿਹਾਰੀ ਲਗੇਗੀ।
2. ਬਹੁਤਾ, ਮਹੁਰਾ, ਬਹੁ, ਰਹੁ ਆਦਿ ਵਿਚ ਹਾਹੇ ਨੂੰ ਔਕੜ ਲਗੇਗਾ।
3. ਕਿਹੜਾ, ਜਿਹੜਾ, ਮਿਹਣਾ, ਫਿਹਣਾ ਆਦਿ ਵਿਚ ਹਾਹੇ ਤੋਂ ਪਹਿਲੇ ਅੱਖਰ ਨੂੰ ਸਿਹਾਰੀ ਲਗੇਗੀ।
4. ਤਾਲਵੀ ਲ ਦੀ ਧੁਨੀ ਸਧਾਰਨ ਲ ਨਾਲੋਂ ਵੱਖਰੀ ਹੈ। ਇਸ ਧੁਨੀ ਨੂੰ ਉਚਾਰਨ ਅਨੁਸਾਰ ਅੰਕਿਤ ਕਰਨ ਲਈ ਲੱਲੇ ਦੇ ਪੈਰੀਂ ਬਿੰਦੀ ਲਾਈ ਜਾਵੇ।
5. ਸੰਸਕ੍ਰਿਤ ਦਾ ਯ ਪੰਜਾਬੀ ਵਿਚ ਬਹੁਤੀ ਥਾਂਈਂ ਜ ਬਣ ਚੁੱਕਾ ਹੈ। ਇਹਨਾਂ ਸ਼ਬਦਾਂ ਦਾ ਜ ਵਾਲਾ ਰੂਪ ਹੀ ਪੰਜਾਬੀ ਲਈ ਠੀਕ ਸਮਝਿਆ ਗਿਆ:ਜਸ,ਜਗੀ ਜੋਗੀ, ਸੰਜਮ, ਸੰਜੋਗ, ਵਿਜੋਗ, ਸੂਰਜ, ਕਾਰਜ ਆਦਿ।
6. ਕਈਆਂ ਹਾਲਤਾਂ ਵਿਚ ਸੰਸਕ੍ਰਿਤ ਯ ਪੰਜਾਬੀ ਉਚਾਰਨ ਵਿਚ ਬਿਲਕੁਲ ਉਡ ਗਿਆ ਹੈ ਜਾਂ ਸੁਰ ਵਿਚ ਬਦਲ ਗਿਆ ਹੈ। ਇਹਨਾਂ ਸ਼ਬਦਾਂ ਦਾ ਵੀ ਪੰਜਾਬੀ ਵਾਲਾ ਰੂਪ ਹੀ ਠੀਕ ਮੰਨਿਆ ਗਿਆ: ਉਪਾ, ਆਰੀਆ, ਪਰਲੋ, ਭਾਰਤੀ, ਮੱਧ, ਮੁਲ, ਅਭਿਆਸ, ਸਭਿਅਤਾ, ਵਿਅਰਥ, ਵਿਅੰਜਨ, ਆਦਿ।
7. ਸੰਸਕ੍ਰਿਤ ਦੇ ਆਧਾਰ ਤੇ ਬਣਾਏ ਜਾਣ ਵਾਲੇ ਵਿਸ਼ੇਸ਼ਣਾਂ ਦੇ ਅੰਤਿਮ ਉਚਾਰ ਖੰਡ (Syallable) ਵਿਚ ਸਿਹਾਰੀ ਲਗੇਗੀ, ਪਰ ਵ੍ਰਿਧੀ ਸਿਰਫ ਉਥੇ ਆਵੇਗੀ ਜਿਨ੍ਹਾਂ ਵਿਸ਼ੇਸ਼ਣਾਂ ਦੇ ਪ੍ਰਚਲਿਤ ਉਚਾਰਨ ਵਿਚ ਇਹ ਮੌਜੂਦ ਹੈ :
   (ਕ) ਵ੍ਰਿਧੀ ਤੋਂ ਬਿਨਾ–ਇਤਿਹਾਸਿਕ, ਸਪਤਾਹਿਕ, ਵਿਗਿਆਨਿਕ, ਆਦਿ।
   (ਖ) ਵ੍ਰਿਧੀ ਨਾਲ–ਆਤਮਿਕ, ਆਰਥਿਕ, ਧਾਰਮਿਕ, ਮੌਖਿਕ, ਵਾਰਸ਼ਿਕ ਆਦਿ
8. ਕਰਤਰੀ ਨਾਂਵ (agent noun) ਵਿਚ ਸਿਹਾਰੀ ਨਹੀਂ ਲਗੇਗੀ : ਸੰਪਾਦਕ, ਚਾਲਕ, ਜਾਚਕ ਆਦਿ।

9. ਪੰਜਾਬੀ ਵਿਚ ਵਰਤੇ ਜਾਣ ਵਾਲੇ ਸੰਸਕ੍ਰਿਤ ਅਗੇਤਰਾਂ ਦਾ ਮੂਲ ਰੂਪ ਕਾਇਮ ਰਖਣਾ ਮੁਨਾਸਿਬ ਸਮਝਿਆ ਗਿਆ :

ਅਨੁ–ਅਨੁਸਾਰ, ਅਨੁਭਵ, ਅਨੁਵਾਦ ਆਦਿ ਵਿਚ।

ਅਤਿ–ਅਤਿਅਧਿਕ, ਅਤਿਸਾਰ ਆਦਿ ਵਿਚ।

ਅਧਿ–ਅਧਿਕਾਰ, ਅਧਿਨਾਇਕ ਆਦਿ ਵਿਚ।

ਪਰਿ–ਪਰਿਨਾਮ, ਪਰਿਭਾਸ਼ਾ ਆਦਿ ਵਿਚ।

ਪ੍ਰ–ਪ੍ਰਤੱਖ, ਪ੍ਰਸੰਸਾ ਆਦਿ ਵਿਚ।

ਇਵੇਂ ਹੀ ਪਰ–, ਸੰ-, ਸ-, ਆਦਿ ਵੀ ਮੂਲ ਰੂਪ ਵਿਚ ਕਾਇਮ ਰਖਣ ਦੀ ਸਿਫਾਰਿਸ਼ ਕੀਤੀ ਗਈ।

10. ਸ਼ ਤੇ ਸ ਦੀ ਵਰਤੋਂ ਪ੍ਰਚਲਿਤ ਉਚਾਰਨ ਅਨੁਸਾਰ ਮੁਨਾਸਿਬ ਸਮਝੀ ਗਈ: ਉਤਸ਼ਾਹ, ਪ੍ਰਸਾਦ (ਕਿਰਪਾ), ਪ੍ਰਸ਼ਾਦ (ਜਿਵੇਂ ਕੜਾਹ ਪ੍ਰਸ਼ਾਦ), ਸਰਨ, ਸੁਧ, ਸੋਭਾ, ਸੰਸਾ, ਕੇਸ, ਦੇਸ, ਪਸੂ ਆਦਿ।

ਪਰ ਸੰਸਕ੍ਰਿਤ ਵਿਚੋਂ ਨਵੇਂ ਲਏ ਜਾਣ ਵਾਲੇ ਸ਼ਬਦਾਂ ਦਾ ਮੂਲ ਸ਼ ਕਾਇਮ ਰਖਿਆ ਜਾ ਸਕਦਾ ਹੈ ਜਿਵੇਂ ਪ੍ਰਦੇਸ਼, ਪ੍ਰਸ਼ਾਸਨ ਆਦਿ ਵਿਚ।

11. ਸ਼ਬਦਾਂ ਦੇ ਅੰਤ ਵਿਚ ਆਉਣ ਵਾਲੇ ਸੰਜੁਗਤ ਵਿਅੰਜਨ ਪੰਜਾਬੀ ਉਚਾਰਨ ਵਿਚ ਕਾਇਮ ਨਹੀਂ ਰਹਿ ਸਕੇ। ਇਹਨਾਂ ਨੂੰ ਵੱਖ-ਵੱਖ ਲਿਖਣਾ ਠੀਕ ਹੈ : ਇੰਦਰ, ਕੇਦਰ, ਚੱਕਰ, ਪੁੱਤਰ, ਮੰਤਰ, ਮਹੱਤਵ ਆਦਿ।

12. ਪੰਜਾਬੀ ਉਚਾਰਨ ਵਿਚ ਰ, ਲ ਤੇ ੜ ਤੋਂ ਪਿਛੋਂ ਣ ਨਹੀਂ ਆਉਂਦਾ। ਇਸ ਲਈ ਪੰਜਾਬੀ ਦੇ ਸ਼ੁਧ ਰੂਪ 'ਸਰਨ, ਸਧਾਰਨ, ਸੰਪੂਰਨ, ਕਰਨ, ਕਾਰਨ, ਚਰਨ, ਪੂਰਨ' ਆਦਿ ਹਨ।

ਪਰ ਸ਼ਬਦ 'ਰਣ' ਪੰਜਾਬੀ ਵਿਚ ਪ੍ਰਚਲਿਤ ਹੈ ਅਤੇ ਇਸ ਤੋਂ ਬਣੇ ਸਮਾਸੀ ਰੂਪ 'ਰਣਬੀਰ', ਰਣਧੀਰ ਆਦਿ ਵੀ ਸੁਧ ਸ੍ਵੀਕਾਰ ਕੀਤੇ ਗਏ।

ਇਹ ਹਨ ਸ਼ਬਦ ਜੋੜਾਂ ਸੰਬੰਧੀ ਪਾਸ ਕੀਤੇ ਗਏ ਕੁਝ ਜ਼ਰੂਰੀ ਨਿਯਮ।

# ਭਾਸ਼ਾ ਦੀ ਅਰਥ-ਵਿਉਂਤ

## ਅਰਥ ਸੰਬੰਧੀ ਸਮੱਸਿਆਵਾਂ

ਪ੍ਰਾਚੀਨ ਕਾਲ ਤੋਂ ਹੀ ਭਾਸ਼ਾ ਦੀ ਅਰਥ-ਪ੍ਰਗਟਾਊ ਵਿਵਸਥਾ ਦੇ ਅਧਿਐਨ ਲਈ ਜਤਨ ਕੀਤਾ ਜਾਂਦਾ ਰਿਹਾ ਹੈ। ਵੱਖ-ਵੱਖ ਭਾਸ਼ਾਵਾਂ ਵਿਚ ਤਿਆਰ ਕੀਤੇ ਗਏ ਅਨੇਕ ਪ੍ਰਕਾਰ ਦੇ ਕੋਸ਼, ਸ਼ਬਦ ਸੰਗ੍ਰਹਿ ਆਦਿ ਇਸ ਦਾ ਪ੍ਰਤੱਖ ਸਬੂਤ ਹਨ, ਪਰ ਇਸ ਸਦੀ ਦੇ ਦੂਸਰੇ ਦਹਾਕੇ ਤੋਂ ਅਰਥ ਵਿਗਿਆਨ ਵਲੋਂ ਭਾਸ਼ਾ ਵਿਗਿਆਨੀਆਂ ਦੀ ਰੁਚੀ ਘੱਟ ਗਈ। ਕਿਹਾ ਜਾਣ ਲ਼ੱਗ ਪਿਆ ਕਿ ਅਰਥ-ਵਿਗਿਆਨ ਭਾਸ਼ਾ ਵਿਗਿਆਨ ਦਾ ਅੰਗ ਨਹੀਂ। ਕਾਰਨ ਇਹ ਦੱਸੇ ਜਾਂਦੇ ਸਨ : (1) ਅਰਥਾਂ ਦਾ ਅਧਿਐਨ, ਵਿਗਿਆਨ ਵਾਂਗ ਬਾਹਰਮੁਖੀ ਵਿਧੀ ਨਾਲ (objectively) ਨਹੀਂ ਕੀਤਾ ਜਾ ਸਕਦਾ : (2) ਅਰਥਾਂ ਦਾ ਅਧਿਐਨ ਫਿਲਾਸਫੀ, ਨਿਆਇ (logic) ਮਨੋਵਿਗਿਆਨ ਆਦਿ ਦੇ ਘੇਰੇ ਵਿਚ ਆਉਂਦਾ ਹੈ, (3) ਅਰਥ ਦੇ ਸੰਕਲਪ ਨੂੰ ਕਿਸੇ ਬੰਨ੍ਹਵੀ ਸੀਮਾ ਵਿਚ ਰਖਣਾ ਅਸੰਭਵ ਜਿਹਾ ਜਾਪਦਾ ਹੈ। ਸ਼ਬਦ 'ਗਾਂ' ਦਾ ਅਰਥ ਕੋਈ ਔਖਾ ਨਹੀਂ, ਪਰ ਗਾਂ ਦੀ ਕਿਹੜੀ ਵਿਸ਼ੇਸ਼ਤਾ ਹੈ ਜਿਸ ਕਰਕੇ ਇਹ ਮੱਝ ਨਾਲੋਂ ਵੱਖਰੀ ਹੈ? ਇਹ ਗੱਲ ਸਪੱਸ਼ਟ ਕਰਨ ਲਈ ਸ਼ਾਇਦ ਜੀਵ ਵਿਗਿਆਨ ਦੀ ਗੁੰਝਲਦਾਰ ਸ਼ਬਦਾਵਲੀ ਵਰਤਣੀ ਪਵੇਗੀ। 'ਕੁਰਸੀ' ਦੀਆਂ ਅਨੇਕਾਂ ਕਿਸਮਾਂ ਵਿਚ ਕੀ ਸਾਂਝ ਹੈ? ਫੇਰ, ਸ਼ਬਦ 'ਸਚਾਈ', 'ਨੇਕੀ', 'ਸੁੰਦਰ', 'ਪਿਆਰਾ' ਦੇ ਅਰਥਾਂ ਦੀਆਂ ਕੀ ਸੀਮਾਵਾਂ ਅਤੇ ਲੱਛਣ ਕਹੇ ਜਾ ਸਕਦੇ ਹਨ। 'ਮੁੰਡਾ ਬੜਾ ਲੰਮਾ ਹੈ' ਇਸ ਦਾ ਕੀ ਭਾਵ ਹੈ? ਕੀ ਉਹ ਆਪਣੀ ਉਮਰ ਦੇ ਮੁੰਡਿਆਂ ਨਾਲੋਂ ਲੰਮਾ ਹੈ ਜਾਂ ਸਧਾਰਨ ਮਨੁੱਖ ਨਾਲੋਂ ਲੰਮਾ ਹੈ? ਕੀ, "ਇਹ ਕੰਧ ਬੜੀ 'ਲੰਮੀ' ਹੈ" ਤੇ "ਇਹ ਕੁੜੀ ਬੜੀ ਲੰਮੀ ਹੈ" ਵਿਚ 'ਲੰਮੀ' ਦਾ ਅਰਥ ਬਿਲਕੁਲ ਵਖਰਾ ਨਹੀਂ? ਇਥੇ ਸ਼ਬਦ 'ਲੰਮੀ' ਦੇ ਅਰਥ, ਵਾਕ ਵਿਚ ਆਉਣ ਵਾਲੇ ਹੋਰਨਾਂ ਸ਼ਬਦਾਂ ਉਤੇ ਆਧਾਰਿਤ ਹਨ। ਕਈਆਂ ਹਾਲਤਾਂ ਵਿਚ ਅਰਥ ਦਾ ਸੰਕਲਪ ਬੋਲਣ ਵਾਲੇ ਦੇ ਮਨ ਅੰਦਰ ਹੁੰਦਾ ਹੈ, ਜੋ ਪੂਰੀ ਤਰ੍ਹਾਂ ਪ੍ਰਤੱਖ ਨਹੀਂ ਹੋ ਸਕਦਾ 'ਅਸੀਂ ਤੈਨੂੰ ਮਿਲਾਂਗੇ' ਦੇ ਅਰਥ ਬੋਲਣ ਵਾਲੇ ਦੀ ਮਾਨਸਿਕ ਦਸ਼ਾ ਦੇ ਆਧਾਰ ਤੇ ਵੱਖ-ਵੱਖ ਹੋ ਸਕਦੇ ਹਨ। 'ਤੁਸੀਂ' ਬੜੇ ਭਲੇ ਮਾਣਸ ਹੋ ਕੇ ਅਰਥ ਸਥਿਤੀ ਤੇ ਨਿਰਭਰ ਹਨ। 'ਉਹ ਇਸ ਦੁਕਾਨ ਤੋਂ ਰੋਟੀ ਖਾਂਦਾ ਹੈ', ਅਤੇ 'ਉਹ ਇਸ ਦੁਕਾਨ ਤੋਂ ਰੋਟੀ ਕਮਾਉਂਦਾ ਹੈ' ਵਿਚ ਕੇਵਲ ਕਿਰਿਆ ਦੇ ਬਦਲਣ ਨਾਲ ਸ਼ਬਦ 'ਰੋਟੀ' ਦੇ ਅਰਥ ਬਿਲਕੁਲ ਬਦਲ ਗਏ ਹਨ।

ਅਰਥ ਦੇ ਸੰਕਲਪ ਵਿਚ ਏਨੀ ਤਰਲਤਾ ਏਨੀ ਅਸਥਿਰਤਾ ਅਤੇ ਏਨਾ ਖੋਚਲਾਪਣ ਹੈ, ਕਿ ਅਰਥਾਂ ਦਾ ਵਿਗਿਆਨਿਕ ਤੇ ਬਾਹਰਮੁਖੀ ਅਧਿਐਨ ਕਾਫੀ ਟੇਢੀ ਸਮੱਸਿਆ ਹੈ।

## ਅਰਥ-ਵਿਗਿਆਨ ਦੀ ਆਵਸ਼ਕਤਾ

ਇਹ ਸਾਰੇ ਇਤਰਾਜ਼ ਕਿਸੇ ਹੱਦ ਤਕ ਜਾਇਜ਼ ਹਨ। ਪਰ ਭਾਸ਼ਾ ਦਾ ਮੁੱਖ ਮਨੋਰਥ ਆਪਣੇ ਭਾਵਾਂ ਨੂੰ ਦੂਜਿਆਂ ਤਕ ਪਹੁੰਚਾਉਣਾ ਹੈ, ਅਤੇ ਇਹ ਸਿਰਫ਼ ਅਰਥਾਂ ਉੱਤੇ ਹੀ ਆਧਾਰਿਤ ਹੈ। ਭਾਵ ਇਹ ਕਿ ਅਰਥਾਂ ਤੋਂ ਬਿਨਾ ਭਾਸ਼ਾ ਦੀ ਕੋਈ ਮਹੱਤਾ ਹੀ ਨਹੀਂ। ਸੋ ਅਰਥਾਂ ਦਾ ਅਧਿਐਨ ਜ਼ਰੂਰੀ ਹੈ। ਹੋਰ ਦੇਖੋ 'ਡੰਡਾਂ ਰੇਤ ਵਿਚ ਕਪਾਹ ਗਿਣਦਾ ਹੈ' ਵਿਆਕਰਨ ਦੇ ਪੱਖ ਤੋਂ ਬਿਲਕੁਲ ਸ਼ੁਧ ਵਾਕ ਹੈ। ਇਸ ਦਾ ਹਰ ਸ਼ਬਦ ਸਾਰਥਕ ਹੈ ਤੇ ਵਾਕ-ਕ੍ਰਮ ਪੰਜਾਬੀ ਵਿਆਕਰਨ ਅਨੁਸਾਰ ਹੈ; ਪਰ ਵਾਕ ਅਰਥਹੀਣ ਹੈ। ਕਿਉਂ? ਬਿਲਕੁਲ ਇਸੇ ਬਣਤਰ ਵਾਲਾ ਵਾਕ 'ਘੋੜਾ ਖੇਤ ਵਿਚ ਘਾਹ ਚਰਦਾ ਹੈ' ਸਾਰਥਕ ਹੈ। ਪਹਿਲੇ ਵਾਕ ਦੇ ਨਿਰਾਰਥਕ ਹੋਣ ਦਾ ਕਾਰਨ ਕੇਵਲ ਸ਼ਬਦਾਂ ਦੇ ਅਰਥਾਂ ਦਾ ਟਾਕਰਾ ਕੀਤਿਆਂ ਲੱਭ ਸਕਦਾ ਹੈ–'ਡੰਡਾ' ਗਿਣਨ ਦੀ ਕਿਰਿਆ ਨਹੀਂ ਕਰ ਸਕਦਾ, ਰੇਤ ਦਾ ਕਪਾਹ ਨਾਲ ਕੋਈ ਸੰਬੰਧ ਨਹੀਂ, ਕਪਾਹ ਗਿਣੀ ਨਹੀਂ ਜਾਂਦੀ, ਆਦਿ ਇਸ ਵਾਕ ਨੂੰ ਨਿਰਾਰਥਕ ਬਣਾਉਣ ਵਾਲੇ ਲੱਛਣ ਹਨ ਅਤੇ ਇਹ ਤਾਂ ਹੀ ਜਾਣੇ ਜਾ ਸਕਦੇ ਹਨ ਜੇ ਸਾਨੂੰ ਸ਼ਬਦਾਂ ਦੇ ਅਰਥਾਂ ਅਤੇ ਉਹਨਾਂ ਦੇ ਵਿਸ਼ੇਸ਼ ਅਰਥ ਸੂਚਕ ਗੁਣਾਂ ਦਾ ਪੂਰਾ ਗਿਆਨ ਹੋਵੇ।

ਇੰਝ ਸਾਨੂੰ ਮੰਨਣਾ ਪਵੇਗਾ ਕਿ ਅਰਥਾਂ ਦਾ ਅਧਿਐਨ ਭਾਸ਼ਾ ਵਿਗਿਆਨ ਦਾ ਜ਼ਰੂਰੀ ਹਿੱਸਾ ਹੈ।

## ਅਰਥ-ਵਿਗਿਆਨ ਦੇ ਪੱਖ

ਭਾਸ਼ਾ ਦੀ ਅਰਥ-ਵਿਉਂਤ ਦੀ ਪੜਚੋਲ ਨੂੰ ਅਰਥ-ਵਿਗਿਆਨ (Semantics) ਕਿਹਾ ਜਾਂਦਾ ਹੈ। ਅਰਥਾਂ ਦਾ ਅਧਿਐਨ ਕਈਆਂ ਪੱਖਾਂ ਤੋਂ ਕਰਨਾ ਪੈਂਦਾ ਹੈ। (1) ਇਕੋ ਸ਼ਬਦ ਤੇ ਇਕ ਤੋਂ ਵਧੇਰੇ ਅਰਥ ਹੋ ਸਕਦੇ ਹਨ। ਜਿਵੇਂ, ਪੰਜਾਬੀ, ਚੱਕ, ਵੱਟ, ਛੱਟ ਅਤੇ ਅੰਗਰੇਜ਼ੀ table, week/weak ਆਦਿ ਦੇ (2) ਵੱਖ-ਵੱਖ ਸ਼ਬਦਾਂ ਦਾ ਅਰਥ ਇੱਕੋ ਹੀ ਹੋ ਸਕਦਾ ਹੈ–ਨਿੱਕਾ/ਛੋਟਾ ਲਾਗੇ/ਕੋਲ, ਅੰਗਰੇਜ਼ੀ big/large ਆਦਿ। (3) ਕਈਆਂ ਸ਼ਬਦਾਂ ਦੇ ਅਰਥ ਅੱਗੇ ਅੰਸ਼ਾਂ ਵਿਚ ਵੰਡੇ ਜਾ ਸਕਦੇ ਹਨ–'ਘੋੜੀ' ਦਾ ਭਾਵ ਇਕ ਪਸ਼ੂ, ਇਕ ਵਚਨ, ਇਸਤਰੀ ਲਿੰਗ ਹੈ। ਅਰਥਾਤ ਇਕ ਸ਼ਬਦ ਰੂਪ ਵਿਚ ਕਈ ਭਾਵ ਜਾਂ ਸੰਕਲਪ ਸ਼ਾਮਲ ਹਨ। (4) ਕਈ ਵਾਰ ਸ਼ਬਦਾਂ ਦੇ ਸਮੂਹ ਦੇ ਅਰਥ ਮੂਲ ਸ਼ਬਦਾਂ ਨਾਲੋਂ ਵਖਰੇ ਹੁੰਦੇ ਹਨ–ਅੰਗਰੇਜ਼ੀ bring up. carry out ਪੰਜਾਬੀ, ਆ ਜਾ, ਬਹਿ ਜਾ, ਖਾ ਛਡ, ਭਰਜਾਈ (ਭਰਾ–ਜਾਈ)। (5) ਕਈਆਂ ਸ਼ਬਦਾਂ ਦੇ ਅਰਥ ਵਿਰੋਧੀ ਹੁੰਦੇ ਹਨ–ਨਿੱਕਾ–ਵੱਡਾ, ਆ–ਜਾ (6) ਕਈਆਂ ਸ਼ਬਦਾਂ ਦੇ ਅਰਥ ਦੂਜੇ ਕਿਸੇ ਸ਼ਬਦ ਦੇ ਅਰਥ ਦੇ ਵਿਚ ਸ਼ਾਮਲ ਹੁੰਦੇ ਹਨ, ਜਿਵੇਂ 'ਟਾਹਲੀ' ਦੇ 'ਰੁੱਖ' ਵਿਚ 'ਮੁੰਡੇ' ਦੇ ਇੰਵਾਣੇ ਜਾਂ 'ਬੱਚੇ' ਵਿਚ; ਸਥਿਤੀ ਬਦਲਣ ਨਾਲ ਸ਼ਬਦ ਦੇ ਅਰਥਾਂ ਵਿਚ ਫਰਕ ਪੈ ਜਾਂਦੇ ਹਨ, ਅੱਗੇ ਭਾਸ਼ਾ ਦੀ ਅਰਥ-ਵਿਉਂਤ ਦੇ ਕੁਝ ਪੱਖਾਂ ਬਾਰੇ ਵਿਚਾਰ ਕੀਤੀ ਜਾਵੇਗੀ।

## ਅਰਥਾਂਸ਼ ਤੇ ਰੂਪਾਂਸ਼

ਜੇ ਇਕ ਸ਼ਬਦ ਦੇ ਦੋ ਜਾਂ ਵਧੇਰੇ ਬਿਲਕੁਲ ਵੱਖਰੇ ਅਰਥ ਹੋਣ, ਜਿਵੇਂ 'ਚੱਕ' (ਕੁਮ੍ਹਿਆਰ ਦਾ, ਭੋਂ ਦਾ, ਆਦਿ) ਤਾਂ 'ਚੱਕ' ਨੂੰ ਅਸੀਂ ਉਚਾਰਨ ਪੱਖੀ ਜਾਂ 'ਕੋਸ਼ੀ' ਸ਼ਬਦ (lexical word) ਕਹਾਂਗੇ। ਵੱਖਰੇ ਅਰਥਾਂ ਨੂੰ ਅਰਥ, ਪੱਖੀ, ਸ਼ਬਦ (semantic word)

ਮੰਨਾਂਗੇ। 'ਚੱਕਾ' ਤੇ 'ਚੱਕਾਂ' ਇੱਕੋ ਕੋਸ਼ੀ, ਸ਼ਬਦ ਦੇ ਦੋ ਭਾਵਾਂਸ਼ੀ (morphological) ਰੂਪ ਹਨ (ਕਈ ਲੇਖਕ 'ਚੱਕ' ਤੇ 'ਚੱਕਾਂ' ਨੂੰ ਭਾਵਾਂਸ਼ੀ ਸ਼ਬਦ ਕਹਿੰਦੇ ਹਨ)। ਜਿਨ੍ਹਾਂ ਰੂਪਾਂ ਨੂੰ ਇਕ ਕੋਸ਼ੀ ਸ਼ਬਦਾਂ ਕਿਹਾ ਗਿਆ ਹੈ। ਕੋਸ਼ ਵਿਚ ਉਹਨਾਂ ਨੂੰ ਚੱਕ[1], ਚੱਕ[2], ਚੱਕ[3] ਆਦਿ ਲਿਖਿਆ ਜਾਵੇਗਾ।

ਸ਼ਬਦ 'ਚੱਕਾਂ' ਦੇ ਦੋ ਭਾਵਾਂਸ਼ਾਂ ਦੇ ਸਾਵੇਂ ਅਰਥਾਂਸ਼ (sememe) ਹਨ–ਅਥਵਾ ਭਾਵਾਂਸ਼ ਦੇ ਦੋ ਪੱਖ ਹਨ। ਜਿਵੇਂ–ਆ ਰੂਪ (lexeme) ਹੈ, ਜਿਸ ਦਾ ਸਾਵਾਂ ਅਰਥਾਂਸ਼ 'ਬਹੁਬਚਨ ਦਾ ਸੰਕਲਪ ਹੈ।'

ਜੇ ਇਕ ਰੂਪਾਂਸ਼ (lexeme) ਦੇ ਇਕ ਤੋਂ ਵਧੇਰੇ ਅਰਥਾਂਸ਼ (sememe) ਹੋਣ ਤਾਂ ਕਿਹਾ ਜਾਂਦਾ ਹੈ ਕਿ ਇਸ ਰੂਪਾਂਸ਼ ਦਾ ਸੰਬੰਧ ਇਕ ਤੋਂ ਵਧੇਰੇ ਅਰਥਾਂਸ਼ਾਂ ਨਾਲ ਹੈ, ਅਥਵਾ ਇਹ ਬਹੁ-ਅਰਥਾਂਸ਼ੀ ਰੂਪਾਂਸ਼ ਹੈ।

**ਪਰਯਾਇਵਾਚੀ ਭਾਵਾਂਸ਼**

ਇਕੋ ਅਰਥ ਵਾਲੇ ਵੱਖ-ਵੱਖ ਸ਼ਬਦਾਂ ਨੂੰ ਪਰਯਾਇਵਾਚੀ (synonyms) ਕਿਹਾ ਜਾਂਦਾ ਹੈ। ਕਈ ਵਾਰੀ ਆਖਿਆ ਜਾਂਦਾ ਹੈ ਕਿ ਭਾਸ਼ਾਵਾਂ ਵਿਚ ਅਸਲ ਪਰਯਾਵਾਚੀ ਸ਼ਬਦ ਨਹੀਂ ਹੁੰਦੇ, ਕਿਉਂਕਿ ਹਰ ਸੰਦਰਭ ਵਿਚ ਇਕ ਸ਼ਬਦ ਦੀ ਥਾਂ ਦੂਜਾ ਨਹੀਂ ਰੱਖਿਆ ਜਾ ਸਕਦਾ। ਅੰਗਰੇਜ਼ੀ big ਤੇ large ਬਹੁਤ ਜਗ੍ਹਾ ਬਦਲੇ ਜਾ ਸਕਦੇ ਹਨ, ਪਰ big boy ਦੀ ਥਾਂ large boy ਨਹੀਂ ਕਹਿ ਸਕਦੇ। 'ਖੁਲ੍ਹਾ' ਦੀ ਥਾਂ 'ਮੋਕਲਾ' ਬਹੁਤ ਜਗ੍ਹਾ ਆ ਸਕਦਾ ਹੈ 'ਪਰ ਖੁਲ੍ਹਾ ਸਮਾਂ' ਦੀ ਥਾਂ 'ਮੋਕਲਾ ਸਮਾਂ' ਨਹੀਂ ਕਹਿ ਸਕਦੇ। ਪਰ ਇਸ ਦਾ ਭਾਵ ਇਹ ਨਹੀਂ ਕਿ ਪਰਯਾਵਾਚੀ ਸ਼ਬਦ ਹੋ ਹੀ ਨਹੀਂ ਸਕਦੇ। ਅਸੀਂ ਕਹਿ ਸਕਦੇ ਹਾਂ ਪੂਰਨ ਪਰਯਾਇਵਾਚੀ ਨਹੀਂ ਹੋ ਸਕਦੇ, ਅੰਸ਼ਿਕ ਪਰਯਾਇ ਹੁੰਦੇ ਹਨ।

**ਅਰਥਾਂਸ਼ ਤੇ ਭਾਵਾਂਸ਼ ਦੇ ਰੂਪ**

ਕਈਆਂ ਸ਼ਬਦਾਂ ਦੇ ਅਰਥਾਂ ਦੇ ਅੱਗੇ ਹਿੱਸੇ ਕੀਤੇ ਜਾਂਦੇ ਹਨ। ਸ਼ਬਦ 'ਘੜੀ' ਦਾ ਅਰਥ ਟਾਈਮ ਦੱਸਣ ਵਾਲਾ ਜੰਤਰ ਹੈ। ਪਰ ਇਹਦੇ ਨਾਲ ਹੀ ਇ.ਵ, ਇ.ਲਿੰ. ਦਾ ਅਰਥਾਂਸ਼ ਵੀ ਹੈ। ਸਾਡੀ ਭਾਸ਼ਾ ਦੇ ਹਰ ਨਾਂਵ ਵਿਚ ਲਿੰਗ ਦਾ ਸੰਕਲਪ ਅਵਸ਼ ਹੁੰਦਾ ਹੈ, ਤੇ ਬਹੁਤਿਆਂ ਨਾਵਾਂ ਵਿਚ ਬਚਨ ਦਾ ਸੰਕਲਪ ਵੀ ਨਾਲ ਹੀ ਹੁੰਦਾ ਹੈ। ਕਈ ਵਾਰੀ ਵੱਖ-ਵੱਖ ਅਰਥਾਸ਼ਾਂ ਨੂੰ ਪ੍ਰਗਟ ਕਰਨ ਵਾਲੇ ਰੂਪਾਂਸ ਸਪਸ਼ਟ ਤੇ ਨਿਖੜਵੇਂ ਹੁੰਦੇ ਹਨ, ਜਿਵੇਂ 'ਘੜੀ' ਵਿਚ 'ਈ' ਹੈ। ਕਈ ਵਾਰੀ ਇਹ ਸੰਮਿਲਿਤ ਹੁੰਦੇ ਹਨ, ਜਿਵੇਂ 'ਹੱਥ' ਵਿਚ। ਨਾਂਵ 'ਹੱਥ' ਪੁਲਿੰਗ ਹੈ ਪਰ ਸ਼ਬਦ 'ਹੱਥ ਦੇ ਰੂਪ ਤੋਂ ਇਹ ਪਤਾ ਨਹੀਂ ਲਗ ਸਕਦਾ ਕਿ ਇਹ ਪੁਲਿੰਗ ਹੈ ਜਾਂ ਇਸਤਰੀ ਲਿੰਗ, ਜਦੋਂ ਕਿ 'ਘੜੀ' ਦਾ ਅੰਤਿਮ-ਈ ਸਪਸ਼ਟ ਕਰ ਦਿੰਦਾ ਹੈ ਕਿ ਇਹ ਨਾਂਵ ਇਸਤਰੀ ਲਿੰਗ ਹੈ। ਕਈ ਵਾਰੀ ਕੋਈ ਅਰਥਾਂਸ਼ ਕੇਵਲ ਭਾਸ਼ਾਈ ਹੁੰਦਾ ਹੈ, ਵਾਸਤਵਿਕ ਨਹੀਂ। ਸ਼ਬਦ 'ਪਸ਼ੂ' ਪੁਲਿੰਗ ਹੈ ਪਰ ਇਹ ਲਿੰਗ ਸਿਰਫ ਭਾਸ਼ਾਈ ਹੈ, ਪਸ਼ੂਆਂ ਵਿਚ ਨਰ, ਮਾਦਾ ਦੋਹਾਂ ਕਿਸਮਾਂ ਦੇ ਡੰਗਰ ਹੋਣਗੇ। ਇਵੇਂ ਹੀ 'ਡਾਰ' ਦਾ ਇਸਤਰੀ ਲਿੰਗ ਭਾਸ਼ਾਈ ਹੈ, ਵਾਸਤਵਿਕ ਨਹੀਂ। 'ਹੱਥ' 'ਕੰਨ', 'ਛੱਤ' ਆਦਿ ਭਾਸ਼ਾਈ ਲਿੰਗ ਵਾਲੇ ਹਨ, ਕਿਉਂਕਿ ਇਹਨਾਂ ਵਿਚੋਂ ਕੋਈ ਵੀ ਜਾਨਦਾਰ ਨਹੀਂ, ਜਿਸ ਦਾ ਕੋਈ ਕੁਦਰਤੀ ਲਿੰਗ ਹੋਵੇ।

ਅਰਥਾਂਸ਼ਾਂ ਸੰਬੰਧੀ ਇਕ ਹੋਰ ਪੱਖ ਵੀ ਵਿਚਾਰਨ ਵਾਲਾ ਹੈ। ਜੇ ਅਸੀਂ ਕਹੀਏ ਕਿ ਫਲਾਣਾ 'ਘੋੜਿਆਂ ਦਾ ਵਪਾਰੀ' ਹੈ ਤਾਂ ਇਥੇ ਸ਼ਬਦ ਘੋੜੀਆਂ ਦਾ ਲਿੰਗ-ਵਚਨ ਸੰਬੰਧੀ ਅੰਸ਼ ਪ੍ਰਤੱਖ ਹੈ। ਪਰ ਜੇ ਕਹੀਏ ਉਹ ਘੋੜਿਆਂ ਦਾ ਵਪਾਰੀ ਹੈ ਤਾਂ ਲਿੰਗ ਵਚਨ ਪ੍ਰਤਖ ਨਹੀਂ, ਕਿਉਂਕਿ ਇਥੇ 'ਘੋੜਿਆਂ' ਤੋਂ ਭਾਵ ਘੋੜੀਆਂ, ਘੋੜੇ ਦੋਵੇਂ ਹੋ ਸਕਦੇ ਹਨ। ਇੰਝ 'ਘੋੜੀਆਂ' ਦਾ ਲਿੰਗ-ਵਚਨ ਵਾਲਾ ਅੰਸ਼ ਸਦਾ ਪ੍ਰਤੱਖ ਹੈ, ਪਰ ਘੋੜਿਆਂ ਦਾ ਕਿਤੇ ਪ੍ਰਤੱਖ ਹੋਵੇਗਾ ਕਿਤੇ ਅਪ੍ਰਤੱਖ।

### ਵਿਰੋਧ ਅਰਥੀ ਭਾਵਾਂਸ਼

ਹੁਣ ਅਸੀਂ ਵਿਰੋਧੀ ਅਰਥਾਂ ਵਾਲੇ ਸ਼ਬਦਾਂ ਬਾਰੇ ਵਿਚਾਰ ਕਰਾਂਗੇ। ਇਹਨਾਂ ਨੂੰ ਵਿਪਰਯਾਇ ਵਾਚੀ (antonyms) ਕਿਹਾ ਜਾਂਦਾ ਹੈ, ਨਿੱਕਾ ਤੇ ਵੱਡਾ, ਨੂੰ ਵਿਚਾਰੋ। 'ਨਿੱਕਾ' ਉਹ ਹੈ, ਜੋ 'ਵੱਡਾ' ਨਹੀਂ। ਇਵੇਂ ਹੀ 'ਬੁਰਾ' ਉਹ ਹੈ, ਜੋ 'ਚੰਗਾ' ਨਹੀਂ ਪਰ 'ਆ' ਤੇ 'ਜਾ' ਦਾ ਵਿਰੋਧ ਇਸੇ ਸ਼੍ਰੇਣੀ ਦਾ ਨਹੀਂ, ਕਿਉਂਕਿ ਇਹ ਨਹੀਂ ਕਿਹਾ ਜਾ ਸਕਦਾ ਕਿ 'ਜਾ' ਉਹ ਹੈ ਜੋ 'ਆ' ਨਹੀਂ। ਫਿਰ 'ਨਿੱਕਾ' ਤੇ 'ਵੱਡਾ' ਬਲਣ ਵਾਲੇ ਤੇ ਸੁਣਨ ਵਾਲੇ ਵਾਸਤੇ ਇਕ ਸਮਾਨ ਹਨ। ਪਰ ਕੁਝ ਸ਼ਬਦ ਦੋਹਾਂ ਵਾਸਤੇ ਵਖੋ-ਵਖਰੇ ਅਰਥਾਂ ਵਾਲੇ ਹਨ, ਜਿਵੇਂ, 'ਐਧਰ' ਤੇ 'ਹੈਦਰ', 'ਐਥੇ' ਤੇ 'ਹੈਥੇ', 'ਐਧਰ' ਤੇ 'ਐਥੇ', ਬੋਲਣ ਵਾਲੇ ਦੇ ਨੇੜੇ, ਸੁਣਨ ਵਾਲੇ ਤੋਂ ਦੂਰ ਦੇ ਆਧਾਰ ਤੇ ਹਨ। 'ਹੈਥੇ' ਤੇ 'ਹੈਧਰ' ਇਸ ਦੇ ਉਲਟ ਸੁਣਨ ਵਾਲੇ ਤੋਂ ਨੇੜੇ, ਬੋਲਣ ਵਾਲੇ ਤੋਂ ਹਟਵੇਂ ਲਈ ਵਰਤਿਆ ਗਿਆ।

ਕਈਆਂ ਸ਼ਬਦਾਂ ਦਾ ਕਈ-ਪੱਖੀ ਵਿਰੋਧ ਹੁੰਦਾ ਹੈ। 'ਖਲੋਜਾ' ਦਾ ਵਿਰੋਧੀ 'ਬਹਿਜਾ' ਵੀ ਹੈ, 'ਤੁਰ ਪਉ' ਵੀ, ਅਤੇ 'ਨ ਖਲੋ' ਵੀ।

ਅਜਿਹੇ ਕਈਆਂ ਜੋੜਿਆਂ ਵਿਚ ਇਕ ਦੇ ਅਰਥ ਵਿਸਤਰਿਤ ਹੁੰਦੇ ਹਨ, ਦੂਜੇ ਦੇ ਸੀਮਿਤ। ਅਸੀਂ ਕਹਿੰਦੇ ਹਾਂ ਕਮਰਾ ਕਿੰਨਾ ਵੱਡਾ ਹੈ? ਪਰ 'ਕਮਰਾ ਕਿੰਨਾ ਛੋਟਾ ਹੈ' ਨਹੀਂ ਕਿਹਾ ਜਾਂਦਾ। 'ਵੱਡਾ ਇਥੇ ਆਕਾਰ ਦੇ ਅਰਥਾਂ ਵਿਚ ਵਰਤਿਆ ਗਿਆ ਹੈ, 'ਨਿੱਕਾ' ਇਹਨਾਂ ਅਰਥਾਂ ਵਿਚ ਨਹੀਂ ਵਰਤਿਆ ਜਾਂਦਾ। 'ਨਿੱਕਾ' ਸੀਮਿਤ ਹੈ, 'ਵੱਡਾ' ਵਿਸਤਰਿਤ। ਇਵੇਂ ਹੀ 'ਦੂਰ' ਵਿਸਤਰਿਤ ਹੈ, ਜਿਵੇਂ 'ਅੰਮ੍ਰਿਤਸਰ, ਇਥੋਂ ਕਿੰਨੀ ਦੂਰ ਹੈ? ਵਿਚ 'ਪਰ' 'ਨੇੜੇ' ਸੀਮਿਤ ਹੈ, ਕਿਉਂਕਿ ਅਸੀਂ ਇਹ ਨਹੀਂ ਕਹਿ ਸਕਦੇ ਅੰਮ੍ਰਿਤਸਰ ਇਥੋਂ ਕਿੰਨਾ ਨੇੜੇ ਹੈ?'

### ਸੰਮਿਲਿਤ ਅਰਥ

ਕਈਆਂ ਸ਼ਬਦਾਂ ਦੇ ਅਰਥ ਕਿਸੇ ਦੂਜੇ ਸ਼ਬਦ ਵਿਚ ਸ਼ਾਮਲ ਹੁੰਦੇ ਹਨ। ਸ਼ਬਦ 'ਮਾਪੇ' ਵਿਚ 'ਮਾਂ' ਤੇ 'ਪਿਉ' ਦੋਵੇਂ ਸ਼ਾਮਲ ਹਨ। ਕਈ ਵਾਰੀ ਅਜਿਹੇ ਸ਼ਬਦਾਂ ਦਾ ਚੰਗਾ ਲੰਮਾ ਸ਼ਿਜਰਾ ਬਣ ਜਾਂਦਾ ਹੈ, ਜਿਵੇਂ ਸ਼ਬਦ 'ਫਸਲ' ਨੂੰ ਵਿਚਾਰੋ: ਪਹਿਲਾਂ 'ਫਸਲਾਂ' ਹਾੜ੍ਹੀ ਦੀ ਜਾਂ ਸਾਉਣੀ ਦੀ ਹੋ ਸਕਦੀ ਹੈ। ਹਾੜ੍ਹੀ ਵਿਚ ਅਨਾਜ, ਤੇਲ ਦੇ ਬੀ, ਪੱਠੇ, ਦਾਲਾਂ ਆਦਿ ਫਸਲ ਦੇ ਕਈ ਰੂਪ ਆਉਂਦੇ ਹਨ। ਇਹਨਾਂ ਵਿਚੋਂ ਸ਼ਬਦ 'ਅਨਾਜ' ਵਿਚ, ਕਣਕ, ਛੋਲੇ, ਜੌਂ ਹੋ ਸਕਦੇ ਹਨ। ਕਣਕ ਵਿਚ ਦੇਸੀ, ਨਵੇਂ ਬੀ ਆਦਿ। 'ਦੇਸੀ' ਵਿਚ ਕਸੀਰਦਾਰ, ਘੋਨੀ, ਵਡਾਣਕ ਆਦਿ ਕਈ ਕਿਸਮਾਂ ਸ਼ਾਮਲ ਹਨ। ਇਸ ਅਰਥ-ਵਿਵਸਥਾ ਨੂੰ ਚਿਤਰ ਰਾਹੀਂ ਇੰਜ ਪ੍ਰਗਟਾ ਸਕਦੇ ਹਾਂ :

ਕਈ ਵਾਰੀ ਅਜਿਹੇ ਨਾਂਵ ਇਕ ਤੋਂ ਵਧੇਰੇ ਸ਼੍ਰੇਣੀਆਂ ਵਿਚ ਆ ਸਕਦੇ ਹਨ, ਜਿਵੇਂ (ਛੋਲੇ) ਅਨਾਜ ਵਿਚ ਵੀ ਆ ਸਕਦੇ ਹਨ ਅਤੇ ਦਾਲਾਂ ਵਿਚ ਵੀ।

**ਅਰਥ ਸੀਮਾਵਾਂ**

ਅਰਥ-ਵਿਉਂਤ ਸੰਬੰਧੀ ਇਕ ਵਿਸ਼ੇਸ਼ ਨੁਕਤਾ ਇਹ ਹੈ ਕਿ ਵੱਖ-ਵੱਖ ਭਾਸ਼ਾਵਾਂ ਵਿਚ ਕਿਸੇ ਵਿਸ਼ੇਸ਼ ਵਿਸ਼ੇ ਨਾਲ ਸੰਬੰਧਿਤ ਸੰਕਲਪਾਂ ਅਰਥਾਤ ਅਰਥਾਂ ਦੀਆਂ ਸੀਮਾਵਾਂ ਵੱਖ-ਵੱਖ ਹੁੰਦੀਆਂ ਹਨ। ਪੰਜਾਬੀ ਵਿਚ 'ਚਾਚਾ' ਸਿਰਫ ਪਿਉ ਦੇ ਛੋਟੇ ਭਰਾ ਨੂੰ ਕਿਹਾ ਜਾਂਦਾ ਹੈ। ਹਿੰਦੀ ਵਿਚ ਪਿਉ ਦੇ ਛੋਟੇ ਤੇ ਵੱਡੇ ਭਰਾ ਦੋਹਾਂ ਨੂੰ 'ਚਾਚਾ' ਹੀ ਆਖਦੇ ਹਨ। ਅੰਗਰੇਜ਼ੀ ਸ਼ਬਦ ਅੰਕਲ (Uncle) ਪੰਜਾਬੀ ਦੇ ਚਾਚਾ, ਤਾਇਆ, ਮਾਮਾ, ਮਾਸੜ, ਫੁਫੜ ਆਦਿ ਕਈਆਂ ਸਾਕਾਂ ਲਈ ਵਰਤਿਆ ਜਾਂਦਾ ਹੈ। ਆਸਮਾਨੀ ਪੀਂਘ ਦੇ ਰੰਗਾਂ ਦਾ ਉਦਾਹਰਨ ਆਮ ਦਿੱਤਾ ਜਾਂਦਾ ਹੈ। ਪੰਜਾਬੀ ਵਿਚ ਇਸ ਦੇ ਸੱਤ ਰੰਗ ਗਿਣਾਏ ਜਾਂਦੇ ਹਨ, ਅੰਗਰੇਜ਼ੀ ਵਿਚ ਛੇ ਤੇ ਰੋਡੇਸ਼ੀਆ ਦੀ ਭਾਸ਼ਾ ਵਿਚ ਸਿਰਫ ਤਿੰਨ। ਸਟੈਂਡਰਡ ਪੰਜਾਬੀ ਵਿਚ ਅਸੀਂ ਕਪਾਹ ਦੀ ਖੜੀ ਫਸਲ ਤੇ ਚੁਣੀ ਹੋਈ ਕਪਾਹ ਦੋਹਾਂ ਲਈ ਇਕ ਸ਼ਬਦ 'ਕਪਾਹ' ਹੀ ਵਰਤਦੇ ਹਾਂ। ਮੁਲਤਾਨੀ ਵਿਚ ਖੜੀ ਫਸਲ ਨੂੰ 'ਵਨਵਾਹੜ' ਤੇ ਚੁਣੀ ਹੋਈ ਕਪਾਹ ਨੂੰ 'ਫੁੱਟੀ' ਕਿਹਾ ਜਾਂਦਾ ਹੈ। ਇਨ੍ਹਾਂ ਉਦਾਹਰਨਾਂ ਤੋਂ ਸਪਸ਼ਟ ਹੈ ਕਿ ਕਿਸੇ ਇਕ ਭਾਸ਼ਾ ਵਾਲੇ ਕਿੰਸੇ ਦ੍ਰਿਸ਼ ਜਾਂ ਵਸਤ ਨੂੰ ਇੱਕ ਇਕਾਈ ਮੰਨਦੇ ਹਨ, ਤਾਂ ਕੋਈ ਹੋਰ ਭਾਸ਼ਾ ਬੋਲਣ ਵਾਲੇ ਉਸੇ ਨੂੰ ਦੋ ਜਾਂ ਵਧੇਰੇ ਇਕਾਈਆਂ ਸਵੀਕਾਰ ਕਰਦੇ ਹਨ। ਅੰਗਰੇਜ਼ੀ ਵਾਲੇ ਚਲਦੀ ਵਾਯੂ ਨੂੰ ਵਿੰਡ (wind) ਕਹਿੰਦੇ ਹਨ ਅਤੇ ਵਾਯੂ ਲਈਂ ਆਮ ਸ਼ਬਦ ਏਅਰ (air) ਵਰਤਦੇ ਹਨ। ਪੰਜਾਬੀ ਵਾਲੇ ਇਹ ਫਰਕ ਨਹੀਂ ਗੌਲਦੇ ਅਤੇ ਹਰ ਪ੍ਰਕਾਰ ਦੀ ਵਾਯੂ ਨੂੰ ਇਕੋ ਇਕਾਈ ਮੰਨ ਕੇ, ਉਸ ਨੂੰ 'ਵਾ' ਹੀ ਕਹਿੰਦੇ ਹਨ। ਇਸ ਤਰ੍ਹਾਂ ਵੱਖ-ਵੱਖ ਭਾਸ਼ਾਵਾਂ ਵਿਚ ਅਰਥਾਂ ਦੀਆਂ ਸੀਮਾਵਾਂ ਅੱਡ-ਅੱਡ ਹੋ ਜਾਂਦੀਆਂ ਹਨ।

**ਸ਼ਬਦਾਂ ਦੇ ਸਮੂਹਾਂ ਦੇ ਅਰਥ**

ਸ਼ਬਦਾਂ ਦੇ ਸਮੂਹਾਂ ਦੇ ਅਰਥਾਤ ਵਾਕਾਂ ਤੇ ਵਾਕਾਂਸ਼ਾਂ ਦੇ ਅਰਥਾਂ ਵਿਚ ਸ਼ਬਦਾਂ ਨਾਲੋਂ ਵੀ ਵਧੇਰੇ ਅਸਥਿਰਤਾ ਹੈ। ਇੱਕ ਸ਼ਬਦ ਦੇ ਅਰਥ ਵੱਖ-ਵੱਖ ਸ਼ਬਦ ਸਮੂਹਾਂ ਵਿਚ ਵੱਖ-ਵੱਖ ਹੁੰਦੇ ਹਨ। 'ਉੱਚਾ ਮਕਾਨ', 'ਉੱਚਾ ਪਹਾੜ', 'ਉੱਚਾ ਰੁੱਖ' ਵਿਚ ਸ਼ਬਦ 'ਉੱਚਾ' ਦੇ ਅਰਥ ਜ਼ਮੀਨ ਤੋਂ ਉਚਾਈ ਹੈ। ਪਰ 'ਉੱਚਾ ਆਦਰਸ਼', 'ਉੱਚਾ ਆਚਰਨ' ਵਿਚ ਉਸੇ ਸ਼ਬਦ 'ਉੱਚਾ' ਦੇ ਅਰਥ ਬਿਲਕੁਲ ਵੱਖਰੇ ਹਨ। 'ਸਿਰ ਉੱਚਾ ਨਹੀਂ ਕਰ ਸਕਦਾ, ਵਿਚ ਹੋਰ ਵੀ ਫ਼ਰਕ ਪੈ ਜਾਂਦਾ ਹੈ।'

ਇਕੋ ਸ਼ਬਦ ਸਮੂਹ ਵਿਚ ਸ਼ਬਦਾਂ ਦੀ ਤਰਤੀਬ ਬਦਲਣ ਨਾਲ ਵੀ ਪੂਰੇ ਸਮੂਹ ਦੇ ਅਰਥਾਂ ਵਿਚ ਬੜ ਫ਼ਰਕ ਪੈ ਜਾਂਦਾ ਹੈ। 'ਆ ਜਾ' ਤੇ 'ਜਾ ਆ', 'ਛੱਡ ਦੇ' ਤੇ ਦੇ ਛੱਡ', 'ਨਾ ਜਾ' ਤੇ 'ਜਾ ਨਾ', 'ਫਿਰ ਆ' ਤੇ ਫਿਰ ਆਦਿ ਸ਼ਬਦ ਸਮੂਹਾਂ ਵਿਚ ਸ਼ਬਦਾਂ ਦੀ ਤਰਤੀਬ ਬਦਲਨ ਨਾਲ ਅਰਥ ਬਿਲਕੁਲ ਬਦਲ ਗਏ ਹਨ।

ਇੱਕੋ ਸ਼ਬਦ-ਸਮੂਹ ਦੀ ਇੱਕੋ ਤਰਤੀਬ ਕਾਇਮ ਰਹਿੰਦਿਆਂ ਵੀ ਅਰਥ ਬਦਲ ਜਾਂਦੇ ਹਨ। 'ਮੁੰਡਾ ਆ ਗਿਆ ਹੈ', 'ਮੁੰਡਾ ਆ ਗਿਆ ਹੈ?', ਮੁੰਡਾ ਆ ਗਿਆ ਹੈ। ਤਿੰਨ ਵਾਕਾਂ ਦੇ ਸ਼ਬਦ ਤੇ ਉਹਨਾਂ ਦੀ ਤਰਤੀਬ ਇੱਕੋ ਹੀ ਹੈ, ਪਰ ਅਰਥਾਂ ਵਿਚ ਚੋਖਾ ਫ਼ਰਕ ਹੈ। ਇਹ ਫਰਕ

ਉਚਾਰਨ ਦੀ ਤਾਨ ਦੇ ਆਧਾਰ ਤੇ ਪੈਂਦਾ ਹੈ।

ਵਾਕ ਵਿਚ ਠਹਿਰਾ (pause) ਦੇ ਆਧਾਰ ਤੇ ਵੀ ਅਰਥਾਂ ਵਿਚ ਫ਼ਰਕ ਪੈਂਦਾ ਹੈ। 'ਚੱਲ ਤੂੰ ਹੌਲੀ-ਹੌਲੀ, ਮੈਂ ਵੀ ਆਉਂਦਾ ਹਾਂ' ਅਤੇ ਚੱਲ ਤੂੰ, ਹੌਲੀ ਹੌਲੀ ਮੈਂ ਵੀ ਆਉਂਦਾ ਹਾਂ' ਵਿਚ ਠਹਿਰਾ ਦਾ ਸਥਾਨ ਬਦਲਨ ਨਾਲ ਅਰਥ ਬਦਲ ਗਏ ਹਨ।

ਵਾਕ ਦੇ ਅਰਥਾਂ ਦੀ ਦਿਸ਼ਾ ਨਿਸ਼ਚਿਤ ਕਰਨ ਵਾਲੇ ਅੰਸ਼ਾਂ ਵਿਚੋਂ ਇਕ ਮੁੱਖ ਅੰਸ਼ ਬੋਲਣ ਵਾਲੇ ਦਾ ਆਸ਼ਾ ਹੈ। 'ਤੁਹਾਡਾ ਪਿਆਰ ਸਾਨੂੰ ਇਥੇ ਖਿੱਚ ਲਿਆਇਆ' ਅਜਿਹਾ ਵਾਕ ਹੈ ਜਿਸ ਦੇ ਦੋ ਅਰਥ ਹਨ (1) ਤੁਸੀਂ ਸਾਨੂੰ ਪਿਆਰ ਕਰਦੇ ਹੋ, ਇਹ ਪਿਆਰ ਸਾਨੂੰ ਇਥੇ ਖਿੱਚ ਲਿਆਇਆ, ਅਤੇ (2) ਅਸੀਂ ਤੁਹਾਨੂੰ ਪਿਆਰ ਕਰਦੇ ਹਾਂ, ਇਹ ਪਿਆਰ ਸਾਨੂੰ ਇਥੇ ਖਿੱਚ ਲਿਆਇਆ ਅਰਥਾਂ ਦਾ ਇਹ ਫਰਕ ਅਜਿਹਾ ਹੈ, ਜਿਸ ਦਾ ਵਾਕ ਦੇ ਉਚਾਰਨ, ਸ਼ਬਦਾਂ ਦੀ ਤਰਤੀਬ ਠਹਿਰਾ, ਤਾਨ ਆਦਿ ਕਿਸੇ ਵੀ ਬਾਹਰੀ ਕਿਰਿਆ ਨਾਲ ਕੋਈ ਸੰਬੰਧ ਨਹੀਂ। ਇਸ ਵਾਕ ਦਾ ਇਹਨਾਂ ਦੋਹਾਂ ਵਿਚੋਂ ਕਿਹੜਾ ਅਰਥ ਹੈ, ਇਹ ਬੋਲਣ ਵਾਲੇ ਦੇ ਆਸ਼ੇ ਉਤੇ ਹੀ ਨਿਰਭਰ ਹੈ।

ਉਪਰੋਕਤ ਉਦਾਹਰਨਾਂ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਸ਼ਬਦਾਂ ਤੇ ਵਾਕਾਂ ਅਥਵਾ ਵਾਕਾਂਸ਼ਾਂ ਦੇ ਅਰਥਾਂ ਨੂੰ ਪ੍ਰਭਾਵਿਤ ਕਰਨ ਵਾਲੇ ਕਈ ਅੰਸ਼ ਹਨ। ਸਿਰਫ ਸ਼ਬਦਾਂ ਦੇ ਸਧਾਰਨ ਅਰਥ ਜਾਨਣ ਨਾਲ ਜਾਂ ਭਾਸ਼ਾ ਦੇ ਵਿਆਕਰਨ ਦੀ ਜਾਣਕਾਰੀ ਹੋਣ ਨਾਲ ਹੀ ਭਾਸ਼ਾ ਪੂਰੀ ਤਰ੍ਹਾਂ ਸਮਝੀ ਨਹੀਂ ਜਾ ਸਕਦੀ; ਨਾਲ ਹੋਰ ਵੀ ਕਈਆਂ ਪੱਖਾਂ ਦੀ ਸੋਝੀ ਹੋਣੀ ਚਾਹੀਦੀ ਹੈ। ਪਰ ਭਾਸ਼ਾ ਬੋਲਣ ਵਾਲੇ ਅਜਿਹੇ ਪੱਖਾਂ ਤੋਂ ਜਾਣੂ ਹੁੰਦੇ ਹਨ, ਇਸੇ ਲਈ ਹੀ ਭਾਸ਼ਾ ਨੂੰ ਬੋਲਣ ਤੇ ਸਮਝਣ ਵਿਚ ਕੋਈ ਕਠਨਾਈ ਪੇਸ਼ ਨਹੀਂ ਆਉਂਦੀ।

## ਸਟੈਂਡਰਡ ਪੰਜਾਬੀ

ਪੰਜਾਬੀ ਬੜੇ ਲੰਮੇ ਚੌੜੇ ਇਲਾਕੇ ਦੀ ਬੋਲੀ ਹੈ। ਪੱਛਮ ਵਿਚ ਪੰਜਾਬੀ ਬੋਲਣ ਵਾਲੇ ਖੇਤਰ ਦੀ ਹੱਦ ਦਰਿਆ ਸਿੰਧ ਨਾਲ ਮੰਨੀ ਜਾਂਦੀ ਹੈ, ਪਰ ਸਿੰਧ ਤੋਂ ਪਾਰ ਵੀ ਪੰਜਾਬੀ ਬੋਲਣ ਵਾਲੇ ਕਈ ਚੱਕ ਹਨ। ਉਤਰ ਪੂਰਬ ਵਿਚ ਪੰਜਾਬੀ ਦੀ ਹੱਦ ਜਮਨਾ ਨੂੰ ਜਾ ਛੂੰਹਦੀ ਹੈ ਤੇ ਦੱਖਣ ਪੂਰਬ ਵਿਚ ਹਿਸਾਰ, ਫਤਹ ਆਬਾਦ, ਸਰਸਾ ਤਕ ਪੰਜਾਬੀ ਵਾਲਾ ਖੇਤਰ ਹੈ। ਦੱਖਣ ਪੱਛਮ ਵਿਚ ਸੂਬਾ ਸਿੰਧ ਦੀ ਜ਼ਿਲ੍ਹਾ ਮੁਲਤਾਨ ਨਾਲ ਲਗਦੀ ਨੁੱਕਰ ਵਿਚ ਪੰਜਾਬੀ ਬੋਲੀ ਜਾਂਦੀ ਹੈ ਤੇ ਦੱਖਣ ਪੂਰਬ ਵਿਚ ਰਾਜਸਥਾਨ ਦੇ ਇਲਾਕਾ ਗੰਗਾ ਨਗਰ ਤਕ ਪੰਜਾਬੀ ਦੀ ਸੀਮਾ ਹੈ। ਉੱਤਰ ਪੱਛਮ ਵਿਚ ਪੂਰਾ ਇਲਾਕਾ ਪੁਣਛ (ਪਾਕਿਸਤਾਨ ਅਧੀਨ ਇਲਾਕੇ ਸਮੇਤ), ਪੰਜਾਬੀ ਬੋਲਦਾ ਹੈ। ਅੱਗੇ ਪੰਜਾਬੀ ਦੀ ਉੱਤਰੀ ਹੱਦ ਪੀਰ ਪੰਚਾਲ ਨਾਲ ਜਾ ਲਗਦੀ ਹੈ ਤੇ ਹੋਰ ਅਗੇਰੇ ਪੂਰਬ ਵੱਲ ਡਲਹੌਜ਼ੀ, ਧਰਮਸ਼ਾਲਾ, ਮੰਡੀ ਤਕ ਪੰਜਾਬੀ ਦੇ ਪਹਾੜੀ ਖੇਤਰ ਹਨ।

ਇਡੇ ਵਿਸ਼ਾਲ ਖੇਤਰ ਵਿਚ ਭਾਵੇਂ ਇਕੋ ਭਾਸ਼ਾ ਪੰਜਾਬੀ ਹੀ ਬੋਲੀ ਜਾਂਦੀ ਹੈ ਪਰ ਹਰ ਥਾਂ ਬੋਲੀ ਜਾਣ ਵਾਲੀ ਪੰਜਾਬੀ ਇਕੋ ਜਿਹੀ ਨਹੀਂ। ਵੱਖ-ਵੱਖ ਇਲਾਕਿਆਂ ਦੀ ਪੰਜਾਬੀ ਕਾਫੀ ਫਰਕ ਵਾਲੀ ਹੈ। ਅਜਿਹਾ ਫਰਕ ਹਰ ਭਾਸ਼ਾ ਦੇ ਇਲਾਕਾਈ ਰੂਪਾਂ ਵਿਚ ਅਵਸ਼ ਹੁੰਦਾ ਹੈ। ਇਹਨਾਂ ਫਰਕ ਵਾਲੇ ਵੱਖਰੇ-ਵੱਖਰੇ ਰੂਪਾਂ ਨੂੰ ਹੀ ਉਪਭਾਸ਼ਾਵਾਂ (Dilects), ਉਪਬੋਲੀਆਂ (Sub-Dialects) ਆਦਿ ਕਿਹਾ ਜਾਂਦਾ ਹੈ।

ਪੰਜਾਬੀ ਦੀਆਂ ਉਪ ਭਾਸ਼ਾਵਾਂ ਤਿੰਨ ਹਨ :

1. ਪੂਰਬੀ ਪੰਜਾਬੀ, ਇਸ ਵਿਚ ਮਾਝੀ, ਮਲਵਈ, ਪੁਆਧੀ ਆਦਿ ਉਪਬੋਲੀਅ ਸ਼ਾਮਲ ਹਨ।
2. ਪੱਛਮੀ ਪੰਜਾਬੀ ਜਾਂ ਲਹਿੰਦੀ, ਇਸ ਦੀਆਂ ਉਪਬੋਲੀਆਂ ਮੁਲਤਾਨੀ, ਪੋਠੋਹਾਰੀ, ਹਿੰਦਕੋ ਵਗੈਰਾ ਹਨ।
3. ਪਹਾੜੀ ਪੰਜਾਬੀ, ਜਿਸ ਨੂੰ ਗ੍ਰੀਅਰਸਨ ਨੇ ਸਾਂਝਾ ਨਾਂ ਡੋਗਰੀ* ਦਿੱਤਾ ਹੈ। ਇਸ ਵਿਚ ਜੰਮੂਆਲੀ (ਜੰਮੂ ਦੀ ਬੋਲੀ) ਭਟਿਆਲੀ, ਕਾਂਗੜੀ ਆਦਿ ਉਪਬੋਲੀਆਂ ਹਨ।

ਇਹਨਾ ਸਾਰੀਆਂ ਉਪ ਭਾਸ਼ਾਵਾਂ ਤੇ ਉਪਬੋਲੀਆਂ ਦੀਆਂ ਕਈ ਆਪੋ ਆਪਣੀਆਂ ਵੱਖਰੀਆਂ ਵਿਸ਼ੇਸ਼ਤਾਵਾਂ ਹਨ ਜਿਨ੍ਹਾਂ ਕਰਕੇ ਇਹਨਾਂ ਦੀ ਵੱਖਰੀ-ਵੱਖਰੀ ਹੋਂਦ ਸ੍ਵੀਕਾਰ ਕੀਤੀ ਗਈ

---

* ਪੰਜਾਬੀ ਦੀ ਆਪਣੀ ਪਰੰਪਰਾ ਵਿਚ ਸਿਰਫ ਜੰਮੂ ਦੇ ਪਹਾੜੀ ਖੇਤਰ ਨੂੰ ਡੁੱਗਰ ਕਿਹਾ ਜਾਂਦਾ ਹੈ ਤੇ ਇਸ ਇਲਾਕੇ ਦੀ ਬੋਲੀ ਨੂੰ ਡੋਗਰੀ ਆਖਦੇ ਹਨ।

ਹੈ। ਪਰ ਨਾਲ ਹੀ ਇਹਨਾਂ ਸਾਰੀਆਂ ਦੀ ਆਪਸ ਵਿਚ ਦੀ ਸਾਂਝ ਇਨੀ ਜ਼ਿਆਦਾ ਹੈ ਅਰਥਾਤ ਇਹਨਾਂ ਦੇ ਸਾਂਝੇ ਲੱਛਣ ਤੇ ਗੁਣ ਇਨੇ ਵਧੇਰੇ ਹਨ ਕਿ ਇਹਨਾਂ ਨੂੰ ਇਕੋ ਹੀ ਮੁੱਖ ਭਾਸ਼ਾ 'ਪੰਜਾਬੀ' ਦੇ ਵੱਖ-ਵੱਖ ਖੇਤਰੀ ਰੂਪ ਹੀ ਮੰਨਿਆ ਜਾਂਦਾ ਹੈ।

ਪੰਜਾਬੀ ਦਾ ਪੁਰਾਣਾ ਸਾਹਿਤ ਖੇਤਰੀ ਭਾਸ਼ਾਵਾਂ ਵਿਚ ਹੀ ਰਚਿਆ ਜਾਂਦਾ ਰਿਹਾ ਹੈ। ਪਰ ਅੱਜ ਜ਼ਮਾਨਾ ਬਦਲ ਚੁੱਕਾ ਹੈ। ਅਜੋਕੇ ਯੁਗ ਵਿਚ ਅਸੀਂ ਉਪਭਾਸ਼ਾਵਾਂ ਤੇ ਉਪਬੋਲੀਆਂ ਦੀ ਹੋਂਦ ਨੂੰ ਸਵੀਕਾਰ ਕਰਦੇ ਹੋਏ ਬੋਲਚਾਲ ਦੀ ਭਾਸ਼ਾ ਦੇ ਰੂਪ ਵਿਚ ਇਹਨਾਂ ਨੂੰ ਪੂਰੀ ਮਹੱਤਤਾ ਦਿੰਦੇ ਹਾਂ। ਪਰ ਇਹਨਾਂ ਵਿਚੋਂ ਹਰ ਉਪਬੋਲੀ ਜਾਂ ਉਪਭਾਸ਼ਾ ਨੂੰ ਸਾਹਿਤ ਦਾ ਮਾਧਿਅਮ ਬਣਾਉਣਾ ਉਚਿਤ ਨਹੀਂ ਸਮਝਿਆ ਜਾਂਦਾ। ਸਾਹਿਤਿਕ ਭਾਸ਼ਾ ਇਹਨਾਂ ਸਾਰੀਆਂ ਵਿਚੋਂ ਕਿਸੇ ਇਕ ਉਪਭਾਸ਼ਾ ਜਾਂ ਉਪਬੋਲੀ ਨੂੰ ਮੰਨਿਆ ਜਾਂਦਾ ਹੈ। ਇਤਿਹਾਸ ਵਿਚ ਅਜਿਹੇ ਪ੍ਰਮਾਣ ਵੀ ਮਿਲਦੇ ਹਨ ਕਿ ਕਿਸੇ ਭਾਸ਼ਾ ਦਾ ਸਾਹਿਤਿਕ ਰੂਪ ਕਿਸੇ ਸਮੇਂ ਕੋਈ ਇਕ ਉਪਭਾਸ਼ਾ ਰਹੀ ਹੈ। ਤਾਂ ਕਿਸੇ ਹੋਰ ਸਮੇਂ ਕੋਈ ਦੂਜੀ ਉਪਭਾਸ਼ਾ ਸਵੀਕਾਰ ਕੀਤੀ ਗਈ ਹੈ।

ਪੰਜਾਬੀ ਦਾ ਸਟੈਂਡਰਡ ਰੂਪ ਮਾਝੇ ਦੀ ਬੋਲੀ ਨੂੰ ਮੰਨਿਆ ਜਾਂਦਾ ਹੈ। ਇਸ ਬਾਰੇ ਕੋਈ ਝਗੜਾ ਨਹੀਂ। ਇਸ ਦਾ ਭਾਵ ਇਹ ਹੈ ਕਿ ਸਾਹਿਤਿਕ ਪੰਜਾਬੀ ਦਾ ਆਧਾਰ ਮਾਝੀ ਹੈ। ਹੁਣ ਅਸਾਂ ਇਹ ਵਿਚਾਰਨਾ ਹੈ ਕਿ ਸਾਹਿਤਿਕ ਪੰਜਾਬੀ ਦੀਆਂ ਕਿਹੜੀਆਂ-ਕਿਹੜੀਆਂ ਵਿਸ਼ੇਸ਼ਤਾਵਾਂ ਮਾਝੀ ਵਾਲੀਆਂ ਹੋਣੀਆਂ ਚਾਹੀਦੀਆਂ ਹਨ ਤੇ ਇਸ ਦੇ ਕਿਹੜੇ ਲੱਛਣ ਪੰਜਾਬੀ ਦੀਆਂ ਦੂਜੀਆਂ ਉਪਭਾਸ਼ਾਵਾਂ ਨਾਲੋਂ ਵੱਖਰੇ ਹੋਣੇ ਚਾਹੀਦੇ ਹਨ। ਨਾਲ ਹੀ ਇਹ ਵੀ ਵੇਖਣਾ ਹੈ ਕਿ ਕੀ ਸਾਹਿਤਿਕ ਪੰਜਾਬੀ ਬਿਲਕੁਲ ਬੋਲਚਾਲ ਦੀ ਮਾਝੀ ਨਾਲ ਮਿਲਦੀ ਹੋਣੀ ਚਾਹੀਦੀ ਹੈ ਜਾਂ ਇਸ ਨਾਲੋਂ ਕੁਝ ਫਰਕ ਵਾਲੀ।

ਸਭ ਤੋਂ ਪਹਿਲਾਂ ਅਸੀਂ ਪੰਜਾਬੀ ਦੇ ਕੁਝ ਕੁ ਵਿਆਕਰਨਿਕ ਪੱਖਾਂ ਬਾਰੇ ਵਿਚਾਰ ਕਰਾਂਗੇ। ਪੰਜਾਬੀ ਦੀ ਇਕ ਉੱਘੀ ਵਿਸ਼ੇਸ਼ਤਾ* ਸੰਬੰਧਕ (ਨੇ) ਦੀ ਵਰਤੋਂ ਹੈ। ਇਹ ਸੰਬੰਧਕ ਮਰਾਠੀ, ਗੁਜਰਾਤੀ, ਰਾਜਸਥਾਨੀ ਦੀਆਂ ਕੁਝ ਬੋਲੀਆਂ ਤੇ ਪੱਛਮੀ ਹਿੰਦੀ ਦੇ ਵਧੇਰੇ ਇਲਾਕੇ ਵਿਚ ਮੌਜੂਦ ਹੈ। ਪਰ ਸਿੰਧੀ ਵਿਚ ਇਹ ਨਹੀਂ ਮਿਲਦਾ ਤੇ ਪੰਜਾਬੀ ਦੀ ਆਪਣੀ ਉਪਭਾਸ਼ਾ ਲਹਿੰਦੀ ਵਿਚ ਇਹ ਨਹੀਂ ਬੋਲਿਆ ਜਾਂਦਾ। ਬਾਂਗਰੂ (ਹਰਿਆਣਵੀ) ਗੁਜਰਾਤੀ ਤੇ ਰਾਜਸਥਾਨੀ ਵਿਚ ਕਈ ਥਾਈਂ ਇਹ ਸੰਬੰਧਕ ਪੰਜਾਬੀ 'ਨੂੰ' ਲਈ ਵਰਤਿਆ ਜਾਂਦਾ ਹੈ।

ਪੂਰਬੀ ਪੰਜਾਬੀ ਵਿਚ 'ਨੇ' ਹਰ ਥਾਂ ਮਿਲਦਾ ਹੈ। ਲਹਿੰਦੀ ਦੇ ਸਿਰਫ ਥੋੜ੍ਹੇ ਜਿਹੇ ਪੂਰਬੀ ਇਲਾਕੇ ਵਿਚ ਇਹ ਮੌਜੂਦ ਹੈ। ਡੋਗਰੀ ਵਿਚ ਇਸ ਦੀ ਵਰਤੋਂ ਇਕਸਾਰ ਨਹੀਂ, ਕਿਤੇ ਬੋਲਿਆ ਜਾਂਦਾ ਹੈ, ਕਿਤੇ ਨਹੀਂ। ਪਰ ਸਾਹਿਤਿਕ, ਪੰਜਾਬੀ ਵਿਚ ਇਸ ਦੀ ਹੋਂਦ ਪ੍ਰਵਾਨ ਕੀਤੀ

---

* ਇਸ ਨੂੰ ਉੱਘੀ ਵਿਸ਼ੇਸ਼ਤਾ ਇਸ ਲਈ ਮੰਨਿਆ ਗਿਆ ਹੈ ਕਿਉਂਕਿ 'ਨੇ' ਦੀ ਵਰਤੋਂ ਵਾਲੇ ਵਾਕ ਦਾ ਢਾਂਚਾ ਸਧਾਰਨ ਵਾਕਾਂ ਨਾਲੋਂ ਬਿਲਕੁਲ ਵੱਖਰਾ ਹੁੰਦਾ ਹੈ; ਇਸ ਵਿਚ ਕਿਰਿਆ ਦਾ ਲਿੰਗ ਵਚਨ ਕਰਮ ਅਨੁਸਾਰ ਹੁੰਦਾ ਹੈ, ਕਰਤਾ ਅਨੁਸਾਰ ਨਹੀਂ; ਜਿਵੇਂ ਮੁੰਡਿਆਂ ਨੇ ਰੋਟੀ 'ਖਾਧੀ' ਵਿਚ 'ਖਾਧੀ' ਦਾ ਲਿੰਗ ਵਚਨ 'ਰੋਟੀ' ਅਨੁਸਾਰ ਹੈ।

ਗਈ ਹੈ। ਇਸ ਲਈ ਸਟੈਂਡਰਡ ਪੰਜਾਬੀ ਵਿਚ 'ਨੇ' ਦੀ ਵਰਤੋਂ ਜ਼ਰੂਰੀ ਹੈ।

'ਨੇ' ਸਿਰਫ ਸਕਰਮਕ ਕਿਰਿਆਵਾਂ ਦੇ ਭੂਤ ਕਿਰਦੰਤ ਨਾਲ ਵਰਤਿਆ ਜਾਂਦਾ ਹੈ। ਪਰ ਪੰਜਾਬੀ ਵਿਚ ਪੁਰਖ ਵਾਚੀ ਪੜਨਾਵਾਂ ਨਾਲ 'ਨੇ' ਨਹੀਂ ਵਰਤਿਆ ਜਾਂਦਾ 'ਮੈਂ ਰੋਟੀ ਖਾਧੀ, ਅਸਾਂ ਪਾਣੀ ਪੀਤਾ, ਤੂੰ ਚਿਠੀ ਲਿਖੀ, ਤੁਸਾਂ ਕਿਤਾਬਾਂ ਪੜ੍ਹੀਆਂ।' ਇਹਨਾਂ ਵਾਕਾਂ ਵਿਚ ਜੇ ਮੈਂ ਅਸਾਂ, ਤੂੰ, ਤੁਸਾਂ ਦੀ ਥਾਂ ਕੋਈ ਨਾਂਵ ਹੁੰਦਾ ਤਾਂ ਉਸ ਦੇ ਪਿਛੇ 'ਨੇ' ਆਉਣਾ ਸੀ–ਮੁੰਡੇ ਨੇ ਰੋਟੀ ਖਾਧੀ ਆਦਿ। ਇਥੇ ਪੜਨਾਵ ਵਰਤੇ ਗਏ ਹਨ, ਇਸ ਲਈ 'ਨੇ' ਨਹੀਂ ਆਇਆ। ਪਰ ਲਿਖਤ ਪੰਜਾਬੀ ਵਿਚ ਪਿਛਲੇ ਕੁਝ ਸਾਲਾਂ ਤੋਂ 'ਉਸ ਨੇ', 'ਉਨ੍ਹਾਂ ਨੇ', 'ਇਸ ਨੇ', 'ਇਨ੍ਹਾਂ ਨੇ' ਵਰਤੇ ਜਾ ਰਹੇ ਹਨ। ਇਹ ਵਾਸਤਵ ਵਿਚ ਪੰਜਾਬੀ ਰੂਪ ਨਹੀਂ। ਪੂਰਬੀ ਪੰਜਾਬੀ (ਮਾਝੀ ਮਲਵਈ ਪੁਆਧੀ ਆਦਿ) ਵਿਚ ਤਾਂ 'ਉਸ, ਇਸ' ਪੜਨਾਂਵ ਵਜੋਂ ਵਰਤੇ ਹੀ ਨਹੀਂ ਜਾਂਦੇ। ਲਹਿੰਦੀ ਵਿਚ 'ਉਸ, ਇਸ,' ਪੜਨਾਂਵ ਹਨ, ਪਰ ਉਥੇ ਸੰਬੰਧਕ 'ਨੇ' ਦੀ ਹੋਂਦ ਨਹੀਂ। ਇੰਝ ਉਸ ਨੇ 'ਇਸ ਨੇ' ਪੰਜਾਬੀ ਬੋਲਣ ਵਾਲੇ ਇਲਾਕੇ ਕਿਸੇ ਵੀ ਨੁਕਰੇ ਨਹੀਂ ਬੋਲੇ ਜਾਂਦੇ। ਇਹ ਲਿਖਿਤ ਪੰਜਾਬੀ ਵਿਚ ਉਰਦੂ, ਹਿੰਦੀ ਵਿਚੋਂ ਆਏ ਹਨ। ਮੇਰੀ ਨਿੱਜੀ ਰਾਏ ਹੈ ਕਿ ਭਾਵੇਂ ਇਹ ਰੂਪ ਕਿਸੇ ਭੁਲੇਖੇ ਨਾਲ ਲਿੱਖਤ ਪੰਜਾਬੀ ਵਿਚ ਵਰਤੇ ਜਾਣ ਲੱਗ ਪਏ ਹਨ। ਪਰ ਇਹਨਾਂ ਨੂੰ ਸਟੈਂਡਰਡ ਪੰਜਾਬੀ ਦੇ ਰੂਪ ਸਵੀਕਾਰ ਨਹੀਂ ਕੀਤਾ ਜਾ ਸਕਦਾ ਕਿਉਂਕਿ ਇਹ ਪੰਜਾਬ ਵਿਚ ਕਿਤੇ ਨਹੀਂ ਵਰਤੇ ਜਾਂਦੇ ਤੇ ਇਹ ਪੰਜਾਬੀ ਵਿਆਕਰਨ ਦੇ ਅਨੁਕੂਲ ਨਹੀਂ। ਪੰਜਾਬੀ ਵਿਚ ਪੁਰਖਵਾਚੀ ਪੜਨਾਵਾਂ ਨਾਲ 'ਨੇ' ਨਹੀਂ ਆਉਂਦਾ।

ਭਵਿਖਤ ਦੀ ਕਿਰਿਆ ਦਾ ਰੂਪ ਪੰਜਾਬੀ ਦੀਆਂ ਵੱਖ-ਵੱਖ ਬੋਲੀਆਂ ਵਿਚ ਕੁਝ ਫਰਕ ਵਾਲਾ ਹੈ :– ਮੈਂ ਜਾਵਾਗਾਂ, ਤੁਸੀਂ ਜਾਓਗੇ। (ਮਾਝੀ), ਮੈਂ ਜਾਊਂਗਾ ਤੁਸੀਂ ਜਾਓਗੇ (ਮਲਵਈ); ਮੈਂ ਜਾਸਾਂ/ਵੈਸਾ, ਤੁਸਾਂ ਜਾਸੋ/ਵੈਸੋ ਜਾਸੋ–ਵੈਸੋ (ਲਹਿੰਦੀ), ਮੈਂ ਜਾਗਾ, ਤੁਸ ਜਾਗੇ, (ਡੋਗਰੀ)* ਆਦਿ। ਭਾਵੇਂ ਸਟੈਂਡਰਡ ਪੰਜਾਬੀ ਵਿਚ ਅਸੀਂ ਲਹਿੰਦੀ ਤੇ ਡੋਗਰੀ ਵਾਲਾ ਰੂਪ ਨਹੀਂ ਵਰਤਦੇ ਪਰ ਮਲਵਈ ਪੁਆਧੀ ਦੇ ਰੂਪ ਕਈਆਂ ਲੇਖਕਾਂ ਦੀਆਂ ਲਿਖਤਾਂ ਵਿਚ ਜ਼ਰੂਰ ਮਿਲਦੇ ਹਨ। ਸਟੈਂਡਰਡ ਭਾਸ਼ਾ ਦੇ ਕਿਰਿਆ ਰੂਪਾਂ ਵਿਚ ਇਕਸਾਰਤਾ ਹੋਣੀ ਬੜੀ ਜ਼ਰੂਰੀ ਹੈ। ਆਮ ਸ਼ਬਦਾਵਲੀ ਵਿਚ ਥੋੜ੍ਹਾ ਬਹੁਤਾ ਫਰਕ ਸਹਾਰਿਆ ਜਾ ਸਕਦਾ ਹੈ ਪਰ ਕਿਰਿਆ ਰੂਪਾਂ ਦੀ ਸਥਿਰਤਾ ਆਵਸ਼ਕ ਹੈ। ਇਸ ਕਰਕੇ ਸਾਹਿਤਿਕ ਪੰਜਾਬ ਵਿਚ ਸਿਰਫ ਮਾਝੀ ਵਾਲਾ ਭਵਿਖਤ ਰੂਪ ਹੀ ਅਪਣਾਇਆ ਜਾਣਾ ਚਾਹੀਦਾ ਹੈ, ਜੋ ਇਸ ਪ੍ਰਕਾਰ ਹੈ: ਮੈਂ ਜਾਵਾਂਗਾ, ਅਸੀਂ ਜਾਵਾਂਗੇ, ਤੂੰ ਜਾਇਏਗਾ/ਜਾਵੇਂਗਾ,** ਤੁਸੀਂ ਜਾਓਗੇ, ਜਾਵੋਗੇ*; ਉਹ ਜਾਏਗਾ/ਜਾਵੇਗਾ; ਉਹ ਜਾਣਗੇ।

ਪਿਛੇ ਕਿਹਾ ਗਿਆ ਹੈ ਕਿ ਸਟੈਂਡਰਡ ਭਾਸ਼ਾ ਵਿਚ ਕਿਰਿਆ ਰੂਪਾਂ ਦੀ ਇਕਸਾਰਤਾ ਹੋਣੀ ਲਾਜ਼ਮੀ ਹੈ। ਪਰ ਪੰਜਾਬੀ ਦੀਆਂ ਬੋਲੀਆਂ ਵਿਚ ਕਿਰਿਆ ਰੂਪੀ ਹੀ ਸਭ ਤੋਂ ਵਧੇਰੇ ਫਰਕ

---

* ਡੋਗਰੀ ਦੇ ਵੱਖ-ਵੱਖ ਇਲਾਕਿਆਂ ਵਿਚ ਇਹ ਰੂਪ ਕੁਝ ਫਰਕ ਵਾਲੇ ਹਨ।

** ਇਹ ਦੋਵੇਂ ਰੂਪ ਪ੍ਰਚਲਿਤ ਹਨ ਪਰ ਵ ਵਾਲਾ ਰੂਪ ਕੁਝ ਘੱਟ ਵਰਤਿਆ ਜਾਂਦਾ ਹੈ। ਮੁਨਾਸਿਬ ਤਾਂ ਇਹ ਹੈ ਕਿ 'ਜਾਵਾਂਗਾ' 'ਜਾਵਾਂਗੇ' ਨਾਲ ਸਮਾਨਤਾ ਕਰਨ ਲਈ ਬਾਕੀ ਪੁਰਖਾਂ ਨਾਲ ਵੀ ਵ ਵਾਲਾ ਰੂਪ ਹੀ ਸਟੈਂਡਰਡ ਮੰਨਿਆ ਜਾਏ। ਪਰ ਅਸਲ ਬੋਲਚਾਲ ਵਿਚ ਦੂਜੇ ਰੂਪਾਂ ਦੀ ਵਰਤੋਂ ਵਧੇਰੇ ਹੈ।

ਵਾਲੇ ਹਨ। ਭਵਿਖਤ ਦੇ ਰੂਪਾਂ ਦਾ ਵਿਵਰਨ ਉਤੇ ਦਿੱਤਾ ਗਿਆ ਹੈ। ਸਹਾਇਕ ਕਿਰਿਆਵਾਂ ਵੀ ਵੱਖ-ਵੱਖ ਬੋਲੀਆਂ ਵਿਚ ਵੱਖ-ਵੱਖ ਹਨ। ਸਾਹਿਤਿਕ ਪੰਜਾਬੀ ਵਿਚ ਵੀ ਸਹਾਇਕ ਕਿਰਿਆਵਾਂ ਦੇ ਇਲਾਕਾਈ ਰੂਪ ਆਮ ਵਰਤੇ ਮਿਲਦੇ ਹਨ। ਕਿਉਂਕਿ ਸਹਾਇਕ ਕਿਰਿਆਵਾਂ ਦੀ ਵਰਤੋਂ ਮਾਤਰਾ (frequency) ਬਹੁਤ ਜ਼ਿਆਦਾ ਹੈ ਇਸ ਲਈ ਜੇ ਇਹਨਾਂ ਦੇ ਰੂਪ ਸਥਿਰ ਨ ਕੀਤੇ ਗਏ ਤਾਂ ਸਾਹਿਤਿਕ ਪੰਜਾਬੀ ਸਟੈਂਡਰਡ ਰੂਪ ਵਾਲੀ ਨਹੀਂ ਬਣ ਸਕਦੀ। ਪੰਜਾਬੀ ਦੀਆਂ ਸਾਰੀਆਂ ਬੋਲੀਆਂ ਦੀਆਂ ਸਹਾਇਕ ਕਿਰਿਆਵਾਂ ਦੇ ਰੂਪ ਦੇਣ ਦੀ ਲੋੜ ਨਹੀਂ ਜਾਪਦੀ। ਪਰ ਇਹ ਦਸਣਾ ਆਵਸ਼ਕ ਹੈ ਕਿ ਅੱਜ ਕਲ੍ਹ ਲਿਖੀ ਜਾ ਰਹੀ ਪੰਜਾਬੀ ਵਿਚ ਕੁਝ ਅਜਿਹੀਆਂ ਸਹਾਇਕ ਕਿਰਿਆਵਾਂ ਵੀ ਵਰਤੀਆਂ ਜਾ ਰਹੀਆਂ ਹਨ ਜਿਹੜੀਆਂ ਪੰਜਾਬੀ ਵਿਚ ਕਿਤੇ ਵੀ ਨਹੀਂ ਬੋਲੀਆਂ ਜਾਂਦੀਆਂ। ਇਹਨਾਂ ਵਿਚੋਂ ਕਈਆਂ ਰੂਪਾਂ ਦਾ ਮਾਝੀ ਨਾਲੋਂ ਵੀ ਫਰਕ ਹੈ। ਹੇਠਾਂ ਮਾਝੀ ਤੇ ਸਾਹਿਤਿਕ ਪੰਜਾਬੀ ਦੇ ਰੂਪ ਨਾਲ-ਨਾਲ ਦਿੱਤੇ ਗਏ ਹਨ :

| ਪੜਨਾਂਵ | ਮੂਲ ਕਿਰਿਆ | ਮਾਝੀ ਸਹਾਇਕ ਕਿਰਿਆ | | ਸਾਹਿਤਿਕ ਪੰਜਾਬੀ ਸਹਾਇਕ ਕਿਰਿਆ | |
|---|---|---|---|---|---|
| | | ਵਰਤਮਾਨ | ਭੂਤ | ਵਰਤਮਾਨ | ਭੂਤ |
| ਮੈਂ | ਕਰਦਾ | ਆਂ | ਸਾਂ | ਹਾਂ | ਸਾਂ |
| ਅਸੀਂ | ਕਰਦੇ | ਆਂ | ਸਾਂ | ਹਾਂ | ਸਾਂ |
| ਤੂ | ਕਰਦਾ | ਏਂ | ਸੈਂ | ਹੈਂ | ਸੈਂ |
| ਤੁਸੀਂ | ਕਰਦੇ | ਓ | ਸੋ | ਹੋ | ਸੋ |
| ਉਹ | ਕਰਦਾ | ਏ | ਸੀ | ਹੈ | ਸੀ |
| ਉਹ | ਕਰਦੇ | ਨੇ | ਸਣ | ਹਨ | ਸਨ |

ਇਸ ਸੂਚੀ ਤੋਂ ਸਾਹਿਤਿਕ ਰੂਪਾਂ ਦਾ ਮਾਝੀ ਰੂਪਾਂ ਨਾਲੋਂ ਫਰਕ ਤਾਂ ਸਪਸ਼ਟ ਹੈ। ਜਿਵੇਂ ਉਤੇ ਦੱਸਿਆ ਗਿਆ ਹੈ, ਸਾਹਿਤਿਕ ਪੰਜਾਬੀ ਵਿਚ ਵਰਤੇ ਜਾ ਰਹੇ ਕਈ ਰੂਪ ਪੰਜਾਬੀ ਦੀ ਕਿਸੇ ਬੋਲੀ ਵਿਚ ਨਹੀਂ ਮਿਲਦੇ। ਪਰ ਇਹ ਰੂਪ ਸਾਹਿਤਿਕ ਭਾਸ਼ਾ ਵਿਚ ਪ੍ਰਚਲਿਤ ਹੋ ਚੁੱਕੇ ਹਨ। ਹੁਣ ਇਹਨਾਂ ਨੂੰ ਉਖੇੜਨ ਨਾਲ ਕੋਈ ਲਾਭ ਨਹੀਂ ਹੋਵੇਗਾ। ਲੋੜ ਇਸ ਗੱਲ ਦੀ ਹੈ ਕਿ ਸਾਰੇ ਲੇਖਕ ਸਹਾਇਕ ਕਿਰਿਆਵਾਂ ਦਾ ਇਕੋ ਹੀ ਰੂਪ ਅਪਨਾਉਣ। ਇਲਾਕਾਈ ਰੂਪਾਂ ਦੀ ਵਰਤੋਂ ਨਹੀਂ ਫਬਦੀ। ਉਤੇ ਦਿੱਤੇ ਗਏ ਸਾਹਿਤਿਕ ਪੰਜਾਬੀ ਦੇ ਰੂਪ ਪ੍ਰਵਾਨ ਹੋ ਚੁੱਕੇ ਹਨ, ਪਰ ਕਈ ਲੇਖਕ ਕਾਹਲ ਵਿਚ ਜਾਂ ਭੁਲੇਖੇ ਵਿਚ ਆਪਣੀ ਉਪਭਾਸ਼ਾ ਦਾ ਰੂਪ ਵਰਤ ਜਾਂਦੇ ਹਨ। ਸਟੈਂਡਰਡ ਪੰਜਾਬੀ ਵਿਚ ਉਪਰੋਕਤ ਸਾਹਿਤਿਕ ਰੂਪ ਹੀ ਅਪਨਾਏ ਜਾਣੇ ਚਾਹੀਦੇ ਹਨ।

ਪੰਜਾਬੀ ਵਿਚ ਲਿੰਗ-ਵਚਨ ਸੰਬੰਧੀ ਨਿਯਮਾਂ ਦੀ ਬੜੀ ਕਠੋਰਤਾ ਨਾਲ ਪਾਲਨਾ ਕੀਤੀ ਜਾਂਦੀ ਹੈ। ਹਰ ਨਾਂ ਦਾ ਦੋਹਾਂ ਵਿਚੋਂ ਇਕ ਲਿੰਗ ਜ਼ਰੂਰ ਹੁੰਦਾ ਹੈ ਪੁਲਿੰਗ ਜਾਂ ਇਸਤਰੀਲਿੰਗ। ਵਧੇਰੇ ਵਿਸ਼ੇਸ਼ਣਾਂ ਦਾ ਅਤੇ ਕਿਰਿਆ ਰੂਪਾਂ ਵਿਚੋਂ ਕਿਰਦੰਤਾਂ ਦਾ ਲਿੰਗ ਵਚਨ ਨਾਂਵ ਅਨੁਸਾਰ ਹੁੰਦਾ ਹੈ। ਇਸ ਲਈ ਇਹ ਆਵਸ਼ਕ ਹੈ ਕਿ ਸਟੈਂਡਰਡ ਭਾਸ਼ਾ ਵਿਚ ਨਾਂਵਾਂ ਦਾ ਲਿੰਗ ਪ੍ਰਮਾਣਿਕ

ਹੋਵੇ। ਪਰ ਪੰਜਾਬੀ ਦੀਆਂ ਵੱਖ-ਵੱਖ ਬੋਲੀਆਂ ਵਿਚ ਥੋੜ੍ਹੇ ਜਿਹੇ ਨਾਵਾਂ ਦਾ ਲਿੰਗ ਵੱਖ-ਵੱਖ ਹੈ। ਮਿਸਾਲ ਲਈ 'ਦਹੀਂ' ਮਾਝੀ ਵਿਚ ਪੁਲਿੰਗ ਹੈ, ਮਲਵਈ ਵਿਚ ਇਸਤਰੀ ਲਿੰਗ, ਇਵੇਂ ਹੀ 'ਖਿਦੋ' ਮਾਝੀ ਵਿਚ ਪੁਲਿੰਗ ਤੇ ਮਲਵਈ ਵਿਚ ਇਸਤਰੀ ਲਿੰਗ ਹੈ। 'ਥਾਂ' ਮਾਝੀ ਮਲਵਈ ਵਿਚ ਪੁਲਿੰਗ ਹੈ, ਪਰ ਲਿਖਤ ਪੰਜਾਬੀ ਵਿਚ ਬਹੁਤੇ ਲੇਖਕ ਇਸ ਨੂੰ ਇਸਤਰੀ ਲਿੰਗ ਰਖਦੇ ਹਨ। ਇਵੇਂ ਹੀ 'ਵਿਚਾਰ' ਮਾਝੀ ਮਲਵਈ ਵਿਚ 'ਪੁਲਿੰਗ' ਹੈ, ਪਰ ਕਈ ਲੇਖਕ ਇਸ ਨੂੰ, ਹਿੰਦੀ ਦੇ ਪ੍ਰਭਾਵ ਹੇਠ, ਇਸਤਰੀ ਲਿੰਗ ਰਖਦੇ ਹਨ। ਇਕ ਅਧ ਲੇਖਕ ਲਿਖਤ ਵਿਚ 'ਵਿਆਕਰਨ' ਨੂੰ ਵੀ ਇਸਤਰੀ ਲਿੰਗ ਰਖਿਆ ਗਿਆ ਹੈ, ਪਰ ਵਧੇਰੇ ਲੇਖਕ ਇਸ ਨੂੰ ਪੁਲਿੰਗ ਮੰਨਦੇ ਹਨ। ਭਾਵੇਂ ਓਪਰੀ ਨਜ਼ਰ ਨਾਲ ਵੇਖਿਆਂ ਇਹ ਕੋਈ ਬਹੁਤਾ ਵੱਡਾ ਨੁਕਸ ਨਹੀਂ ਜਾਪਦਾ, ਪਰ ਸਟੈਂਡਰਡ ਭਾਸ਼ਾ ਦੇ ਅਜਿਹੇ ਨਿੱਕੇ-ਮੋਟੇ ਫਰਕ ਵੀ ਕਈ ਥਾਈਂ ਬੜੇ ਰੜਕਦੇ ਹਨ। ਕਿਉਂਕਿ ਸਾਹਿਤਿਕ ਭਾਸ਼ਾ ਦਾ ਆਧਾਰ ਮਾਝੀ ਨੂੰ ਮੰਨਿਆ ਹੈ, ਇਸ ਲਈ ਮੁਨਾਸਿਬ ਇਹੋ ਹੈ ਕਿ ਨਾਵਾਂ ਦਾ ਲਿੰਗ ਮਾਝੀ ਦੀ ਲਿੰਗ ਵਿਉਂਤ ਅਨੁਸਾਰ ਰਖਿਆ ਜਾਵੇ। ਇਥੇ ਇਹ ਦੱਸਣਾ ਵੀ ਬੇ– ਲੋੜਾ ਨਹੀਂ ਹੋਵੇਗਾ ਕਿ ਪੰਜਾਬੀ ਦੀ ਰੁਚੀ ਵਧੇਰੇ ਪੁਲਿੰਗ ਵਲ ਹੈ, ਇਹ ਪ੍ਰਮਾਣਾਂ ਨਾਲ ਸਿਧ ਕੀਤਾ ਜਾ ਸਕਦਾ ਹੈ। ਇਸ ਲਈ ਜਦੋਂ ਕਿਸੇ ਨਾਂਵ ਦੇ ਲਿੰਗ ਬਾਰੇ ਸ਼ੱਕ ਹੋਵੇ (ਜਿਵੇਂ 'ਥਾਂ' ਤੇ 'ਵਿਚਾਰ' ਬਾਰੇ ਹੈ) ਤਾਂ ਅਜਿਹੇ ਨਾਂ ਨੂੰ ਪੁਲਿੰਗ ਮੰਨ ਲਿਆ ਜਾਵੇ।

ਪੰਜਾਬੀ ਵਿਆਕਰਨ ਦਾ ਇਕ ਹੋਰ ਜ਼ਰੂਰੀ ਨਿਯਮ ਨਾਵਾਂ ਤੇ ਵਿਸ਼ੇਸ਼ਣਾਂ ਦੇ ਸੰਬੰਧਕੀ ਰੂਪਾਂ ਬਾਰੇ ਹੈ। 'ਮੁੰਡਾ ਖੇਡਦਾ ਹੈ' ਵਾਕ ਵਿਚ ਸ਼ਬਦ 'ਮੁੰਡਾ' ਸਧਾਰਨ ਜਾਂ ਸਿੱਧਾ ਰੂਪ ਹੈ। 'ਮੁੰਡੇ ਨੇ ਖਿੱਦੋ ਫੜ ਲਿਆ' ਵਿਚ ਨਾਂਵ ਮੁੰਡੇ ਆਇਆ ਹੈ ਮੁੰਡਾ ਨਹੀਂ। ਕਾਰਨ ਇਹ ਹੈ ਕਿ ਦੂਜੇ ਵਾਕ ਵਿਚ ਨਾਂਵ ਦੇ ਪਿੱਛੋਂ ਸੰਬੰਧਕ 'ਨੇ' ਆਇਆ ਹੈ। ਨਾਂਵ ਦੇ ਜਿਸ ਰੂਪ ਪਿਛੇ ਸੰਬੰਧਕ ਆਵੇ ਉਸ ਨੂੰ ਸੰਬੰਧਕੀ ਰੂਪ ਜਾਂ ਤਿਰਛਾ ਰੂਪ ਆਖਿਆ ਜਾਂਦਾ ਹੈ। ਇਹ ਰੂਪ ਕਈਆਂ ਹਾਲਤਾਂ ਵਿਚ ਸਧਾਰਨ ਜਾਂ ਸਿੱਧੇ ਰੂਪ ਨਾਲੋਂ ਵੱਖਰਾ ਹੁੰਦਾ ਹੈ, ਪਰ ਕਈਆਂ ਹਾਲਤਾਂ ਵਿਚ ਸਧਾਰਨ ਰੂਪ ਤੇ ਸੰਬੰਧਕੀ ਰੂਪ ਵਿਚ ਕੋਈ ਫਰਕ ਨਹੀਂ ਹੁੰਦਾ ਜਿਵੇਂ 'ਕੁੜੀ ਖੇਡਦੀ ਹੈ' ਤੇ 'ਕੁੜੀ ਨੇ ਖਿੱਦੋ ਫੜ ਲਿਆ' ਵਿਚ ਸ਼ਬਦ ਕੁੜੀ ਦਾ ਰੂਪ ਇੱਕੋ ਹੈ, ਜਦੋਂ ਕਿ ਦੂਜੇ ਵਾਕ ਵਿਚ 'ਕੁੜੀ' ਤੋਂ ਪਿੱਛੋਂ ਸੰਬੰਧਕ 'ਨੇ' ਆਇਆ ਹੈ। ਸੰਬੰਧਕੀ ਰੂਪ ਸੰਬੰਧੀ ਨਿਯਮ ਬੜੇ ਗੁੰਝਲਦਾਰ ਹਨ। ਪਰ ਮਾਤ-ਭਾਸ਼ਾ ਦੇ ਵਿਆਕਰਨ ਦੇ ਨਿਯਮ ਹਰ ਬੋਲਣ ਵਾਲਾ ਸੁਤੇ–ਸਿੱਧ ਹੀ ਠੀਕ-ਠੀਕ ਵਰਤਦਾ ਹੈ ਕਿਉਂਕਿ ਇਹ ਨਿਯਮ ਉਸ ਨੇ ਘੋਟਾ ਲਾ ਕੇ ਯਾਦ ਨਹੀਂ ਕੀਤੇ ਹੁੰਦੇ ਇਹ ਉਹਦੇ ਖ਼ੂਨ ਵਿਚ ਰਚੇ ਹੁੰਦੇ ਹਨ। ਫਿਰ ਵੀ ਕਈਆਂ ਪੰਜਾਬੀ ਲਿਖਤਾਂ ਵਿਚ ਇਸ ਨਿਯਮ ਦੀ ਉਲੰਘਣਾ ਕੀਤੀ ਮਿਲਦੀ ਹੈ। ਲਗਭਗ ਹਰ ਹਾਲਤ ਵਿਚ ਪੰਜਾਬੀ ਦੇ ਨਿਯਮ ਦੇ ਥਾਂ ਹਿੰਦੀ-ਉਰਦੂ ਦਾ ਨਿਯਮ ਅਪਣਾਇਆ ਗਿਆ ਹੁੰਦਾ ਹੈ।

ਸੰਬੰਧਕੀ ਰੂਪ ਸਿਰਫ ਨਾਵਾਂ ਦਾ ਹੀ ਨਹੀਂ ਸਗੋਂ ਪੜਨਾਵਾਂ ਤੇ ਵਿਸ਼ੇਸ਼ਣਾਂ ਦਾ ਵੀ ਬਣਦਾ ਹੈ। ਇੰਞ 'ਪਹਿਲੇ ਦੋ ਸਾਲਾਂ ਵਿਚ ਕਮੇਟੀ ਨੂੰ 50000 ਰੁਪਏ ਘਾਟਾ ਪਿਆ।' ਵਾਕ ਸੁਧ ਨਹੀਂ, ਕਿਉਂਕਿ 'ਪਹਿਲੇ' ਤੇ 'ਦੋ' ਦਾ ਸੰਬੰਧਕੀ ਰੂਪ ਨਹੀਂ ਵਰਤਿਆ ਗਿਆ। ਵਾਕ ਦਾ ਠੀਕ ਰੂਪ ਹੈ – 'ਪਹਿਲਿਆਂ ਦੋਂਹ ਸਾਲਾਂ ਵਿਚ–'ਸਾਰੇ' ਮੁੰਡਿਆਂ ਨੂੰ ਜੁਰਮਾਨਾ ਹੋਇਆ ਵਿਚ ਵੀ

ਵਿਸ਼ੇਸ਼ਣ 'ਸਾਰੇ' ਦਾ ਸੰਬੰਧਕੀ ਰੂਪ ਨਹੀਂ ਵਰਤਿਆ ਗਿਆ। 'ਸਾਰਿਆਂ ਮੁੰਡਿਆਂ ਨੂੰ ———' ਲਿਖਣਾ ਚਾਹੀਦਾ ਸੀ।

ਸੰਬੰਧਕੀ ਰੂਪ ਦੀ ਵਰਤੋਂ ਬਾਰੇ ਅੱਜ ਕਲ੍ਹ ਦੀਆਂ ਲਿਖਤਾਂ ਵਿਚ ਕਾਫੀ ਅਣਗਹਿਲੀ ਵਰਤੀ ਜਾ ਰਹੀ ਹੈ। ਸਟੈਂਡਰਡ ਭਾਸ਼ਾ ਵਿਚ ਵਿਆਕਰਨ ਦੇ ਨਿਯਮਾਂ ਦੀ ਪਾਲਨਾ ਕਰਨ ਬਾਰੇ ਬੜੀ ਸਾਵਧਾਨੀ ਦੀ ਲੋੜ ਹੈ।

ਪੰਜਾਬੀ ਦੇ 80 ਫੀ ਸਦੀ ਦੇ ਕਰੀਬ ਕਿਰਿਆ ਰੂਪ ਭੂਤ ਕਿਰਦੰਤ* ਤੇ ਵਰਤਮਾਨ ਕਿਰਦੰਤ ਨਾਲ ਬਣਦੇ ਹਨ। ਇਸ ਲਈ ਇਹਨਾਂ ਦੋਹਾਂ ਕਿਰਦੰਤਾਂ ਦੇ ਰੂਪਾਂ ਵਿਚ ਇਕਸਾਰਤਾ ਕਾਇਮ ਰੱਖਣੀ ਆਵੱਸ਼ਕ ਹੈ। ਕਿਰਿਆ ਰੂਪਾਂ ਦੀ ਵਰਤੋਂ ਭਾਸ਼ਾ ਵਿਚ ਬਹੁਤ ਜ਼ਿਆਦਾ ਹੁੰਦੀ ਹੈ। ਜੇ ਦੋਹ ਚੋਹ ਕਿਰਦੰਤਾਂ ਦੇ ਰੂਪ ਵੀ ਵੱਖ-ਵੱਖ ਲੇਖਕਾਂ ਦੀ ਰਚਨਾ ਵਿਚ ਫਰਕ ਵਾਲੇ ਹੋਣ ਤਾਂ ਸਮੁੱਚੀ ਭਾਸ਼ਾ ਦੀ ਇਕਸਾਰਤਾ, ਕਿਸੇ ਹੱਦ ਤਕ ਭੰਗ ਹੋ ਜਾਏਗੀ।

ਭੂਤ ਕਿਰਦੰਤ

| ਕਿਰਿਆ | ਮਾਝੀ | ਮੁਲਤਾਨੀ |
|---|---|---|
| ਕਮਾ | ਕਮਾਇਆ | ਕਮੱਤਾ |
| ਕੋਹ | ਕੋਹਿਆ | ਕੁਠਾ |
| ਜਾਣ | ਜਾਣਿਆ | ਜਾਤਾ |
| ਨਿਕਲ | ਨਿਕਲਿਆ | ਨਿਕੱਥਾ |
| ਪਹੁੰਚ | ਪਹੁੰਚਾ | ਪਹੁਤਾ |
| ਪੁੱਜ | ਪੁੱਜਾ | ਪੁੰਨਾ |
| ਭੱਜ | ਭੱਜਾ | ਭੰਨਾ |
| ਲੱਭ | ਲੱਭਾ | ਲੱਧਾ |
| ਲਿੰਬ | ਲਿੰਬਿਆ | ਲਿੱਤਾ |

ਭੂਤ ਕਿਰਦੰਤ

| ਕਿਰਿਆ | ਮਾਝੀ | ਮਲਵਈ |
|---|---|---|
| ਕਰ | ਕੀਤਾ | ਕਰਿਆ/ਕੀਤਾ |
| ਗੁੰਨ੍ਹ | ਗੁਧਾ | ਗੁੰਨ੍ਹਿਆ |
| ਨੱਸ/ਨੱਠ | ਨੱਠਾ/ਨੱਠਿਆ | ਨੱਸਿਆ |
| ਪਹੁੰਚ | ਪਹੁੰਚਾ | ਪਹੁੰਚਿਆ |
| ਪੀਹ | ਪੀਠਾ/ਪੀਸਾ | ਪੀਸਿਆ/ਪੀਹਿਆ |
| ਪੁੱਜ | ਪੁੱਜਾ | ਪੁੱਜਿਆ |
| ਬੰਨ੍ਹ | ਬੱਧਾ | ਬੰਨ੍ਹਿਆ |

* ਵਰਤਮਾਨ ਕਿਰਦੰਤ– ਕਰਦਾ, ਲਿਖਦਾ, ਆਉਂਦਾ ਆਦਿ ਤੇ ਭੂਤ ਕਿਰਦੰਤ–ਕੀਤਾ, ਲਿਖਿਆ, ਆਇਆ ਆਦਿ।

| | | |
|---|---|---|
| ਭੱਜ | ਭੱਜਾ | ਭੱਜਿਆ |
| ਮਰ | ਮੋਇਆ | ਮਰਿਆ |
| ਰਿੰਨ | ਰਿੱਧਾ | ਰਿੰਨ੍ਹਿਆ |
| ਲੱਭ | ਲੱਭਾ | ਲੱਭਿਆ |
| ਵੇਖ/ਦੇਖ | ਡਿੱਠਾ | ਦੇਖਿਆ |

ਉਤੇ ਦਿੱਤੀਆਂ ਗਈਆਂ ਲਿਸਟਾਂ ਵਿਚ ਆਏ ਲਗਭਗ ਸਾਰੇ ਹੀ ਕਿਰਦੰਤ ਸਧਾਰਨ ਭਾਸ਼ਾ ਵਿਚ ਆਮ ਵਰਤੇ ਜਾਣ ਵਾਲੇ ਹਨ। ਜੇ ਹਰ ਲੇਖਕ ਆਪਣੀਆਂ ਲਿਖਤਾਂ ਵਿਚ ਅਜਿਹੇ ਕਿਰਦੰਤਾਂ ਦਾ ਆਪਣੀ ਮਾਤ ਬੋਲੀ ਵਾਲਾ ਰੂਪ ਹੀ ਰਖਦਾ ਜਾਵੇ ਤਾਂ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਭਾਸ਼ਾ ਦੀ ਇਕਸਾਰਤਾ ਵਿਚ ਕਿੰਨੀ ਕੁ ਕਾਣ ਪਵੇਗੀ।

ਮੁਨਾਸਿਬ ਇਹੋ ਜਾਪਦਾ ਹੈ ਕਿ ਨਾ ਤਾਂ ਲਹਿੰਦੀ ਵਾਲੇ ਸਾਰੇ ਹੀ ਪ੍ਰਾਚੀਨ ਰੂਪ ਲਿਖਤ ਭਾਸ਼ਾ ਵਿਚ ਅਪਣਾਏ ਜਾਣ ਤੇ ਨਾ ਹੀ ਮਲਵਈ ਵਾਂਗ ਹਰ ਪ੍ਰਾਚੀਨ ਰੂਪ ਨੂੰ ਛੱਡ ਕੇ ਆਇਆ-ਅੰਤਿਕ ਰੂਪ ਵਰਤਿਆ ਜਾਵੇ। ਸਾਹਿਤਿਕ ਭਾਸ਼ਾ ਵਿਚ ਭੂਤ ਕਿਰਦੰਤ ਦੇ ਉਹ ਪ੍ਰਾਚੀਨ ਰੂਪ ਜ਼ਰੂਰ ਵਰਤੇ ਜਾਣ ਜਿਹੜੇ ਮਾਝੀ ਵਿਚ ਪ੍ਰਚਲਿਤ ਹਨ।

ਸਟੈਂਡਰਡ ਪੰਜਾਬੀ ਦੇ ਸੰਬੰਧ ਵਿਚ ਵਿਚਾਰਿਆ ਜਾਣ ਵਾਲਾ ਇਕ ਹੋਰ ਜ਼ਰੂਰੀ ਨੁਕਤਾ ਸੰਜੋਗਾਤਮਿਕ ਰੂਪਾਂ ਦੀ ਵਰਤੋਂ ਬਾਰੇ ਹੈ। ਪੰਜਾਬੀ ਅੱਜ ਬਹੁਤ ਹੱਦ ਤਕ ਇਕ ਵਿਜੋਗਾਤਮਿਕ ਭਾਸ਼ਾ ਹੈ ਪਰ ਇਸ ਵਿਚ ਅਜੇ ਕਈ ਸੰਜੋਗਾਤਮਿਕ ਅੰਸ਼ ਵੀ ਬਾਕੀ ਹਨ। ਭੂਤ ਕਿਰਦੰਤ ਦੇ ਰੂਪਾਂ ਵਾਂਗ ਸੰਜੋਗਾਤਮਿਕ ਅੰਸ਼ ਵੀ ਲਹਿੰਦੀ ਵਿਚ ਸਭ ਤੋਂ ਵਧ ਹਨ, ਮਾਝੀ ਵਿਚ ਉਸ ਤੋਂ ਘੱਟ ਹਨ, ਮਲਵਈ ਵਿਚ ਬਹੁਤ ਥੋੜ੍ਹੇ ਤੇ ਪੁਆਧੀ ਵਿਚ ਮੂਲੋਂ ਥੋੜ੍ਹੇ। ਮਾਝੀ ਵਿਚ ਆਖਿਆ ਜਾਂਦਾ ਹੈ: 'ਮੈਂ ਭਲਕੇ ਆਵਾਂਗਾ', 'ਮੈਂ ਪਰਸੋਂ ਆਵਾਂਗਾ।' ਮਲਵਈ ਵਿਚ ਕਿਹਾ ਜਾਏਗਾ: 'ਮੈਂ ਕਲ੍ਹ ਨੂੰ ਆਊਂਗਾ', 'ਮੈਂ ਪਰਸੋਂ ਨੂੰ ਆਊਂਗਾ'। ਮਾਝੀ ਦੇ 'ਭਲਕੇ' ਦਾ ਅੰਤਿਮ-ਏ ਤੇ 'ਪਰਸੋਂ' ਦਾ ਆਖਰੀ-ਓ 'ਨੂੰ' ਦੇ ਅਰਥਾਂ ਵਿਚ ਹੀ ਵਰਤਿਆ ਗਿਆ ਹੈ। ਉਦੋਂ, ਜਦੋਂ, ਕਦੋਂ, ਪਹਿਲੋਂ, ਪਿਛੋਂ ਆਦਿ ਵਿਚ ਵੀ ਇਹੋ-ਓਂ ਆਇਆ ਹੈ। ਇਸ ਪਿਛੇਤਰ-ਓਂ ਦਾ ਅਰਥ ਹੀ 'ਨੂੰ' (ਸਮੇਂ ਨਾਲ ਸੰਬੰਧਿਤ) ਹੈ। ਪਰ ਮਲਵਈ ਕਿਉਂਕਿ ਵਧੇਰੇ ਵਿਜੋਗਾਤਮਿਕ ਹੈ, ਇਸ ਲਈ ਮਲਵਈ ਵਾਕਾਂ ਵਿਚ ਇਹ 'ਨੂੰ' ਵੱਖਰਾ ਵੀ ਆ ਗਿਆ ਹੈ। ਇਵੇਂ ਹੀ ਮਾਝੀ ਦੇ ਵਾਕਾਂ 'ਗੱਡੀਓਂ ਉਤਰਿਆ', 'ਘਰੋਂ ਆਇਆ' ਲਈ ਵੀ ਮਲਵਈ ਦੇ ਵਧੇਰੇ ਇਲਾਕਿਆਂ ਵਿਚ 'ਗੱਡੀ ਤੇ ਉਤਰਿਆ', 'ਘਰ ਤੇ ਆਇਆ।' ਆਦਿ ਬੋਲਿਆ ਜਾਂਦਾ ਹੈ। ਮਾਝੀ ਦੇ, 'ਮੇਰੇ ਆਇਆਂ', 'ਇਹ ਕੰਮ ਕੀਤਿਆਂ' ਆਦਿ ਲਈ ਮਲਵਈ ਵਿਚ 'ਮੇਰੇ ਆਏ ਤੇ', 'ਇਹ ਕੰਮ ਕਰੇ ਤੇ' ਕਰਨ ਨਾਲ ਆਦਿ ਵਰਤਿਆ ਜਾਏਗਾ।

ਅਜਿਹੇ ਵਿਜੋਗਾਤਮਿਕ ਰੂਪ ਵਰਤਿਆਂ ਵੀ ਭਾਸ਼ਾ ਦੀ ਇਕਸਾਰਤਾ ਜ਼ਰੂਰ ਭੰਗ ਹੁੰਦੀ ਹੈ। ਪਰ ਮੇਰੀ ਨਿੱਜੀ ਰਾਏ ਹੈ ਕਿ ਅਜਿਹੇ ਸ਼ਬਦਾਂ ਦੇ ਸੰਜੋਗਾਤਮਿਕ ਰੂਪ ਵਰਤਣ ਉਤੇ ਬਹੁਤ ਜ਼ਿਆਦਾ ਜ਼ੋਰ ਦੇਣ ਦੀ ਲੋੜ ਨਹੀਂ। ਜੇ ਸਟੈਂਡਰਡ ਭਾਸ਼ਾ ਵਿਚ ਇਕੋ ਜਿਹੇ ਹੀ ਸ਼ਬਦ ਰੂਪ ਵਰਤੇ ਜਾਣ ਤਾਂ ਬਹੁਤ ਹੀ ਚੰਗਾ ਹੈ, ਪਰ ਮਾਝੀ ਦੇ ਕਿਸੇ ਸੰਜੋਗਾਤਮਿਕ ਰੂਪ ਦੇ ਥਾਂ ਕੋਈ

ਵਿਜੋਗਾਤਮਿਕ ਰੂਪ ਵਰਤਣਾ ਕੋਈ ਵੱਡੀ ਭੁਲ ਨਹੀਂ। ਮਾਝੀ ਵਿਚ ਵੀ ਕਈ ਵਾਰੀ ਸੰਜੋਗਾਤਮਿਕ ਅਤੇ ਵਿਜੋਗਾਤਮਿਕ ਰੂਪ ਨਾਲੋ ਨਾਲ ਵਰਤੇ ਜਾਂਦੇ ਹਨ, ਜਿਵੇਂ 'ਗੱਡੀਓਂ ਉਤਰਿਆ' ਤੇ 'ਗੱਡੀ ਤੋਂ ਉਤਰਿਆ' ਦੋਵੇਂ ਪ੍ਰਚਲਿਤ ਹਨ। ਪਰ ਮਲਵਈ ਵਾਲਾ 'ਗੱਡੀ ਤੇ ਉਤਰਿਆ' ਠੀਕ ਨਹੀਂ ਹੋਵੇਗਾ, ਕਿਉਂਕਿ 'ਤੇ' ਮਾਝੀ ਵਿਚ ਸੰਬੰਧਿਕ ਦੇ ਰੂਪ ਵਿਚ ਨਹੀਂ ਵਰਤਿਆ ਜਾਂਦਾ ਅਤੇ ਅਸਾਂ ਸਟੈਂਡਰਡ ਪੰਜਾਬੀ ਨੂੰ ਮਾਝੀ ਦੇ ਨੇੜੇ ਰੱਖਣਾ ਹੈ।

ਹੁਣ ਅਸੀਂ ਸ਼ਬਦਾਵਲੀ ਵੱਲ ਆਉਂਦੇ ਹਾਂ। ਸਟੈਂਡਰਡ ਭਾਸ਼ਾ ਦੀ ਸ਼ਬਦਾਵਲੀ ਵਿਚ ਸਥਿਰਤਾ ਤੇ ਇਕਸਾਰਤਾ ਲਿਆਉਣ ਦੀ ਅੱਜ ਬੜੀ ਲੋੜ ਹੈ, ਪਰ ਸ਼ਬਦਾਵਲੀ ਦਾ ਵਿਸ਼ਾ ਇਨਾ ਵਿਸ਼ਾਲ ਹੈ ਕਿ ਇਸ ਨੂੰ ਇਸ ਲੇਖ ਦੇ ਕੁਝ ਪੈਰਾਗ੍ਰਾਫਾਂ ਵਿਚ ਵਰਣਨ ਕਰਨਾ ਅਸੰਭਵ ਹੈ। ਇਸ ਪੱਖ ਉਤੇ ਕਿਸੇ ਹੋਰ ਸਮੇਂ ਵਿਸਥਾਰਪੂਰਬਕ ਵਿਚਾਰ ਕੀਤੀ ਜਾਵੇਗੀ। ਇਥੇ ਸ਼ਬਦਾਵਲੀ ਸੰਬੰਧੀ ਸਿਰਫ ਇਕ ਦੋ ਨੁਕਤੇ ਹੀ ਪੇਸ਼ ਕੀਤੇ ਜਾਣਗੇ।

ਸਾਹਿਤਿਕ ਭਾਸ਼ਾ ਵਿਚ ਉਪਭਾਸ਼ਾਈ ਸ਼ਬਦਾਂ ਦੀ ਵਰਤੋਂ ਉਤੇ ਕੋਈ ਪਾਬੰਦੀ ਨਹੀਂ ਲਾਈ ਜਾ ਸਕਦੀ। ਕਈ ਵਾਰ ਤੇ ਭਾਸ਼ਾ ਦੇ ਇਕਵਾਸੇਪਣ (monotony) ਨੂੰ ਤੋੜਨ ਲਈ ਇਕੋ ਅਰਥ ਵਾਲੇ ਵੱਖ-ਵੱਖ ਸ਼ਬਦ ਬਦਲ-ਬਦਲ ਕੇ ਵਰਤਣੇ ਜ਼ਰੂਰੀ ਹੋ ਜਾਂਦੇ ਹਨ। ਉਦਾਹਰਨ ਲਈ, ਕਿਸੇ ਲਿਖਤ ਵਿਚ ਇਕੋ ਸ਼ਬਦ ਜਨਾਨੀ (ਮਾਝੀ) ਬਾਰ-ਬਾਰ ਲਿਖਣ ਦੀ ਬਜਾਇ, ਕਦੇ ਤੀਵੀਂ (ਮਲਵਈ), ਕਦੇ ਸੁਆਣੀ (ਲਹਿੰਦੀ) ਤੇ ਕਦੇ ਇਸਤਰੀ (ਸੰਸਕ੍ਰਿਤ, ਅੱਧ-ਤਤਸਮ) ਵਰਤਣਾ ਉਚਿਤ ਹੋਵੇਗਾ। ਪਰ ਜਦੋਂ ਕਿਸੇ ਇੱਕੋ ਸ਼ਬਦ ਦੇ ਵੱਖ-ਵੱਖ ਬੋਲੀਆਂ ਵਿਚ ਕੁਝ ਫਰਕ ਵਾਲੇ ਰੂਪ ਮਿਲਦੇ ਹੋਣ, ਉਹਨਾਂ ਵਿਚੋਂ ਸਿਰਫ ਇਕੋ ਹੀ ਰੂਪ ਸਾਹਿਤਿਕ ਭਾਸ਼ਾ ਵਾਸਤੇ ਪ੍ਰਵਾਨ ਕੀਤਾ ਜਾ ਸਕਦਾ ਹੈ ਤੇ ਉਹ ਰੂਪ ਸਟੈਂਡਰਡ ਪੰਜਾਬੀ ਵਾਸਤੇ ਮਾਝੀ ਦਾ ਹੀ ਹੋ ਸਕਦਾ ਹੈ। ਮਿਸਾਲ ਲਈ ਹੇਠ ਲਿਖੇ ਆਮ ਵਰਤੋਂ ਵਾਲੇ ਸ਼ਬਦ ਵੇਖੇ ਜਾਣ :

| ਮਾਝੀ | ਮਲਵਈ | ਮੁਲਤਾਨੀ |
|---|---|---|
| ਊਠ | ਊੱਠ | ਊੱਠ |
| ਇੰਞਾਣੇ | ਜੁਆਕ | ਬਾਲ |
| ਸਨਿਚਰ/ਸਨਿਛਰਵਾਰ | ਵਾਰ | ਛਣਛਣਵਾਰ |
| ਕਮਾਦ | ਇੱਖ | ਕਮਾਂਦ |
| ਖੋਤਾ | ਗਧਾ | ਗੱਦੋਂ |
| ਗੰਢਾ | ਗੱਠਾ | ਵੱਸੁਲ |
| ਝੋਨਾ | ਜੀਰੀ | ਧਾਂਜ |
| ਭਣੇਵਾਂ | ਭਾਣਜਾ | ਭਣੇਆ |

ਇਹ ਸਿਰਫ ਕੁਝ ਨਾਂਵ ਸ਼ਬਦਾਂ ਦੇ ਨਮੂਨੇ ਹਨ। ਇਹ ਪਹਿਲਾਂ ਦੱਸਿਆ ਜਾ ਚੁੱਕਾ ਹੈ ਕਿ ਕਿਰਿਆਵਾਂ ਦੇ ਇਲਾਕਾਈ ਰੂਪ ਹੋਰ ਵੀ ਵਧੇਰੇ ਫਰਕ ਵਾਲੇ ਹਨ। ਹੁਣ ਜੇ ਹਰ ਲੇਖਕ ਇਹੋ ਜਿਹੇ ਸ਼ਬਦਾਂ ਦੇ ਆਪਣੀ ਮਾਤ-ਬੋਲੀ ਦੇ ਹੀ ਸ਼ਬਦ ਆਪਣੀਆਂ ਰਚਨਾਵਾਂ ਵਿਚ ਵਰਤਣਾ ਚਾਹੇ ਤਾਂ ਨਿਰਸੰਦੇਹ ਹੀ ਭਾਸ਼ਾ ਵਿਚ ਇਕਸਾਰਤਾ ਨਹੀਂ ਰਹਿ ਸਕਦੀ।

ਇਹਨਾਂ ਤੋਂ ਵੀ ਵਧੇਰੇ ਮਹੱਤਤਾ ਵਾਲੀ ਸ਼ਬਦਾਂ ਦੀ ਇਕ ਹੋਰ ਸ਼੍ਰੇਣੀ ਹੈ, ਜਿਸ ਨੂੰ ਕਈ ਭਾਸ਼ਾ ਵਿਗਿਆਨੀ 'ਬੰਦ ਸ਼੍ਰੇਣੀ' ਕਹਿੰਦੇ ਹਨ। ਇਸ ਵਿਚ ਪੜਨਾਂਵ, ਸੰਬੰਧਕ, ਯੋਜਕ, ਸਹਾਇਕ ਕਿਰਿਆਵਾਂ ਤੇ ਕੁਝ ਕਿਰਿਆ ਵਿਸ਼ੇਸ਼ਣ (ਜਿਵੇਂ ਸਮਾਂ ਤੇ ਸਥਾਨ ਬੋਧਕ) ਆਉਂਦੇ ਹਨ। ਇਹਨਾਂ ਸ਼ਬਦਾਂ ਦੀ ਗਿਣਤੀ ਤਾਂ ਥੋੜ੍ਹੀ ਹੈ ਪਰ ਵਰਤੋਂ ਬਹੁਤ ਜ਼ਿਆਦਾ ਹੈ। ਪੰਜਾਬੀ ਦੇ ਲਗਪਗ 80 ਫੀ ਸਦੀ ਵਾਕਾਂ ਵਿਚ ਕੋਈ ਨਾ ਕੋਈ ਪੜਨਾਂਵ ਜਾਂ ਸੰਬੰਧਕ ਬਹੁਤਿਆਂ ਵਾਕਾਂ ਵਿਚ ਇਕ ਤੋਂ ਵਧੇਰੇ ਪੜਨਾਂਵ ਤੇ ਸੰਬੰਧਕ ਹੁੰਦੇ ਹਨ। ਜੇ ਇਨੀ ਜ਼ਿਆਦਾ ਵਰਤੋਂ ਮਾਤਰਾ ਵਾਲੇ ਸ਼ਬਦਾਂ ਦੇ ਰੂਪ ਸਥਿਰ ਨਾ ਹੋਣ ਤਾਂ ਭਾਸ਼ਾ ਦੀ ਇਕਸਾਰਤਾ ਬੁਰੀ ਤਰ੍ਹਾਂ ਨਸ਼ਟ ਹੁੰਦੀ ਹੈ। ਇਸ ਲਈ ਜ਼ਰੂਰੀ ਹੈ ਕਿ ਇਸ ਸ਼੍ਰੇਣੀ ਦੀ ਸ਼ਬਦਾਵਲੀ ਕੇਵਲ ਮਾਝੀ ਵਾਲੀ ਹੀ ਵਰਤੀ ਜਾਵੇ। ਪਰ ਇਸ ਸ਼੍ਰੇਣੀ ਦੇ ਲਿਖਿਤ ਪੰਜਾਬੀ ਵਿਚ ਬਦੋਬਦੀ ਵਰਤੇ ਜਾ ਰਹੇ ਕੋਈ ਚੌਥਾ ਹਿੱਸਾ ਸ਼ਬਦ ਮਾਝੀ ਦੇ ਨਹੀਂ। 'ਇੱਥੇ, ਉੱਥੇ, ਇਧਰ, ਉਧਰ' ਵਿਚੋਂ ਕੋਈ ਵੀ ਮਾਝੀ ਰੂਪ ਨਹੀਂ, ਸਗੋਂ ਇਹ ਮਲਵਈ, ਪੁਆਧੀ, ਦੁਆਬੀ ਵਿਚ ਵੀ ਨਹੀਂ ਬੋਲੇ ਜਾਂਦੇ। ਇਹਨਾਂ ਸਾਰੀਆਂ ਬੋਲੀਆਂ ਵਿਚ 'ਏਥੇ, ਓਥੇ, ਏਧਰ, ਓਧਰ' ਵਰਤੇ ਜਾਂਦੇ ਹਨ। ਇਵੇਂ ਹੀ 'ਇਨ੍ਹਾਂ, ਉਨ੍ਹਾਂ ਦੀ ਥਾਂ ਮਾਝੀ ਤੇ ਹੋਰ ਪੂਰਬੀ ਬੋਲੀਆਂ ਦਾ ਉਚਾਰਨ 'ਇਹਨਾ, ਉਹਨਾ' ਹੈ। 'ਇਸ ਨੇ, ਉਸ ਨੇ' ਤਾਂ ਪੰਜਾਬੀ ਦੇ ਰੂਪ ਹੀ ਨਹੀਂ, ਇਹ ਹਿੰਦੀ ਉਰਦੂ ਦੇ ਪੜਨਾਂਵ ਪੰਜਾਬੀ ਉਤੇ ਬਦੋ-ਬਦੀ ਲੱਦੇ ਜਾ ਰਹੇ ਹਨ। 'ਇਸ, ਉਸ' ਮਾਝੀ, ਮਲਵਈ ਆਦਿ ਵਿਚ ਪੜਨਾਂਵ ਰੂਪ ਵਿਚ ਨਹੀਂ ਵਰਤੇ ਜਾਂਦੇ।

ਇਹੋ ਜਿਹੇ ਹੋਰ ਵੀ ਕਈ ਉਦਾਹਰਨ ਦਿੱਤੇ ਜਾ ਸਕਦੇ ਹਨ। ਕਿਉਂਕਿ ਇਸ ਸ਼੍ਰੇਣੀ ਦੇ ਸ਼ਬਦਾਂ ਦੀ ਵਰਤੋਂ ਮਾਤਰਾ (frequency) ਬਹੁਤ ਜ਼ਿਆਦਾ ਹੈ, ਇਸ ਲਈ ਇਹਨਾਂ ਸ਼ਬਦਾਂ ਦਾ ਸਾਹਿਤਿਕ ਭਾਸ਼ਾ ਵਿਚ ਮਾਝੀ ਵਾਲਾ ਰੂਪ ਹੀ ਰਖਣਾ ਆਵੱਸ਼ਕ ਹੈ।

ਅੰਤ ਵਿਚ ਪੰਜਾਬੀ ਮੁਹਾਵਰੇ ਬਾਰੇ ਕੁਝ ਕਹਿਣਾ ਬੜਾ ਜ਼ਰੂਰੀ ਜਾਪਦਾ ਹੈ। ਅੱਜ ਕਲ੍ਹ ਦੀਆਂ ਪੰਜਾਬੀ ਲਿਖਤਾਂ ਵਿਚ ਸਭ ਤੋਂ ਵੱਡੀ ਕਮਜ਼ੋਰੀ ਇਹ ਦਿਸਦੀ ਹੈ ਕਿ ਪੰਜਾਬੀ ਮੁਹਾਵਰੇ ਵਲ ਬਹੁਤ ਘੱਟ ਧਿਆਨ ਦਿੱਤਾ ਜਾਂਦਾ ਹੈ। ਮੁਹਾਵਰੇ ਤੋਂ ਮੇਰਾ ਭਾਵ ਅਖਾਣਾਂ ਜਾਂ ਮੁਹਾਵਰਿਆਂ ਦੀ ਵਰਤੋਂ ਨਹੀਂ। ਆਸ਼ਾ ਇਹ ਹੈ ਕਿ ਕੋਈ ਗੱਲ੍ਹ ਕਹਿਣ ਜਾਂ ਲਿਖਣ ਲੱਗਿਆਂ ਸਿਰਫ ਪੰਜਾਬੀ ਸ਼ਬਦਾਂ ਦੀ ਹੀ ਵਰਤੋਂ ਨਾ ਕੀਤੀ ਜਾਵੇ, ਸਗੋਂ ਕਹਿਣ ਦਾ ਢੰਗ ਵੀ ਪੰਜਾਬੀ ਵਾਲਾ ਹੋਵੇ। ਇਕ ਉਦਾਹਰਨ ਵੇਖੋ : ਮਾਝੀ ਵਿਚ ਆਖਿਆ ਜਾਂਦਾ ਹੈ, ਮੈਥੋਂ ਬੈਠਾ ਨਹੀਂ ਜਾਂਦਾ, ਪੁਆਧੀ ਤੇ ਮਲਵਈ ਦੇ ਵਧੇਰੇ ਇਲਾਕੇ ਵਿਚ ਕਿਹਾ ਜਾਂਦਾ ਹੈ, "ਬਹਿ ਨਹੀਂ ਹੁੰਦਾ"। 'ਬਹਿ ਨਹੀਂ ਹੁੰਦਾ' ਵਿਚ ਆਏ ਸਾਰੇ ਸ਼ਬਦ ਠੇਠ ਪੰਜਾਬੀ ਦੇ ਹਨ। ਪਰ ਇਹ ਮਲਵਈ ਮੁਹਾਵਰਾ ਹੈ। ਜੇ ਅਸਾਂ ਸਟੈਂਡਰਡ ਪੰਜਾਬੀ ਦਾ ਪਿੰਡਾ ਮਾਝੀ ਵਾਲਾ ਰੱਖਣਾ ਹੈ ਤਾਂ 'ਬੈਠਾ ਨਹੀਂ ਜਾਂਦਾ' ਹੀ ਬੋਲਣਾ ਪਵੇਗਾ।

ਪਰ ਫਰਕ ਸਿਰਫ ਮਾਝੀ, ਮਲਵਈ ਆਦਿ ਦਾ ਹੀ ਨਹੀਂ। ਅੱਜ ਕਲ੍ਹ ਲਿਖੀ ਜਾ ਰਹੀ ਪੰਜਾਬੀ ਵਿਚ ਅਨੇਕਾਂ ਮਿਸਾਲਾਂ ਅਜਿਹੀਆਂ ਮਿਲਦੀਆਂ ਹਨ ਜਿਨ੍ਹਾਂ ਵਿਚ ਸ਼ਬਦ ਤਾਂ ਭਾਵੇਂ ਪੰਜਾਬੀ ਦੇ ਹੀ ਹੋਣ, ਪਰ ਮੁਹਾਵਰਾ ਹਿੰਦੀ ਜਾਂ ਅੰਗਰੇਜ਼ੀ ਦਾ ਹੁੰਦਾ ਹੈ। ਅੱਗੇ ਕੁਝ ਨਮੂਨੇ ਦਿੱਤੇ ਗਏ ਹਨ ਜੋ ਪੰਜਾਬੀ ਲਿਖਤਾਂ ਵਿਚੋਂ ਲਏ ਗਏ ਹਨ :

'ਇਸ ਦੇ ਲਈ ਉਹ ਇਹ ਤਰਕ ਪੇਸ਼ ਕਰਦੇ ਹਨ......।' ਇਸ ਉਪਵਾਕ ਵਿਚ ਆਇਆ 'ਇਸ ਦੇ ਲਈ' ਪੰਜਾਬੀ ਮੁਹਾਵਰਾ ਨਹੀਂ, ਇਹ ਹਿੰਦੀ ਦੀ ਨਕਲ ਹੈ। ਅਸਲੀਅਤ ਤਾਂ ਇਹ ਹੈ ਕਿ 'ਤਰਕ ਪੇਸ਼ ਕਰਦੇ ਹਨ' ਵੀ ਠੀਕ ਪੰਜਾਬੀ ਮੁਹਾਵਰਾ ਨਹੀਂ, ਇਹ ਅੰਗਰੇਜ਼ੀ ਦੀ ਨਕਲ ਹੈ। ਪਰ ਇਹ ਇਨਾ ਰੜਕਦਾ ਨਹੀਂ ਜਿੰਨਾਂ ਇਸ ਦੇ ਲਈ। ਇਸੇ ਵਰਗਾ ਹੀ ਇਕ ਹੋਰ ਵਾਕਾਂਸ਼ ਵੇਖੋ, 'ਉਸਦੇ ਮਤ ਦੇ ਅਨੁਸਾਰ.......' 'ਮਤ ਦੇ ਅਨੁਸਾਰ.....' ਪੰਜਾਬੀ ਵਿਚ ਕਿਤੇ ਨਹੀਂ ਵਰਤਿਆ ਜਾਂਦਾ, 'ਮਤ ਅਨੁਸਾਰ' ਹੋ ਸਕਦਾ ਹੈ। 'ਲਗਦਾ ਹੈ ਕਿ ਕਵੀ ਦਾ ਹਿਰਦਾ......'। ਜੇ ਇਥੇ 'ਜਾਪਦਾ ਹੈ.....' ਲਿਖਿਆ ਜਾਂਦਾ ਤਾਂ ਇਹ ਪੰਜਾਬੀ ਵਾਕਾਂਸ਼ ਬਣ ਜਾਂਦਾ। ਮੌਜੂਦਾ ਰੂਪ ਵਿਚ ਸ਼ਬਦ ਭਾਵੇਂ ਪੰਜਾਬੀ ਹਨ, ਪਰ ਮੁਹਾਵਰਾ ਹਿੰਦੀ ਦਾ ਹੈ। 'ਇਹਨਾਂ ਗੁਣਾਂ ਨੂੰ ਧਾਰਨ ਕਰੇ ਬਿਨਾਂ —'। ਸਹਿਜੇ ਹੀ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਇਥੇ ਆਇਆ 'ਧਾਰਨ ਕਰੇ ਬਿਨਾਂ' ਕਿੰਨਾ ਕੁ ਪੰਜਾਬੀ ਹੈ। 'ਕਰੇ' ਭਾਵੇਂ ਪੰਜਾਬੀ ਸ਼ਬਦ ਹੈ, 'ਕਰੇ ਬਿਨਾਂ ਪੰਜਾਬੀ ਨਹੀਂ, ਕੀਤੇ ਬਿਨਾਂ ਕਿਸੇ ਹੱਦ ਤਕ ਠੀਕ ਹੈ। ਇਵੇਂ ਹੀ ਉਸ ਨੇ ਓਵਰਕੋਟ ਪਹਿਨ ਰਖਿਆ ਸੀ' 'ਇਸ ਸਾਰੇ ਕੁਝ ਬਿਨਾਂ.....' ਅਜਿਹੀ ਆਹ ਅਕਾਸ਼ਾਂ ਨੂੰ ਸਾੜ ਸੁਟਣ ਦਾ ਬਲ ਰੱਖਦੀ ਹੈ। ਪੰਜਾਬੀ ਮੁਹਾਵਰੇ ਦੇ ਅਨੁਕੂਲ ਨਹੀਂ।

ਪੰਜਾਬੀ ਦਾ ਸਟੈਂਡਰਡ ਰੂਪ ਸਥਿਰ ਕਰਨ ਲਈ ਤੁਰਤ ਜਤਨ ਦੀ ਲੋੜ ਹੈ। ਮੈਂ ਆਪਣੀ ਮਾਮੂਲੀ ਸੂਝ ਅਨੁਸਾਰ ਉੱਤੇ ਕੁਝ ਨੁਕਤੇ ਪੇਸ਼ ਕੀਤੇ ਹਨ। ਪਰ ਲੋੜ ਹੈ ਕਿ ਪੰਜਾਬੀ ਦੇ ਵਿਦਵਾਨ ਲੇਖਕ ਇਸ ਪੱਖ ਵਿਚ ਅਗਵਾਈ ਦੇਣ।

# ਪੰਜਾਬੀ ਦੀਆਂ ਉਪਭਾਸ਼ਾਵਾਂ ਤੇ ਉਪਬੋਲੀਆਂ

ਭਾਸ਼ਾ (language), ਉਪਭਾਸ਼ਾ (dialect) ਤੇ ਉਪਬੋਲੀ (sub dialect) ਵਿਚ ਕੀ ਅੰਤਰ ਹੈ? ਤੇ ਕਿਸੇ ਭਾਸ਼ਾ ਦੀਆਂ ਉਪਭਾਸ਼ਾਵਾਂ ਤੇ ਉਪਬੋਲੀਆਂ ਦੀ ਵੰਡ ਕਿਸ ਆਧਾਰ ਤੇ ਕੀਤੀ ਜਾਂਦੀ ਹੈ? ਭਾਸ਼ਾ ਵਿਗਿਆਨੀਆਂ ਕੋਲ ਇਹਨਾਂ ਸਵਾਲਾਂ ਦੇ ਕੋਈ ਨਿਸ਼ਚਿਤ ਤੇ ਸਰਬਪ੍ਰਵਾਣਿਤ ਉੱਤਰ ਮੌਜੂਦ ਨਹੀਂ। ਭਾਸ਼ਾ ਵਿਗਿਆਨ ਕੋਈ ਅਜਿਹੇ ਸਿਧਾਂਤ ਨਿਰਧਾਰਿਤ ਨਹੀਂ ਕਰ ਸਕਿਆ ਜਿਨ੍ਹਾਂ ਦੀ ਵਰਤੋਂ ਨਾਲ ਉਪਭਾਸ਼ਾਵਾਂ, ਉਪਬੋਲੀਆਂ ਆਦਿ ਸਹਿਜੇ ਹੀ ਵੱਖ-ਵੱਖ ਕੀਤੀਆਂ ਜਾ ਸਕਣ। ਕਈਆਂ ਹਾਲਤਾਂ ਵਿਚ ਤਾਂ ਇਹ ਫੈਸਲਾ ਕਰਨਾ ਵੀ ਔਖਾ ਹੋ ਜਾਂਦਾ ਹੈ ਕਿ ਦੋ ਗੁਆਂਢੀ ਇਲਾਕਿਆਂ ਵਿਚ ਵਰਤੀਆਂ ਜਾਣ ਵਾਲੀਆਂ ਬੋਲੀਆਂ ਦੋ ਸੁਤੰਤਰ ਭਾਸ਼ਾਵਾਂ ਹਨ ਜਾਂ ਇੱਕੋ ਭਾਸ਼ਾ ਦੀਆਂ ਵੱਖ-ਵੱਖ ਉਪਭਾਸ਼ਾਵਾਂ ਹਨ। ਸ਼ਾਇਦ ਇਹ ਕਹਿਣਾ ਗਲਤ ਨਾ ਹੋਵੇ ਕਿ ਭਾਸ਼ਾ ਦੀ ਅਜਿਹੀ ਪਛਾਣ ਤੇ ਵੰਡ ਦਾ ਮੂਲ ਆਧਾਰ ਮਨੁੱਖ ਦੀ ਭਾਸ਼ਾ ਸੰਬੰਧੀ ਅੰਤਰਸੂਝ ਹੈ।ਇਕ ਉਦਾਹਰਨ ਵਿਚਾਰਿਆ ਜਾਵੇ। ਮਾਝੇ ਦੇ ਕਿਸੇ ਦੂਰ-ਦੁਰਾਡੇ ਪਿੰਡ ਵਿਚ ਜੋ ਮਾਲਵੇ, ਪੋਠੋਹਾਰ ਜਾਂ ਡੁੱਗਰ ਦੀ ਕੋਈ ਬੀਬੀ ਵਿਆਹੀ ਆ ਜਾਵੇ ਤਾਂ ਨਣਾਨਾਂ ਜਾਂ ਦਿਰਾਣੀ-ਜਿਠਾਣੀਆਂ ਕੁਝ ਚਿਰ ਲਈ ਉਹਦੇ ਵੱਖਰੇ ਲਹਿਜੇ ਤੇ ਓਪਰੇ ਸ਼ਬਦਾਂ ਦਾ ਹਾਸਾ ਤਾਂ ਭਾਵੇਂ ਉਡਾਉਣ; ਛੋਟੇ ਦਿਉਰ ਸ਼ਾਇਦ ਉਹਦੇ ਸਾਂਗ ਲਾਉਣ ਦਾ ਵੀ ਜਤਨ ਕਰਨ; ਪਰ ਕੋਈ ਉਸ ਬੀਬੀ ਨੂੰ ਕੁਦੇਸਣ ਨਹੀਂ ਆਖੇਗਾ। ਹਾਂ, ਜੇ ਕੋਈ ਬੁੜਿਆ ਹੋਇਆ ਪੇਂਡੂ ਕੋਈ, 'ਹਮਕੀ' 'ਤੁਮਕੀ' ਬੋਲਨ ਵਾਲੀ ਤੀਵੀਂ ਵਿਹਾਝ ਲਿਆਵੇ, ਜਾਂ ਉਧਾਲ ਲਿਆਵੇ ਤਾਂ ਭਾਵੇਂ ਉਹਦਾ ਰੰਗ-ਰੂਪ ਵੀ ਪੰਜਾਬਣਾਂ ਵਾਲਾ ਹੋਵੇ, ਉਹ ਸਲਵਾਰ-ਕਮੀਜ਼ ਪਾਉਂਦੀ ਤੇ ਬੁਕਾਲ ਬੁਲੱਕ ਮਾਰਦੀ ਹੋਵੇ, ਫੇਰ ਵੀ ਉਹਦੀ ਬੋਲੀ ਸੁਣ ਕੇ ਸਾਰਾ ਪਿੰਡ ਉਹਨੂੰ 'ਕੁਦੇਸਣ' ਹੀ ਕਹਿੰਦਾ ਹੈ। ਭਾਵ ਇਹ ਕਿ ਆਪਣੀ ਅੰਤਰ ਸੂਝ ਦੁਆਰਾ ਹੀ ਪੰਜਾਬੀ ਲੋਕ ਆਪਣੀ ਭਾਸ਼ਾ ਤੇ ਪਰਾਈ ਭਾਸ਼ਾ ਦਾ ਫਰਕ ਬੁੱਝ ਲੈਂਦੇ ਹਨ। ਮਝੈਲਾਂ ਲਈ ਮਲਵਈ, ਡੋਗਰੀ, ਪੋਠੋਹਾਰੀ ਜਾਂ ਮੁਲਤਾਨੀ ਆਪਣੀ ਬੋਲੀ ਨਾਲੋਂ ਕੁਝ ਫਰਕ ਵਾਲੀ ਹੋ ਸਕਦੀ ਹੈ ਪਰ ਇਹਨਾਂ ਵਿਚੋਂ ਕੋਈ ਬੋਲੀ ਬੋਲਣ ਵਾਲੀ ਕੁਦੇ-ਸਣ ਜਾਂ ਪਰਦੇਸਣ ਨਹੀਂ। ਜਿਸ ਘਰ ਵਿਚ ਉਹ ਜੀਮੀ-ਪਲੀ ਹੈ, ਉਹ ਆਪਣਿਆਂ ਹੀ ਭਰਾਵਾਂ, ਸਕਿਆਂ-ਸੋਧਰਿਆਂ, ਸਰੀਕਾਂ ਜਾਂ ਸੰਬੰਧੀਆਂ ਦਾ ਘਰ ਹੈ, ਓਪਰਿਆਂ ਜਾਂ ਪਰਾਇਆਂ ਦਾ ਨਹੀਂ, ਪਰ 'ਹਮ, ਤੁਮ, ਯਿਹ, ਵੁਹ, ਅਰੇ, ਯਹਾਂ, ਵਹਾਂ' ਆਦਿ ਬੋਲਣ ਵਾਲੀ ਭਾਵੇਂ ਰਈਸ ਦੀ ਧੀ ਹੋਵੇ ਜਾਂ ਰਾਜੇ ਦੀ, ਅੱਪਛਰਾਂ ਹੋਵੇ, ਹੂਰ ਹੋਵੇ, ਸੁਚੱਜੀ ਹੋਵੇ, ਸੁਨੱਖੀ ਹੋਵੇ, ਕੁਝ ਵੀ ਪਈ ਹੋਵੇ, ਉਹ ਪੰਜਾਬਣ ਨਹੀਂ ਹੋ ਸਕਦੀ, ਕਿਉਂਕਿ ਉਹ ਪੰਜਾਬੀ ਨਹੀਂ ਬੋਲਦੀ।

ਉਪਭਾਸ਼ਾਵਾਂ ਆਦਿ ਦਾ ਫ਼ਰਕ ਜਾਚਣ ਲਈ ਵੀ ਭਾਸ਼ਾ ਬੋਲਣ ਵਾਲਿਆਂ ਦੀ ਅੰਤਰਸੂਝ ਬੜਾ ਸਫ਼ਲ ਸਾਧਨ ਹੈ। ਭਾਸ਼ਾ ਵਿਗਿਆਨ ਦਾ ਵਿਕਾਸ ਹੋਣ ਤੋਂ ਸਦੀਆਂ ਪਹਿਲਾਂ ਵੀ ਲੋਕ ਆਪਣੀ ਭਾਸ਼ਾ ਦੀਆਂ ਉਪਭਾਸ਼ਾਵਾਂ ਦਾ ਅੰਤਰ ਜਾਣਦੇ ਤੇ ਸਮਝਦੇ ਸਨ, ਭਾਵੇਂ ਉਹਨਾਂ

ਨੇ ਅਜਿਹੇ ਵੱਖ-ਵੱਖ ਰੂਪ ਵਾਲੀਆਂ ਬੋਲੀਆਂ ਲਈ ਉਪਭਾਸ਼ਾ, ਉਪਬੋਲੀ ਜਾਂ ਇਨ੍ਹਾਂ ਦਾ ਸਾਵਾਂ ਕੋਈ ਹੋਰ ਸ਼ਬਦ ਨਹੀਂ ਸੀ ਘੜਿਆ। ਜਿਵੇਂ ਉੱਤੇ ਦੱਸਿਆ ਗਿਆ ਹੈ, ਭਾਸ਼ਾ ਵਿਗਿਆਨ ਨੇ ਉਪਭਾਸ਼ਾਵਾਂ ਦੀ ਪਛਾਣ ਲਈ ਸਾਨੂੰ ਅਜੇ ਕੋਈ ਤਸੱਲੀਬਖ਼ਸ਼ ਸਾਧਨ ਨਹੀਂ ਸੁਝਾਇਆ, ਸਗੋਂ ਕਿਸੇ ਹੱਦ ਤੱਕ ਇਸ ਗੁੰਝਲ ਨੂੰ ਹੋਰ ਪੇਚੀਦਾ ਕੀਤਾ ਹੈ। ਕਈਆਂ ਪੱਛਮੀ ਦੇਸ਼ਾਂ ਵਿਚ ਭਾਸ਼ਾ-ਸਰਵੇ ਦੇ ਆਧਾਰ ਤੇ ਭਾਸ਼ਾਈ ਐਟਲਸਾਂ ਬਣਾਈਆਂ ਗਈਆਂ ਹਨ, ਜਿਨ੍ਹਾਂ ਨਾਲ ਇਹ ਸਿੱਧ ਹੁੰਦਾ ਹੈ ਕਿ ਉਪਭਾਸ਼ਾਵਾਂ ਦੀਆਂ ਕੋਈ ਮਿਥਵੀਆਂ ਹੱਦਾਂ ਹੀ ਨਹੀਂ ਹੁੰਦੀਆਂ। ਪਰ ਇਹਨਾਂ ਐਟਲਸਾਂ ਤੇ ਇਹਨਾਂ ਦੁਆਰਾ ਕੱਢੇ ਨਤੀਜਿਆਂ ਦੇ ਬਾਵਜੂਦ ਵੀ ਉਪਭਾਸ਼ਾਵਾਂ ਦੀ ਹੋਂਦ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ। ਹਰ ਭਾਸ਼ਾ ਦੀਆਂ ਉਪਭਾਸ਼ਾਵਾਂ ਤੇ ਉਪਬੋਲੀਆਂ ਹੁੰਦੀਆਂ ਹਨ ਅਤੇ ਭਾਸ਼ਾ ਬੋਲਣ ਵਾਲਿਆਂ ਨੂੰ ਉਹਨਾਂ ਦੀ ਪਛਾਣ ਹੁੰਦੀ ਹੈ।

ਪਰ ਸਿਰਫ਼ ਬੋਲਣ ਵਾਲਿਆਂ ਦੀ ਅੰਤਰਸੂਝ ਦੇ ਆਧਾਰ ਉੱਤੇ ਉਪਭਾਸ਼ਾਵਾਂ ਦਾ ਸਰਬ-ਪੱਖੀ ਤੇ ਸੰਤੋਸ਼ਜਨਕ ਅਧਿਐਨ ਨਹੀਂ ਹੋ ਸਕਦਾ। ਇਸ ਲਈ ਸਾਨੂੰ ਭਾਸ਼ਾ ਵਿਗਿਆਨ ਦਾ ਸਹਾਰਾ ਲੈਣਾ ਪੈਂਦਾ ਹੈ। ਭਾਸ਼ਾ ਵਿਗਿਆਨ ਭਾਵੇਂ ਉਪਭਾਸ਼ਾਵਾਂ ਨੂੰ ਨਿਖੇੜਨ ਦੇ ਕੋਈ ਬਾਨ੍ਹਵੇਂ ਨਿਯਮ ਪੇਸ਼ ਨਹੀਂ ਕਰਦਾ ਪਰ ਭਾਸ਼ਾ ਵਿਗਿਆਨ ਦੇ ਆਮ ਸਿਧਾਂਤ ਹੀ ਉਪਭਾਸ਼ਾਵਾਂ ਦੀ ਪਛਾਣ ਤੇ ਉਹਨਾਂ ਦੇ ਅਧਿਐਨ ਲਈ ਕਾਫ਼ੀ ਸਹਾਇਤਾ ਦਿੰਦੇ ਹਨ। ਅੱਗੇ ਅਸੀਂ ਭਾਸ਼ਾ ਵਿਗਿਆਨ ਦੀ ਸਹਾਇਤਾ ਨਾਲ ਪੰਜਾਬੀ ਦੀਆਂ ਉਪਭਾਸ਼ਾਵਾਂ ਤੇ ਉਪਬੋਲੀਆਂ ਬਾਰੇ ਵਿਚਾਰ ਕਰਨ ਦਾ ਯਤਨ ਕਰਾਂਗੇ।

ਭਾਸ਼ਾ-ਵਿਗਿਆਨ ਦੇ ਅਧਿਐਨ ਦਾ ਇਕ ਵਿਸ਼ੇਸ਼ ਲਾਭ ਇਹ ਹੋਇਆ ਹੈ ਕਿ ਭਾਸ਼ਾ ਤੇ ਉਪਭਾਸ਼ਾ ਦੇ ਰੂਪ ਬਾਰੇ ਸਾਡਾ ਨਜ਼ਰੀਆ ਬਦਲ ਗਿਆ ਹੈ। ਮੁੱਖ ਭਾਸ਼ਾ ਨਾਲੋਂ ਥੋੜ੍ਹੇ ਬਹੁਤ ਫ਼ਰਕ ਵਾਲੀ ਹਰ ਬੋਲੀ ਨੂੰ ਅੱਜ ਵੱਖਰੀ ਉਪਭਾਸ਼ਾ ਨਹੀਂ ਮੰਨਿਆ ਜਾਂਦਾ। ਹੁਣ ਉਪਭਾਸ਼ਾ ਤੋਂ ਹੇਠਾਂ ਇਕ ਹੋਰ ਕੜੀ ਮੰਨ ਲਈ ਗਈ ਹੈ ਜਿਸ ਨੂੰ ਅੰਗਰੇਜ਼ੀ ਵਿਚ subdialect ਕਿਹਾ ਜਾਂਦਾ ਹੈ, ਅਸੀਂ ਇਸ ਨੂੰ ਉਪਬੋਲੀ ਦੀ ਸੰਗਿਆ ਦਿੱਤੀ ਹੈ। ਇੰਞ ਮਾਝੀ, ਮਲਵਈ, ਪੁਆਧੀ ਆਦਿ ਪੰਜਾਬੀ ਦੀਆਂ ਉਪਭਾਸ਼ਾਵਾਂ ਨਹੀਂ, ਉਪਬੋਲੀਆਂ ਹਨ। ਪੰਜਾਬੀ ਦੇ ਕਈ ਲੇਖਕ ਇਹਨਾਂ ਨੂੰ ਪੰਜਾਬੀ ਦੀਆਂ ਉਪਭਾਸ਼ਾਵਾਂ ਕਹਿਕੇ ਗ੍ਰਿਅਰਸਨ ਦਾ ਹਵਾਲਾ ਦਿੰਦੇ ਹਨ। ਯਾਦ ਰਹੇ ਗ੍ਰਿਅਰਸਨ ਨੇ ਪੰਜਾਬੀ ਦੀ ਉਪਭਾਸ਼ਾ ਸਿਰਫ਼ ਇਕ ਹੀ ਮੰਨੀ ਹੈ–ਡੋਗਰੀ। ਲਹਿੰਦੀ ਨੂੰ ਉਸ ਨੇ ਪੰਜਾਬੀ ਨਾਲੋਂ ਵੱਖਰੀ ਭਾਸ਼ਾ ਮੰਨਿਆ ਹੈ। ਗ੍ਰਿਅਰਸਨ ਸਾਰੇ ਦੇਸ਼ ਦੀ ਭਾਸ਼ਾ-ਸਰਵੇ ਕਰ ਰਿਹਾ ਸੀ। ਉਸ ਨੇ ਹਰ ਇਲਾਕੇ ਦੀ ਬੋਲੀ ਦੇ ਨਮੂਨੇ ਦਿੱਤੇ ਹਨ ਤੇ ਉਹਨਾਂ ਦਾ ਕੋਈ ਨਾਮ ਦੱਸਣ ਦਾ ਵੀ ਜਤਨ ਕੀਤਾ ਹੈ ਪਰ ਇਲਾਕਾਈ ਫ਼ਰਕ ਵਾਲੀਆਂ ਬੋਲੀਆਂ ਨੂੰ ਉਪਭਾਸ਼ਾਵਾਂ ਨਹੀਂ ਕਿਹਾ। ਕਈ ਲੋਕ ਗ੍ਰਿਅਰਸਨ ਦੇ ਵਿਸ਼ਾਲ ਗ੍ਰੰਥ ਨੂੰ ਵਿਚੋਂ-ਵਿਚੋਂ ਵੇਖ ਕੇ ਆਪਣੇ ਆਪ ਹੀ ਸਿਟਾ ਕੱਢ ਲੈਂਦੇ ਹਨ ਕਿ ਜਿਸ ਬੋਲੀ ਦੇ ਗ੍ਰਿਅਰਸਨ ਨੇ ਵੱਖਰੇ ਨਾਮ ਹੇਠ ਨਮੂਨੇ ਦਿੱਤੇ ਹਨ ਉਹ ਵੱਖਰੀ ਉਪਭਾਸ਼ਾ ਹੈ, ਇਹ ਪੜ੍ਹਨ ਦਾ ਜਤਨ ਨਹੀਂ ਕਰਦੇ ਕਿ ਗ੍ਰਿਅਰਸਨ ਨੇ ਖ਼ੁਦ ਇਸ ਬਾਰੇ ਕੀ ਕਿਹਾ ਹੈ।

ਅਸੀਂ ਪੰਜਾਬੀ ਤੇ ਲਹਿੰਦੀ ਬੋਲਣ ਵਾਲੇ, ਗ੍ਰਿਅਰਸਨ ਦੀ ਇਸ ਰਾਏ ਨਾਲ ਸਹਿਮਤ ਨਹੀਂ ਕਿ ਲਹਿੰਦੀ ਪੰਜਾਬੀ ਨਾਲੋਂ ਵੱਖਰੀ ਹੈ। ਅਸੀਂ ਲਹਿੰਦੀ ਨੂੰ ਪੰਜਾਬੀ ਦੀ ਉਪਭਾਸ਼ਾ ਮੰਨਦੇ

ਹਾਂ ਅਤੇ ਇਸ ਤੱਥ ਨੂੰ ਵਿਗਿਆਨਿਕ ਵਿਧੀ ਨਾਲ ਸਿੱਧ ਕਰ ਸਕਦੇ ਹਾਂ। ਇੰਞ ਪੰਜਾਬੀ ਦੀਆਂ ਤਿੰਨ ਉਪਭਾਸ਼ਾਵਾਂ ਬਣਦੀਆਂ ਹਨ; ਲਹਿੰਦੀ ਜਾਂ ਪੱਛਮੀ ਪੰਜਾਬੀ, ਡੋਗਰੀ ਜਾਂ ਪਹਾੜੀ ਖੇਤਰ ਦੀ ਪੰਜਾਬੀ ਅਤੇ ਤੀਜੀ ਜਿਸ ਨੂੰ ਗ੍ਰੀਅਰਸਨ ਨੇ ਕੇਂਦਰੀ ਪੰਜਾਬੀ ਜਾਂ ਪੂਰਬੀ ਪੰਜਾਬੀ ਕਿਹਾ ਹੈ। ਇਸ ਵਿਚ ਮਾਝੀ, ਮਲਵਈ, ਦੁਆਬੀ, ਪੁਆਧੀ ਆਦਿ ਸਭ ਆ ਜਾਂਦੀਆਂ ਹਨ।

ਹੁਣ ਅਸੀਂ ਇਹ ਜਾਚਣ ਦਾ ਜਤਨ ਕਰਾਂਗੇ ਕਿ ਅਸੀਂ ਇਹਨਾਂ ਤਿੰਨਾਂ ਨੂੰ ਪੰਜਾਬੀ ਵਿਚ ਕਿਸ ਆਧਾਰ ਤੇ ਸ਼ਾਮਲ ਕਰਦੇ ਹਾਂ ਅਤੇ ਫੇਰ ਇਹਨਾਂ ਤੇ ਕਿਹੜੇ ਲੱਛਣਾਂ ਕਾਰਨ ਇਹਨਾਂ ਨੂੰ ਵੱਖਰੀਆਂ ਉਪਭਾਸ਼ਾਵਾਂ ਮੰਨਦੇ ਹਾਂ। ਇਥੇ ਕੇਵਲ ਮੋਟੇ-ਮੋਟੇ ਲੱਛਣ ਹੀ ਵਿਚਾਰੇ ਜਾਣਗੇ ਅਤੇ ਉਹ ਵੀ ਬੜੇ ਸੰਖੇਪ ਨਾਲ।

(1) 'ਅਸੀਂ' ਤੇ 'ਤੁਸੀਂ' ਪੰਜਾਬੀ ਦੇ ਵਿਸ਼ੇਸ਼ ਪੜਨਾਂਵ ਹਨ। ਇਹਨਾਂ ਦੀ ਇਹ 'ਸ' ਦੀ ਧੁਨੀ ਵਾਲਾ ਰੂਪ ਪੰਜਾਬੀ ਵਿਚ ਹੀ ਮਿਲਦਾ ਹੈ, ਬਾਕੀ ਭਾਰਤੀ ਭਾਸ਼ਾਵਾਂ 'ਵਿਚ' 'ਮ' ਵਾਲਾ ਰੂਪ 'ਹਮ' 'ਤੁਮ' ਆਦਿ ਮਿਲਦਾ ਹੈ। ਉਹ 'ਸ' ਵਾਲਾ ਰੂਪ ਪੰਜਾਬੀ ਦੀਆਂ ਉੱਤੇ ਦੱਸੀਆਂ ਤਿੰਨਾਂ ਹੀ ਉਪ-ਭਾਸ਼ਾਵਾਂ ਵਿਚ ਮੌਜੂਦ ਹੈ।

(2) ਭਾਰਤੀ ਆਰੀਆ ਭਾਸ਼ਾਵਾਂ ਵਿਚ ਵਰਤਮਾਨ ਕਿਰਦੰਤ ਤੇ ਭੂਤ ਕਿਰਦੰਤ ਦੀ ਵਿਸ਼ੇਸ਼ ਮਹੱਤਤਾ ਹੈ ਕਿਉਂਕਿ ਸਾਡੀਆਂ ਭਾਸ਼ਾਵਾਂ ਦੇ 70 ਪ੍ਰਤੀਸ਼ਤ ਦੇ ਕਰੀਬ ਕਿਰਿਆ-ਰੂਪ ਇਹਨਾਂ ਕਿਰਦੰਤਾਂ ਨਾਲ ਬਣਦੇ ਹਨ। ਪੰਜਾਬੀ ਦੀਆਂ ਤਿੰਨਾਂ ਹੀ ਉਪਭਾਸ਼ਾਵਾਂ ਵਿਚ ਵਰਤਮਾਨ ਕਿਰਦੰਤ ਵਿਚ 'ਦ' ਦੀ ਧੁਨੀ ਆਉਂਦੀ ਹੈ–(ਲਿਖਦਾ, ਕਰਦਾ), ਜਦੋਂ ਕਿ ਬਾਕੀ ਭਾਰਤੀ ਆਰੀਆ ਭਾਸ਼ਾਵਾਂ ਵਿਚ ਇਹ ਕਿਰਦੰਤ ਵਧੇਰੇ 'ਤ' ਦੀ ਧੁਨੀ ਬਣਦਾ ਹੈ–(ਲਿਖਤਾ, ਕਰਤਾ)। ਭੂਤ ਕਿਰਦੰਤ ਦਾ ਵੀ ਪੰਜਾਬੀ ਦੀਆਂ ਤਿੰਨਾਂ ਉਪਭਾਸ਼ਾਵਾਂ ਵਿਚ ਇਕੋ ਜਿਹਾ ਰੂਪ ਹੈ–ਲਿਖਿਆ, ਪੜ੍ਹਿਆ, ਸੁਣਿਆ ਆਦਿ। ਹੋਰ ਕਿਸੇ ਭਾਰਤੀ ਭਾਸ਼ਾ ਵਿਚ ਇਹ ਕਿਰਦੰਤ ਇਸ ਰੂਪ ਵਾਲਾ ਨਹੀਂ।

(3) ਸਥਾਨ-ਵਾਚੀ ਕਿਰਿਆ ਵਿਸ਼ੇਸ਼ਣਾਂ, 'ਇਥੇ, ਓਥੇ, ਜਿਥੇ, ਕਿੱਥੇ' ਦਾ ਇਹ 'ਥ' ਵਾਲਾ ਰੂਪ ਵੀ ਤਿੰਨਾਂ ਹੀ ਉਪਭਾਸ਼ਾਵਾਂ ਵਿਚ ਪ੍ਰਾਪਤ ਹੈ, ਬਾਕੀ ਭਾਰਤੀ ਭਾਸ਼ਾਵਾਂ ਵਿਚ ਇਹ ਕਿਰਿਆ ਵਿਸ਼ੇਸ਼ਣ ਬਿਲਕੁਲ ਵੱਖਰੇ ਰੂਪ ਵਾਲੇ ਹਨ।

(4) ਸੰਬੰਧ ਕਾਰਕ ਦੇ ਸੰਬੰਧਕ ਦੇ ਰੂਪ–ਦਾ, ਦੇ, ਦੀ, ਦੀਆਂ ਵੀ ਤਿੰਨਾਂ ਉਪਭਾਸ਼ਾਵਾਂ ਵਿਚ ਇੱਕ ਹੀ ਹਨ। ਦੂਜੀਆਂ ਭਾਰਤੀ ਭਾਸ਼ਾਵਾਂ ਵਿਚ ਇਹ ਸੰਬੰਧਕ, ਆਮ ਤੌਰ ਤੇ, 'ਕ' ਨਾਲ ਬਣਦਾ ਹੈ–ਕਾ, ਕਉ, ਕੇਰਾ ਆਦਿ।

(5) ਇਹਨਾਂ ਤਿੰਨਾਂ ਹੀ ਉਪਭਾਸ਼ਾਵਾਂ ਵਿਚ 'ਣ' ਦੀ ਧੁਨੀ ਦੀ ਵਰਤੋਂ ਗੁਆਂਢੀ ਭਾਸ਼ਾਵਾਂ ਨਾਲੋਂ ਵਧੇਰੇ ਹੁੰਦੀ ਹੈ। ਖਾਸ ਕਰਕੇ ਅਮਿਤ ਕਿਰਿਆ ਦਾ ਰੂਪ–ਆਉਣਾ, ਜਾਣਾ, ਲਿਖਣਾ ਆਦਿ 'ਣ' ਨਾਲ ਬਣਦੇ ਹਨ, ਜਦੋਂ ਕਿ ਬਾਕੀ ਨਾਲ ਲਗਦੀਆਂ ਭਾਸ਼ਾਵਾਂ ਵਿਚ ਇਹ ਕਿਰਿਆ ਰੂਪ 'ਨ' ਦੀ ਧੁਨੀ ਨਾਲ ਬਣਦਾ ਹੈ– ਆਨਾ, ਜਾਨਾ, ਲਿਖਨਾ ਆਦਿ।

(6) ਪੰਜਾਬੀ ਦੇ ਅੱਧਕ ਤੇ ਹ੍ਰਸਵ ਸੁਰ ਵਾਲੇ ਸ਼ਬਦ–ਹੱਥ, ਕੰਨ, ਲੱਤ, ਸੱਤ, ਅੱਠ, ਇਕ, ਤਿੰਨ, ਵਿਚ, ਸੁੱਕਾ, ਉੱਚਾ–ਆਦਿ ਵੀ ਪੰਜਾਬੀ ਦੀ ਪਛਾਣ ਦਾ ਉੱਘਾ ਚਿੰਨ੍ਹ ਹਨ। ਬਾਕੀ ਭਾਰਤੀ ਆਰੀਆ ਭਾਸ਼ਾਵਾਂ ਵਿਚ ਇਹਨਾਂ ਸ਼ਬਦਾਂ ਦਾ ਹ੍ਰਸਵ ਸੁਰ ਦੀਰਘ ਹੋ ਜਾਂਦਾ ਹੈ ਤੇ



ਅੱਧਕ ਨਹੀਂ ਲਗਦੀ। ਅਰਥਾਤ ਇਹਨਾਂ ਦਾ ਰੂਪ–ਹਾਥ, ਕਾਨ, ਲਾਤ, ਆਠ, ਏਕ, ਤੀਨ, ਬੀਚ, ਸੂਖਾ, ਊਚਾ–ਆਦਿ ਹੋ ਜਾਂਦਾ ਹੈ।

ਇਹ ਪੰਜਾਬੀ ਦੇ ਕੁਝ ਨਿੱਖਰਵੇਂ ਲੱਛਣ ਹਨ, ਜੋ ਉੱਤੇ ਦੱਸੀਆਂ ਗਈਆਂ ਤਿੰਨਾਂ ਹੀ ਉਪਭਾਸ਼ਾਵਾਂ ਵਿਚ ਸਾਂਝੇ ਹਨ। ਹੋਰ ਵੀ ਸਾਂਝੇ ਗੁਣ ਕਾਫੀ ਹਨ ਪਰ ਇਥੇ ਵਧੇਰੇ ਵਿਸਥਾਰ ਵਿਚ ਜਾਣ ਦੀ ਗੁੰਜਾਇਸ਼ ਨਹੀਂ। ਇਹਨਾਂ ਸਾਂਝੇ ਲੱਛਣਾਂ ਦੇ ਆਧਾਰ ਤੇ ਅਸੀਂ ਇਹਨਾਂ ਤਿੰਨਾਂ ਬੋਲੀਆਂ ਨੂੰ ਪੰਜਾਬੀ ਦੀਆਂ ਉਪਭਾਸ਼ਾਵਾਂ ਮੰਨਦੇ ਹਾਂ, ਕਿਉਂਕਿ ਇਹ ਸਾਰੀਆਂ ਪੰਜਾਬੀ ਦੀਆਂ ਵਿਸ਼ੇਸ਼ਤਾਵਾਂ ਹਨ।

ਹੁਣ ਅਸਾਂ ਇਹ ਵੇਖਣਾ ਹੈ ਕਿ ਜੇ ਇਹ ਸਾਰੇ ਪੰਜਾਬੀ ਦੇ ਹੀ ਰੂਪ ਹਨ ਤਾਂ ਫਿਰ ਅਸੀਂ ਇਹਨਾਂ ਨੂੰ ਵੱਖ-ਵੱਖ ਉਪਭਾਸ਼ਾਵਾਂ ਕਿਉਂ ਮੰਨਦੇ ਹਾਂ। ਹੇਠਾਂ ਕੁਝ ਪ੍ਰਮੁਖ ਗੁਣ ਵਿਚਾਰੇ ਗਏ ਹਨ :

1. ਅਸਾਂ ਵੇਖਿਆ ਹੈ ਕਿ ਉਪਰੋਕਤ ਤਿੰਨਾਂ ਬੋਲੀਆਂ ਵਿਚ 'ਅਸੀਂ, ਤੁਸੀਂ' ਵਾਲੇ ਪੜਨਾਂਵ 'ਸ' ਦੀ ਧੁਨੀ ਨਾਲ ਬਣਦੇ ਹਨ। ਇਹ ਤਾਂ ਪੰਜਾਬੀ ਦੀ ਵਿਸ਼ੇਸ਼ਤਾ ਹੋਈ। ਪਰ ਤਿੰਨਾਂ ਬੋਲੀਆਂ ਵਿਚ ਇਹ ਰੂਪ ਇੱਕੋ ਜਿਹੇ ਨਹੀਂ। ਪੂਰਬੀ ਪੰਜਾਬੀ ਵਿਚ 'ਅਸੀਂ, ਅਸਾਂ ਤੇ 'ਤੁਸੀਂ' 'ਤੁਸਾਂ' ਦੋ-ਦੋ ਰੂਪ ਵਰਤੀਦੇ ਹਨ। ਲਹਿੰਦੀ ਵਿਚ ਇਕੱਲੇ 'ਅਸਾਂ' 'ਤੁਸਾਂ' ਹੀ ਮਿਲਦੇ ਹਨ। ਇਥੇ ਅੱਧਕ ਵੀ ਵਾਧੂ ਲੱਗੀ ਹੈ। ਪਹਾੜੀ ਪੰਜਾਬੀ ਵਿਚ 'ਅੱਸ ਤੁੱਸ' ਜਾਂ 'ਐਸੈਂ ਤੁਸੈਂ' ਆਦਿ ਰੂਪ ਬੋਲੇ ਜਾਂਦੇ ਹਨ।

ਇਹਨਾਂ ਤੋਂ ਬਣਨ ਵਾਲੇ ਹੋਰ ਰੂਪ ਵੀ ਫਰਕ ਵਾਲੇ ਹਨ, ਜਿਵੇਂ ਪੂਰਬੀ ਪੰਜਾਬੀ ਵਿਚ 'ਸਾਡਾ, ਤੁਹਾਡਾ, ਲਹਿੰਦੀ ਵਿਚ 'ਅਸਾਡਾ ਤੁਸਾਡਾ', ਡੋਗਰੀ ਵਿਚ 'ਸਾੜ੍ਹਾ, ਬੁਆੜਾ' ਆਦਿ। ਹੋਰਨਾਂ ਪੜਨਾਵਾਂ ਦੇ ਰੂਪਾਂ ਵਿਚ ਵੀ ਅਜਿਹਾ ਹੀ ਅੰਤਰ ਹੈ।

2. ਵਰਤਮਾਨ ਕਿਰਦੰਤ ਤਿੰਨਾਂ ਹੀ ਬੋਲੀਆਂ ਵਿਚ 'ਦ' ਦੀ ਧੁਨੀ ਨਾਲ ਬਣਦਾ ਹੈ, ਇਸ ਲਈ ਇਹ ਪੰਜਾਬੀ ਵਿਚ ਆਉਂਦੀਆਂ ਹਨ। ਪਰ ਤਿੰਨਾਂ ਵਿਚ ਇਸ ਦਾ ਰੂਪ ਵੱਖ-ਵੱਖ ਹੈ; ਪੂਰਬੀ ਪੰਜਾਬੀ ਵਿਚ 'ਕਰਦਾ, ਲਿਖਦਾ' ਲਹਿੰਦੀ ਵਿਚ 'ਕਰੇਂਦਾ, ਲਿਖੇਂਦਾ', ਡੋਗਰੀ ਵਿਚ 'ਕਰਾਦਾ, ਲਿਖਾਦਾ' ਆਦਿ। ਇਹ ਅੰਤਰ ਇਹਨਾਂ ਨੂੰ ਵੱਖਰੀਆਂ ਉਪਭਾਸ਼ਾਵਾਂ ਬਣਾਉਂਦਾ ਹੈ।

3. ਕਿਰਿਆ-ਰੂਪਾਂ ਵਿਚ ਫ਼ਰਕ ਹੈ; ਸਭ ਤੋਂ ਵਧੇਰੇ ਫਰਕ ਭਵਿਖਤ ਦੇ ਕਿਰਿਆ-ਰੂਪਾਂ ਵਿਚ ਹੈ। ਪੂਰਬੀ ਪੰਜਾਬੀ ਵਿਚ 'ਕਰੋਗੇ', 'ਲਿਖਣਗੀਆਂ', ਲਹਿੰਦੀ ਵਿਚ 'ਕਰਸੋ, ਲਿਖਸਣ', ਡੋਗਰੀ ਵਿਚ 'ਕਰਗੇ, ਲਿਖਗੀਆਂ' ਆਦਿ। ਹੋਰ ਕਿਰਿਆ-ਰੂਪ ਵੀ ਤਿੰਨਾਂ ਹੀ ਬੋਲੀਆਂ ਵਿਚ ਥੋੜ੍ਹੇ-ਬਹੁਤ ਅੰਤਰ ਵਾਲੇ ਹਨ।

4. ਸਥਾਨਬੋਧਕ ਕਿਰਿਆ ਵਿਸ਼ੇਸ਼ਣ 'ਥ' ਦੀ ਧੁਨੀ ਨਾਲੀ। ਸਾਰੀ ਪੰਜਾਬੀ ਵਿਚ ਬਣਦੇ ਹਨ ਪਰ ਫਿਰ ਵੀ ਤਿੰਨਾਂ ਉਪਭਾਸ਼ਾਵਾਂ ਵਿਚ ਰੂਪ ਇਕੋ ਜਿਹਾ ਨਹੀਂ। ਪੂਰਬੀ ਪੰਜਾਬੀ : 'ਇਥੇ, ਉਥੇ', ਲਹਿੰਦੀ : 'ਇੱਥੇ, ਉੱਥੇ', ਡੋਗਰੀ : 'ਇੱਥਾਂ, ਉੱਥਾਂ' ਜਾਂ 'ਇੱਥ, ਉੱਥ' ਆਦਿ। ਇਹਨਾਂ ਵਿਚੋਂ ਅੱਗੇ ਬਣਨ ਵਾਲੇ ਰੂਪ ਵੀ ਫਰਕ ਵਾਲੇ ਹਨ, ਜਿਵੇਂ ਪੂਰਵੀ ਪੰਜਾਬੀ : 'ਏਥੋਂ, ਓਥੋਂ', ਲਹਿੰਦੀ: 'ਇਥੂੰ, ਉਥੂੰ', ਡੋਗਰੀ 'ਇੱਥਾ ਤੇ, ਉੱਥਾ ਤੇ ਜਾਂ 'ਇੱਥੂ, ਉੱਥੂ' ਆਦਿ।

5. ਸੰਜੋਗਾਤਮਿਕਤਾ ਦਾ ਵੀ ਤਿੰਨਾਂ ਬੋਲੀਆਂ ਵਿਚ ਚੋਖਾਂ ਫਰਕ ਹੈ। ਲਹਿੰਦੀ ਸਭ ਤੋਂ ਵੱਧ ਸੰਜੋਗਾਤਮਿਕ ਹੈ, ਪੂਰਬੀ ਪੰਜਾਬੀ ਉਸ ਤੋਂ ਘੱਟ ਅਤੇ ਡੋਗਰੀ ਵਿਚ ਸੰਜੋਗਾਤਮਿਕਤਾ ਤੇ ਵਿਜੋਗਾਤਮਿਕਤਾ ਦੋਹਾਂ ਦੇ ਲੱਛਣ ਨਾਲ-ਨਾਲ ਮਿਲਦੇ ਹਨ, ਪਰ ਮੂਲ ਰੂਪ ਵਿਚ ਇਹ ਵਿਜੋਗਾਤਮਿਕ ਹੈ।

6. ਹਰ ਬੋਲੀ ਦੇ ਕਈ ਆਪਣੇ ਵਿਸ਼ੇਸ਼ ਲੱਛਣ ਵੀ ਹਨ, ਜਿਵੇਂ ਲਹਿੰਦੀ ਵਿਚ ਪੜਨਾਵੀਂ ਪਿਛੇਤਰ ਵਰਤੀਦੇ ਹਨ, ਜੋ ਦੂਜੀਆਂ ਬੋਲੀਆਂ ਵਿਚ ਨਹੀਂ ਮਿਲਦੇ। ਡੋਗਰੀ ਸਮਾਸੀ ਕਿਰਿਆਵਾਂ ਵਿਚ ਇਕ ਵਾਧੂ ਸੁਰ ਜੋੜਦੀ ਹੈ : ਰੱਖੀ ਛੋੜ (ਰੱਖ ਛਡ), ਕਰੀ ਦਿੱਤੈ (ਕਰ ਦਿੱਤਾ)। ਇਹ ਵਿਧੀ ਦੂਜੀਆਂ ਬੋਲੀਆਂ ਨਹੀਂ ਅਪਣਾਉਂਦੀਆਂ।

ਇਹਨਾਂ ਤੇ ਇਹੋ ਜਿਹੇ ਹੋਰ ਕਈਆਂ ਫ਼ਰਕਾਂ ਦੇ ਆਧਾਰ ਤੇ ਅਸੀਂ ਇਹਨਾਂ ਤਿੰਨਾਂ ਬੋਲੀਆਂ ਨੂੰ ਵੱਖ-ਵੱਖ ਉਪਭਾਸ਼ਾਵਾਂ ਮੰਨਦੇ ਹਾਂ। ਇਹਨਾਂ ਤਿੰਨਾਂ ਵਿਚ ਅੱਗੇ ਹੋਰ ਕੁਝ ਇਲਾਕਾਈ ਫਰਕ ਵਾਲੀਆਂ ਬੋਲੀਆਂ ਮਿਲਦੀਆਂ ਹਨ ਜਿਨ੍ਹਾਂ ਨੂੰ ਅਸੀਂ ਇਹਨਾਂ ਦੀਆਂ ਉਪਬੋਲੀਆਂ ਮੰਨਦੇ ਹਾਂ। ਹਰ ਉਪਭਾਸ਼ਾ ਵਿਚ ਆਉਣ ਵਾਲੀਆਂ ਉਪਬੋਲੀਆਂ ਦਾ ਵੇਰਵਾ ਇਸ ਪ੍ਰਕਾਰ ਹੈ :

1. ਪੂਰਬੀ ਪੰਜਾਬੀ : ਮਾਝੀ, ਮਲਵਈ ਤੇ ਪੁਆਧੀ।
2. ਲਹਿੰਦੀ : ਮੁਲਤਾਨੀ, ਪੋਠੋਹਾਰੀ ਤੇ ਹਿੰਦਕੋ।
3. ਡੋਗਰੀ : ਕਾਂਗੜੀ, ਭਟਿਆਲੀ, ਜੰਮੂਆਲੀ ਤੇ ਪੁਣਛੀ।

ਅਸੀਂ ਮਾਝੀ ਜਾਂ ਮਲਵਈ ਨੂੰ ਵੱਖਰੀ ਉਪਭਾਸ਼ਾ ਨਹੀਂ ਮੰਨਦੇ ਕਿਉਂਕਿ ਮਾਝੀ ਤੇ ਮਲਵਈ ਦਾ ਫਰਕ ਉਸ ਪੱਧਰ ਦਾ ਨਹੀਂ ਜੋ ਮਲਵਈ ਤੇ ਲਹਿੰਦੀ ਜਾਂ ਮੁਲਤਾਨੀ ਤੇ ਡੋਗਰੀ ਦਾ ਹੈ। ਜੇ ਅਸੀਂ ਮਾਝੀ ਜਾਂ ਮਲਵਈ ਨੂੰ ਵੱਖਰੀ ਉਪਭਾਸ਼ਾ ਮੰਨੀਏ ਤਾਂ ਲਹਿੰਦੀ ਤੇ ਡੋਗਰੀ ਨੂੰ ਪੂਰਬੀ ਪੰਜਾਬੀ ਨਾਲੋਂ ਵੱਖਰੀਆਂ ਭਾਸ਼ਾਵਾਂ ਮੰਨਣਾ ਪਏਗਾ।

ਇਸ ਤੋਂ ਇਲਾਵਾ ਝਾਂਗੀ, ਸ਼ਾਹਪੁਰੀ ਆਦਿ ਨੂੰ ਵੱਖਰੀ ਉਪਬੋਲੀ ਮੰਨਣਾ ਵੀ ਉਚਿਤ ਨਹੀਂ ਕਿਉਂਕਿ ਇਹਨਾਂ ਦਾ ਮੁਲਤਾਨੀ ਨਾਲੋਂ ਕੋਈ ਅਜਿਹਾ ਡੂੰਘਾ ਅੰਤਰ ਨਹੀਂ ਜਿਸ ਕਾਰਨ ਇਹਨਾਂ ਨੂੰ ਵੱਖਰੀਆਂ ਬੋਲੀਆਂ ਸ੍ਵੀਕਾਰ ਕੀਤਾ ਜਾਵੇ। ਇਧਰ ਦੁਆਬੀ ਨੂੰ ਕੋਈ ਵੱਖਰਾ ਥਾਂ ਦੇਣ ਦੀ ਲੋੜ ਨਹੀਂ। ਪਹਿਲ਼ੀ ਗੱਲ ਤਾਂ ਇਹ ਕਿ ਸਾਰੇ ਦੁਆਬੇ ਵਿਚ ਕੋਈ ਸਾਂਝੀ ਬੋਲੀ ਨਹੀਂ ਵਰਤੀ ਜਾਂਦੀ। ਵਧੇਰੇ ਹਿੱਸੇ ਵਿਚ ਮਾਝੀ ਬੋਲੀਂਦੀ ਹੈ, ਪੂਰਬੀ ਖੇਤਰਾਂ ਵਿਚ ਮਲਵਈ ਜਾਂ ਪੁਆਧੀ ਦਾ ਪ੍ਰਭਾਵ ਹੈ ਅਤੇ ਉੱਤਰੀ ਹਿੱਸੇ ਵਿਚ ਕਾਂਗੜੀ (ਡੋਗਰੀ) ਦੇ ਨਾਲ ਮਿਲਦੀ ਭਾਸ਼ਾ ਪ੍ਰਚਲਿਤ ਹੈ। ਫਿਰ ਦੁਆਬੇ ਦੇ ਕਿਸੇ ਖੇਤਰ ਵਿਚ ਬੋਲੀ ਜਾਣ ਵਾਲੀ ਭਾਸ਼ਾ ਦੇ ਕੋਈ ਅਜਿਹੇ ਵਿਸ਼ੇਸ਼ ਲੱਛਣ ਨਹੀਂ ਜਿਨ੍ਹਾਂ ਦੇ ਆਧਾਰ ਤੇ ਇਸ ਨੂੰ ਵੱਖਰੀ ਉਪਬੋਲੀ ਮੰਨਿਆ ਜਾਵੇ।

ਇੰਵ ਵਿਗਿਆਨਿਕ ਪੱਖ ਤੋਂ ਵਿਚਾਰਿਆਂ ਪੰਜਾਬੀ ਦੀਆਂ ਉਪਭਾਸ਼ਾਵਾਂ ਤੇ ਉਪਬੋਲੀਆਂ ਦਾ ਉੱਤੇ ਦਿੱਤਾ ਗਿਆ ਵੇਰਵਾ ਹੀ ਪ੍ਰਵਾਨ ਕਰਨਯੋਗ ਹੈ। ਸਾਰੇ ਪੰਜਾਬੀ ਬੋਲਣ ਵਾਲੇ ਖੇਤਰ ਦਾ ਮੁਕੰਮਲ ਸਰਵੇ ਕੀਤਿਆਂ ਇਸ ਵਿਚ ਕੋਈ ਮਾਮੂਲੀ ਫਰਕ ਸ਼ਾਇਦ ਸਾਮ੍ਹਣੇ ਆਵੇ ਪਰ ਕਿਸੇ ਬਹੁਤ ਵੱਡੀ ਤਬਦੀਲੀ ਦੀ ਸੰਭਾਵਨਾ ਨਹੀਂ ਹੋ ਸਕਦੀ।

ਇਹਨਾਂ ਉਪਬੋਲੀਆਂ ਦੇ ਖੇਤਰ ਬਾਰੇ ਸਧਾਰਨ ਜਾਣਕਾਰੀ ਦੇਣੀ ਅਨ-ਸੂਚਿਤ ਨਹੀਂ



ਹੋਵੇਗੀ। ਮੋਟੇ ਰੂਪ ਵਿਚ ਇਹਨਾਂ ਦਾ ਇਲਾਕਾ ਇਸ ਪ੍ਰਕਾਰ ਹੈ :

1. ਮਾਝੀ-ਇਸ ਦਾ ਖੇਤਰ ਜ਼ਿਲ੍ਹਾ ਅੰਮ੍ਰਿਤਸਰ, ਜ਼ਿਲ੍ਹਾ ਗੁਰਦਾਸਪੁਰ ਦੀਆਂ ਦੋ ਤਹਿਸੀਲਾਂ-ਬਟਾਲਾ ਤੇ ਗੁਰਦਾਸਪੁਰ ਤੇ ਪਾਕਿਸਤਾਨ ਦਾ ਜ਼ਿਲ੍ਹਾ ਲਾਹੌਰ ਹੈ। ਇਸ ਇਲਾਕੇ ਨੂੰ ਮਾਝਾ ਕਿਹਾ ਜਾਂਦਾ ਹੈ ਤੇ ਇਸ ਦੀ ਭਾਸ਼ਾ ਮਾਝੀ ਹੈ। ਦੁਆਬੇ ਦੇ ਪੱਛਮੀ ਹਿੱਸੇ ਵਿਚ ਵੀ ਮਾਝੀ ਬੋਲੀ ਜਾਂਦੀ ਹੈ ਅਤੇ ਪਾਕਿਸਤਾਨ ਦੇ ਜ਼ਿਲ੍ਹੇ ਸਿਆਲਕੋਟ ਤੇ ਗੁਜਰਾਂਵਾਲੇ ਵਿਚ ਵੀ ਲਹਿੰਦੀ ਦੇ ਕੁਝ ਰਲੇ ਵਾਲੀ ਮਾਝੀ ਹੀ ਵਰਤੀ ਜਾਂਦੀ ਹੈ।

2. ਮਲਵਈ-ਜ਼ਿਲ੍ਹਾ ਫਿਰੋਜ਼ਪੁਰ, ਫਰੀਦਕੋਟ, ਬਠਿੰਡਾ, ਲੁਧਿਆਣਾ ਅਤੇ ਪਟਿਆਲੇ ਤੇ ਸੰਗਰੂਰ ਦੇ ਪੱਛਮੀ ਹਿੱਸਿਆਂ ਦੀ ਬੋਲੀ ਹੈ। ਸਤਲੁਜ ਦੇ ਨਾਲ ਲਗਦੇ ਖੇਤਰਾਂ ਵਿਚ ਅਤੇ ਜ਼ਿਲ੍ਹਾ ਹਿਸਾਰ ਦੀ ਤਹਿਸੀਲ ਸਰਸਾ ਦੇ ਕੁਝ ਹਿੱਸੇ ਵਿਚ ਵੀ ਮਲਵਈ ਬੋਲੀਂਦੀ ਹੈ।

3. ਪੁਆਧੀ-ਜ਼ਿਲ੍ਹੇ ਰੋਪੜ, ਪੂਰੇ ਪਟਿਆਲੇ ਤੇ ਸੰਗਰੂਰ ਦੇ ਪੂਰਬੀ ਹਿੱਸੇ ਤੇ ਜ਼ਿਲ੍ਹੇ ਅੰਬਾਲੇ ਦੇ ਪੱਛਮੀ ਤੇ ਉੱਤਰ ਪੱਛਮੀ ਖੇਤਰਾਂ ਵਿਚ ਦੀ ਬੋਲੀ ਹੈ।

4. ਮੁਲਤਾਨੀ-ਸਭ ਤੋਂ ਵਧੇਰੇ ਇਲਾਕੇ ਵਿਚ ਬੋਲੀ ਜਾਂਦੀ ਹੈ। ਜ਼ਿਲ੍ਹਾ ਮੁਲਤਾਨ, ਮੁਜੱਫਰਗੜ੍ਹ, ਡੇਰਾ ਗ਼ਾਜ਼ੀਖਾਂ, ਬਹਾਵਲਪੁਰ, ਮਿੰਟਗੁਮਰੀ, ਝੰਗ, ਸ਼ਾਹਪੁਰ, ਸ਼ੇਖ਼ੂਪੁਰਾ, ਮੁੱਖ ਰੂਪ ਵਿਚ ਮੁਲਤਾਨੀ ਦੇ ਖੇਤਰ ਹਨ।

5. ਪੋਠੋਹਾਰੀ-ਜ਼ਿਲ੍ਹੇ ਰਾਵਲਪਿੰਡੀ, ਜਿਹਲਮ, ਗੁਜਰਾਤ ਤੇ ਅਟਕ ਵਿਚ ਬੋਲੀ ਜਾਂਦੀ ਹੈ। ਸਟੈਂਡਰਡ ਪੋਠੋਹਾਰੀ ਰਾਵਲਪਿੰਡੀ ਦੀ ਹੈ।

6. ਹਿੰਦਕੋ-ਉੱਤਰ-ਪੱਛਮੀ ਸੀਮਾ ਪ੍ਰਾਂਤ ਦੇ ਪੰਜਾਬ ਨਾਲ ਲਗਦੇ ਕੁਝ ਖੇਤਰਾਂ ਵਿਚ ਬੋਲੀ ਜਾਂਦੀ ਹੈ। ਇਸ ਉੱਤੇ ਪਸ਼ਤੋ ਦਾ ਪ੍ਰਭਾਵ ਹੈ।

7. ਕਾਂਗੜੀ-ਜ਼ਿਲ੍ਹਾ ਕਾਂਗੜਾ (ਮੰਡੀ ਸਮੇਤ) ਵਿਚ, ਕੁਲੂ ਦੇ ਕੁਝ ਹਿੱਸੇ ਵਿਚ ਤੇ ਚੰਬੇ ਦੇ ਕੁਝ ਹਿੱਸੇ ਵਿਚ ਬੋਲੀ ਜਾਂਦੀ ਹੈ।

8. ਭਟਿਆਲੀ-ਤਹਿਸੀਲ ਪਠਾਨਕੋਟ ਦੇ ਪਹਾੜੀ ਇਲਾਕੇ ਦੀ ਬੋਲੀ ਹੈ ਜਿਸ ਵਿਚ ਚੁਨੇਰਾ, ਸ਼ਾਹਪੁਰਕੰਧੀ ਆਦਿ ਦਾ ਇਲਾਕਾ ਆਉਂਦਾ ਹੈ। ਜ਼ਿਲ੍ਹਾ ਚੰਬਾ ਦੀ ਦੱਖਣ-ਪੱਛਮੀ ਨੁੱਕਰ ਦੀ ਵੀ ਇਹੋ ਬੋਲੀ ਹੈ।

9. ਜੰਮੂਆਲੀ-ਕੋਈ ਪ੍ਰਚਲਿਤ ਨਾਮ ਨਹੀਂ; ਅਸਾਂ ਰਿਆਸਤ ਜੰਮੂ ਦੀ ਬੋਲੀ ਨੂੰ ਇਹ ਸੰਗਿਆ ਦਿੱਤੀ ਹੈ। ਅਸਲ ਵਿਚ ਇਸ ਇਲਾਕੇ ਦੀ ਬੋਲੀ ਨੂੰ ਡੋਗਰੀ ਕਿਹਾ ਜਾਂਦਾ ਹੈ ਪਰ ਗ੍ਰਿਅਰਸਨ ਸਾਰੀ ਪਹਾੜੀ ਪੰਜਾਬੀ ਨੂੰ 'ਡੋਗਰੀ' ਦਾ ਨਾਮ ਦੇ ਗਿਆ ਹੈ, ਇਸ ਲਈ ਜੰਮੂ ਦੀ ਬੋਲੀ ਦਾ ਕੋਈ ਵੱਖਰਾ ਨਾਂ ਰੱਖਣ ਦੀ ਲੋੜ ਪਈ।

10. ਪੁਣਛੀ-ਪੁਰਾਣੀ ਰਿਆਸਤ ਪੁਣਛ ਦੀ ਬੋਲੀ ਨੂੰ ਕਿਹਾ ਗਿਆ ਹੈ। ਪੁਣਛ ਦਾ ਕੁਝ ਇਲਾਕਾ ਪਾਕਿਸਤਾਨ ਵਿਚ ਹੈ, ਕੁਝ ਭਾਰਤ ਵਿਚ; ਬੋਲੀ ਦੋਹੀਂ ਪਾਸੀਂ ਇਕੋ ਹੀ ਹੈ। ਗ੍ਰਿਅਰਸਨ ਨੇ ਪੁਣਛੀ ਨੂੰ ਲਹਿੰਦੀ ਦੀ ਉਪਬੋਲੀ ਮੰਨਿਆ ਹੈ। ਇਸ ਬੋਲੀ ਵਿਚ ਲਹਿੰਦੀ ਤੇ ਡੋਗਰੀ ਦੋਹਾਂ ਦੇ ਲੱਛਣ ਮਿਲਦੇ ਹਨ। ਪਰ ਬਾਰੀਕੀ ਨਾਲ ਅਧਿਐਨ ਕੀਤਿਆਂ ਇਸ ਨੂੰ ਡੋਗਰੀ ਵਿਚ ਰੱਖਣਾ ਵਧੇਰੇ ਉਚਿਤ ਜਾਪਦਾ ਹੈ।

## ਮਾਝੀ ਦਾ ਸਥਾਨ

ਮਾਝੀ ਨੂੰ ਪੰਜਾਬੀ ਦਾ ਪ੍ਰਮਾਣਿਕ (standard) ਰੂਪ ਮੰਨਿਆ ਜਾਂਦਾ ਹੈ ਅਤੇ ਸਾਹਿਤਿਕ ਪੰਜਾਬੀ ਦਾ ਉਚਰਿਤ ਰੂਪ ਮਾਝੀ ਹੀ ਗਿਣੀ ਜਾਂਦੀ ਹੈ। ਇਸ ਲੇਖ ਵਿਚ ਮਾਝੀ ਦੇ ਮੋਟੇ-ਮੋਟੇ ਭਾਸ਼ਾਈ ਲੱਛਣਾਂ ਦਾ ਪੰਜਾਬੀ ਦੀਆਂ ਹੋਰਨਾਂ ਉਪ-ਭਾਸ਼ਾਵਾਂ ਦੇ ਲੱਛਣਾਂ ਨਾਲ ਟਾਕਰਾ ਕਰਨ ਦਾ ਜਤਨ ਕੀਤਾ ਗਿਆ ਹੈ। ਲੇਖ ਦਾ ਮੁੱਖ ਪ੍ਰਮਾਣਿਕ (ਮੰਨੀ ਜਾਣ ਵਾਲੀ) ਮਾਝੀ ਦਾ ਬਾਕੀ ਦੇ ਉਪਭਾਸ਼ਾਈ ਰੂਪਾਂ ਨਾਲ ਸਾਂਝ ਤੇ ਵਖੇਵਾਂ ਦੱਸਣਾ ਹੈ ਪਰ ਨਾਲ ਹੀ ਇਹ ਜਾਨਣ ਵਿਚ ਵੀ ਸਹਾਇਤਾ ਮਿਲੇਗੀ, ਮਾਝੀ ਨੂੰ ਹੀ ਪ੍ਰਮਾਣਿਕ ਪੰਜਾਬੀ, ਕਿਉਂ ਸਵੀਕਾਰ ਕੀਤਾ ਗਿਆ ਹੈ।

**ਪੰਜਾਬੀ ਦੀਆਂ ਉਪਭਾਸ਼ਾਵਾਂ (dialects)**

ਪੰਜਾਬੀ ਦੀਆਂ ਉਪਭਾਸ਼ਾਵਾਂ ਕਿਹੜੀਆਂ-ਕਿਹੜੀਆਂ ਹਨ? ਇਸ ਸੰਬੰਧ ਵਿਚ ਵੱਖ-ਵੱਖ ਰਾਵਾਂ ਹਨ। ਕਈ ਲੇਖਕ ਤਾਂ ਮਾਝੀ, ਮਲਵਈ, ਦੁਆਬੀ, ਪੁਆਧੀ, ਕਾਂਗੜੀ, ਜੰਮੂਆਲੀ (ਜੰਮੂ ਦੀ ਬੋਲੀ), ਪੋਠੋਹਾਰੀ, ਪੁਣਛੀ, ਧੰਨੀ, ਅਵਾਣਕਾਰੀ, ਸ਼ਾਹਪੁਰੀ, ਝਾਂਗੀ, ਮੁਲਤਾਨੀ ਆਦਿ ਸਭ ਨੂੰ ਪੰਜਾਬੀ ਦੀਆਂ ਉਪਭਾਸ਼ਾਵਾਂ ਲਿਖ ਦਿੰਦੇ ਹਨ। ਗ੍ਰੀਅਰਸਨ ਨੇ ਪੂਰਬੀ ਪੰਜਾਬੀ ਨੂੰ ਸਟੈਂਡਰਡ ਰੂਪ ਮੰਨਕੇ, ਕੇਵਲ ਡੋਗਰੀ ਨੂੰ ਉਪ-ਭਾਸ਼ਾ ਗਿਣਿਆ ਹੈ, (ਗ੍ਰੀਅਰਸਨ ਲਹਿੰਦੀ ਨੂੰ ਪੰਜਾਬੀ ਤੋਂ ਵੱਖਰੀ ਭਾਸ਼ਾ ਮੰਨਦਾ ਹੈ) ਅੱਜ ਕਲ੍ਹ ਕਈ ਲੋਕ ਡੋਗਰੀ ਨੂੰ ਵੱਖਰੀ ਭਾਸ਼ਾ ਸਵੀਕਾਰ ਕਰਨ ਦੇ ਹੱਕ ਵਿਚ ਕਾਫ਼ੀ ਪ੍ਰਚਾਰ ਕਰ ਰਹੇ ਹਨ। ਪਰ ਇਸ ਮੰਗ ਦੇ ਪਿਛੇ ਕੋਈ ਰਾਜਨੀਤਿਕ ਮੰਤਵ ਹੈ, ਅਸੀਂ ਇਸ ਵਿਵਾਦ ਵਿਚ ਉਲਝਣ ਤੋਂ ਬਿਨਾਂ, ਚਲੀ ਆ ਰਹੀ ਪਰੰਪਰਾ ਅਨੁਸਾਰ, ਡੋਗਰੀ ਨੂੰ ਪੰਜਾਬੀ ਦੀ ਹੀ ਉਪਭਾਸ਼ਾ ਮੰਨਾਂਗੇ। ਲਹਿੰਦੀ ਨੂੰ ਪੰਜਾਬੀ ਤੋਂ ਵਖਰਾ ਮੰਨਣ ਵਾਲੇ ਗ੍ਰੀਅਰਸਨ ਦੇ ਵਿਚਾਰ ਨੂੰ ਕਿਸੇ ਵੀ ਪੰਜਾਬੀ ਜਾਂ ਲਹਿੰਦੀ ਬੋਲਣ ਵਾਲੇ ਨੇ ਸਵੀਕਾਰ ਨਹੀਂ ਕੀਤਾ। ਉੱਘੇ ਭਾਸ਼ਾ ਵਿਗਿਆਨੀ ਡਾ: ਹਰਦੇਵ ਬਾਹਰੀ ਦੀ ਆਪਣੀ ਮਾਤ-ਭਾਸ਼ਾ ਲਹਿੰਦੀ ਹੈ, ਅਤੇ ਉਹ ਬੜੇ ਕਰੜੇ ਸ਼ਬਦਾਂ ਵਿਚ ਗ੍ਰੀਅਰਸਨ ਦੀ ਰਾਏ ਦਾ ਖੰਡਨ ਕਰਕੇ ਅਤੇ ਆਧੁਨਿਕ ਭਾਸ਼ਾ ਵਿਗਿਆਨ ਦੇ ਆਧਾਰ ਤੇ ਠੋਸ ਦਲੀਲਾਂ ਦੇ ਕੇ, ਲਹਿੰਦੀ ਨੂੰ ਪੰਜਾਬੀ ਦੀ ਉਪਭਾਸ਼ਾ ਸਿਧ ਕਰ ਚੁਕੇ ਹਨ। ਡਾਕਟਰ ਸਾਹਿਬ ਦੇ ਵਿਚਾਰ ਪੰਜਾਬੀ ਦੁਨੀਆਂ ਦੇ ਪੰਨਿਆਂ ਵਿਚ ਵੀ ਅੰਕਿਤ ਹੋ ਚੁਕੇ ਹਨ ਅਤੇ ਇਸੇ ਹੀ ਵਿਸ਼ੇ ਤੇ ਉਨ੍ਹਾਂ ਦਾ ਖੋਜ-ਪੱਤਰ ਭਾਸ਼ਾ ਵਿਭਾਗ, ਪੰਜਾਬ, ਵਲੋਂ ਇਕ ਪੈਂਫਲਿਟ ਦੇ ਰੂਪ ਵਿਚ ਵੀ ਛਾਪਿਆ ਜਾ ਚੁਕਾ ਹੈ।

ਪਾਕਿਸਤਾਨੀ ਪੰਜਾਬ ਦੀ ਬੋਲੀ, ਮੁੱਖ ਰੂਪ ਵਿਚ, ਲਹਿੰਦੀ ਹੈ। ਪਰ 1951 ਤੇ 1961 ਦੀ ਮਰਦਮ ਸ਼ੁਮਾਰੀ (ਜਨ-ਗਣਨਾ) ਵਿਚ ਪੱਛਮੀ ਪੰਜਾਬ ਦੀ ਲਗਭਗ ਸਾਰੀ ਵਸੋਂ ਨੇ ਆਪਣੀ ਬੋਲੀ ਪੰਜਾਬੀ ਲਿਖਾਈ ਹੈ, ਲਹਿੰਦੀ ਦਾ ਕੋਈ ਨਾਂ ਥੇਹ ਹੀ ਨਹੀਂ।

ਭਾਵ ਇਹ ਕਿ ਲਹਿੰਦੀ ਬਾਰੇ ਗ੍ਰੀਅਰਸਨ ਦੀ ਰਾਏ ਅਸ਼ੁੱਧ ਅਨੁਮਾਨ ਤੇ ਆਧਾਰਿਤ

ਸੀ। ਸਰ ਗ੍ਰੀਅਰਸਨ ਨੇ ਪੂਰੇ ਉੱਤਰੀ ਭਾਰਤ ਦਾ ਭਾਸ਼ਾ-ਸਰਵੇਖਣ ਕੀਤਾ ਸੀ। ਐਡੇ ਵੱਡੇ ਕੰਮ ਵਿਚ ਅਜਿਹੀਆਂ ਗ਼ਲਤੀਆਂ ਹੋ ਜਾਣੀਆਂ ਸੁਭਾਵਿਕ ਹੀ ਸਨ। ਲਹਿੰਦੀ ਬਾਰੇ ਉਸ ਦੇ ਨਿਰਨੇ ਨੂੰ ਛੱਡ ਕੇ, ਪੰਜਾਬੀ ਦੀਆਂ ਉਪਭਾਸ਼ਾਵਾਂ ਸੰਬੰਧੀ ਗ੍ਰੀਅਰਸਨ ਦੇ ਵਿਚਾਰ ਅਸਲੀਅਤ ਦੇ ਬਹੁਤ ਨੇੜੇ ਹਨ।

ਮਾਝੀ,ਮਲਵਈ, ਦੁਆਬੀ ਨੂੰ ਵੱਖ-ਵੱਖ ਉਪ-ਭਾਸ਼ਾਵਾਂ ਮੰਨਣ ਵਾਲਿਆਂ ਦੀ ਰਾਏ ਨੂੰ ਕੋਈ ਮਹੱਤਤਾ ਨਹੀਂ ਦਿੱਤੀ ਜਾ ਸਕਦੀ। ਜੇ ਇੰਨ੍ਹਾਂ ਤਿੰਨਾਂ ਨੂੰ ਵੱਖ-ਵੱਖ ਉਪ-ਭਾਸ਼ਾਵਾਂ ਮੰਨ ਲਿਆ ਜਾਏ ਤਾਂ ਲਹਿੰਦੀ ਨੂੰ ਅਵੱਸ਼ ਹੀ ਪੰਜਾਬੀ ਤੋਂ ਵੱਖਰੀ ਭਾਸ਼ਾ ਮੰਨਣਾ ਪਵੇਗਾ ਕਿਉਂਕਿ ਜਿੰਨਾ ਫਰਕ ਮਾਝੀ ਤੇ ਮਲਵਈ (ਜਾਂ ਦੁਆਬੀ) ਵਿਚ ਹੈ, ਲਹਿੰਦੀ ਤੇ ਮਾਝੀ (ਜਾਂ ਪੂਰਬੀ ਪੰਜਾਬੀ) ਵਿਚਾਲੇ ਇਸ ਨਾਲੋਂ ਬਹੁਤ ਵਧੇਰੇ ਅੰਤਰ ਹੈ। ਇਸ ਲਈ ਜੇ ਮਝੀ ਤੇ ਮਲਵਈ ਦੇ ਫਰਕ ਨੂੰ ਉਪਭਾਸ਼ਾਈ ਸਤਰ ਦਾ ਅੰਤਰ ਮੰਨਿਆ ਜਾਏ ਤਾਂ ਮਾਝੀ ਅਤੇ ਲਹਿੰਦੀ ਦੇ ਫਰਕ ਨੂੰ ਜ਼ਰੂਰ ਹੀ ਇਸ ਤੋਂ ਵਡੇਰਾ ਅਰਥਾਤ ਭਾਸ਼ਾਈ ਸਤਰ ਦਾ ਅੰਤਰ ਮੰਨਣਾ ਪਵੇਗਾ।

ਅਸਲੀਅਤ ਇਹ ਹੈ ਕਿ ਮਾਝੀ ਤੇ ਮਲਵਈ ਵਿਚ ਬਹੁਤ ਥੋੜ੍ਹਾ ਫਰਕ ਹੈ, ਸ਼ਬਦਾਂ ਵਲੀ ਦੇ ਫਰਕ ਨੂੰ ਤਾਂ ਬਹੁਤੀ ਮਹੱਤਤਾ ਨਹੀਂ ਦਿੱਤੀ ਜਾਂਦੀ, ਭਾਸ਼ਾਈ ਵਖੇਵੇਂ ਨੂੰ ਸਿੱਧ ਕਰਨ ਲਈ ਵਿਆਕਰਨਿਕ ਅੰਤਰ ਹੋਣਾ ਚਾਹੀਦਾ ਹੈ; ਪਰ ਮਾਝੀ-ਮਲਵਈ ਦਾ ਵਿਆਕਰਨਿਕ ਅੰਤਰ ਬਹੁਤ ਥੋੜ੍ਹਾ ਹੈ ਜੋ ਵੱਧ ਤੋਂ ਵੱਧ ਉਪ-ਬੋਲੀਆਂ (sub-dialects) ਦੇ ਸਤਰ ਦਾ ਹੈ, ਉਪ-ਭਾਸ਼ਾਵਾਂ ਦੀ ਪੱਧਰ ਦਾ ਨਹੀਂ।

ਦੁਆਬੀ ਤੇ ਮਲਵਈ ਦਾ ਅੰਤਰ ਤਾਂ ਬਿਲਕੁਲ ਨਿਗੂਣਾ ਹੈ–ਇਹ ਉਪਬੋਲੀਆਂ ਦੀ ਪੱਧਰ ਦਾ ਵੀ ਨਹੀਂ। ਜੇ ਇੰਨੇ ਅੰਤਰ ਵਾਲੀਆਂ ਬੋਲੀਆਂ ਨੂੰ ਵੱਖਰੀਆਂ-ਵੱਖਰੀਆਂ ਉਪ-ਬੋਲੀਆਂ (sub-dialects) ਮੰਨ ਲਿਆ ਜਾਏ ਤਾਂ ਲਗਭਗ ਹਰ ਜ਼ਿਲ੍ਹੇ ਦੀ ਬੋਲੀ ਨੂੰ ਵਖਰੀ ਉਪ-ਬੋਲੀ ਕਹਿਣਾ ਪਏਗਾ। ਦੁਆਬੀ, ਮੁਖ ਰੂਪ ਵਿਚ, ਮਲਵਈ ਦਾ ਹੀ ਇਕ ਸਥਾਨਿਕ ਰੂਪ ਹੈ।

ਇਵੇਂ ਹੀ ਝਾਂਗੀ ਨੂੰ ਮੁਲਤਾਨੀ ਤੋਂ ਤੇ ਧੰਨੀ ਨੂੰ ਪੋਠੋਹਾਰੀ ਤੋਂ ਵੱਖਰੀ ਉਪਬੋਲੀ ਨਹੀਂ ਮੰਨਿਆ ਜਾ ਸਕਦਾ। ਇਨ੍ਹਾਂ ਵਿਚ ਬਹੁਤ ਥੋੜਾ ਅੰਤਰ ਹੈ। ਝਾਂਗੀ ਮੁਲਤਾਨੀ ਦਾ ਸਥਾਨਿਕ ਰੂਪ ਹੈ, ਤੇ ਧੰਨੀ ਪੋਠੋਹਾਰੀ ਦਾ ਹੀ ਥੋੜ੍ਹੇ ਫਰਕ ਵਾਲਾ ਰੂਪ ਹੈ।

ਕਿਉਂਕਿ ਇਸ ਲੇਖ ਵਿਚ ਉਪਭਾਸ਼ਾਵਾਂ ਤੇ ਉਪਬੋਲੀਆਂ ਸੰਬੰਧੀ ਵਿਸਤਾਰਪੂਰਵਕ ਬਹਿਸ ਕਰਨ ਦੀ ਗੁੰਜਾਇਸ਼ ਨਹੀਂ, ਇਸ ਲਈ, ਉੱਤੇ ਸੰਖੇਪ ਵਿਚ ਦਿੱਤੇ ਗਏ ਵਿਚਾਰਾਂ ਦੇ ਆਧਾਰ ਤੇ ਅਸੀਂ ਪੰਜਾਬੀ ਦੀਆਂ ਹੇਠ ਲਿਖੀਆਂ ਉਪਭਾਸ਼ਾਵਾਂ ਤੇ ਉਪਬੋਲੀਆਂ ਸਵੀਕਾਰ ਕਰਦੇ ਹਾਂ। ਇਨ੍ਹਾਂ ਤੋਂ ਇਲਾਵਾ ਹੋਰ ਕਈਆਂ ਨਾਵਾਂ ਵਾਲੀਆਂ ਇਲਾਕਾਈ ਜ਼ਬਾਨਾਂ ਵਿਚੋਂ ਹਰ ਇਕ ਨੂੰ, ਹੇਠ ਲਿਖੀਆਂ ਵਿਚੋਂ ਹੀ ਕਿਸੇ ਇਕ ਉਪਭਾਸ਼ਾ ਜਾਂ ਉਪਬੋਲੀ ਦਾ ਮਮੂਲੀ ਫਰਕ ਵਾਲਾ, ਸਥਾਨਿਕ ਰੂਪ ਮੰਨਣਾ ਪਵੇਗਾ।

ਇੰਜ, ਪੰਜਾਬੀ ਦੀਆਂ ਇਹ ਤਿੰਨ ਉਪਭਾਸ਼ਾਵਾਂ ਤੇ 9 ਉਪ-ਬੋਲੀਆਂ ਹਨ :–

1. **ਪੂਰਬੀ ਪੰਜਾਬੀ–ਜਿਸ ਵਿਚ ਤਿੰਨ ਉਪ-ਬੋਲੀਆਂ–ਮਾਝੀ, ਮਲਵਈ ਤੇ ਪੁਆਧੀ ਹਨ।**
2. **ਪੱਛਮੀ ਪੰਜਾਬੀ ਲਹਿੰਦੀ–ਜਿਸ ਵਿਚ ਮੁਲਤਾਨੀ, ਪੋਠੋਹਾਰੀ ਤੇ ਹਿੰਦਕੋ, ਤਿੰਨ ਉਪ-ਬੋਲੀਆਂ ਹਨ।**

3. ਪਹਾੜੀ ਪੰਜਾਬੀ ਜਾਂ ਡੋਗਰੀ–ਇਸ ਦੀਆਂ ਤਿੰਨ ਉਪਬੋਲੀਆਂ ਹਨ–ਜੰਮੂਆਲੀ (ਜੰਮੂ ਦੀ ਬੋਲੀ), ਕਾਂਗੜੀ ਤੇ ਭਟਿਆਲੀ (ਜ਼ਿਲ੍ਹਾ ਚੰਬਾ ਦੇ ਦੱਖਣੀ ਇਲਾਕੇ ਦੀ ਬੋਲੀ)।

ਲਗਦੇ ਹੱਥ ਇਨ੍ਹਾਂ ਉਪਭਾਸ਼ਾਵਾਂ ਦੀਆਂ ਸੀਮਾਵਾਂ ਬਾਰੇ ਵੀ ਵਿਚਾਰ ਕਰ ਲਈਏ। ਸੰਨ 1947 ਦੀ ਵੰਡ ਕਰਕੇ ਵੱਸੋਂ ਦੀ ਬਹੁਤ ਵੱਡੀ ਪੱਧਰ ਤੇ ਹੋਈ ਅਦਲਾ-ਬਦਲੀ ਕਾਰਨ ਅੱਜ ਉਪਭਾਸ਼ਾਵਾਂ ਤੇ ਉਪਬੋਲੀਆਂ ਦੀਆਂ ਠੀਕ-ਠੀਕ ਸੀਮਾਵਾਂ ਨਿਸ਼ਚਿਤ ਕਰਨੀਆਂ ਸੰਭਵ ਨਹੀਂ। ਭਾਸ਼ਾ ਵਿਗਿਆਨ ਦੀ ਨਵੀਂ ਖੋਜ ਅਨੁਸਾਰ ਤਾਂ ਭਾਸ਼ਾਈ ਸੀਮਾਵਾਂ, ਠੀਕ ਰੂਪ ਵਿਚ, ਕਦੇ ਵੀ ਨਿਸ਼ਚਿਤ ਨਹੀਂ ਕੀਤੀਆਂ ਜਾ ਸਕਦੀਆਂ। ਹੇਠਾਂ ਦਿੱਤੀਆਂ ਗਈਆਂ ਸੀਮਾਵਾਂ ਕੇਵਲ ਮੋਟੇ ਅਨੁਮਾਨ ਦੇ ਆਧਾਰ ਤੇ ਹੀ ਹਨ :

**ਪੂਰਬੀ ਪੰਜਾਬੀ**

ਪੂਰਬੀ ਪੰਜਾਬੀ ਪੂਰੇ ਭਾਰਤੀ ਪੰਜਾਬ, ਹਰਿਆਣੇ ਦੇ ਕੁਝ ਖੇਤਰਾਂ ਅਤੇ ਰਾਜਸਥਾਨ ਵਿਚ ਗੰਗਾ ਨਗਰ ਦੇ ਇਲਾਕੇ ਵਿਚ ਬੋਲੀ ਜਾਂਦੀ ਹੈ। ਪੱਛਮੀ ਪੰਜਾਬੀ ਮੁੱਖ ਰੂਪ ਵਿਚ ਪਾਕਿਸਤਾਨੀ ਪੰਜਾਬ ਦੀ ਭਾਸ਼ਾ ਹੈ ਜੋ ਪੱਛਮੀ ਪੰਜਾਬ ਤੋਂ ਬਿਨਾਂ ਰਿਆਸਤ ਬਹਾਵਲਪੁਰ, ਉੱਤਰ-ਪੱਛਮੀ ਸੀਮਾਂ ਪ੍ਰਾਂਤ ਦੇ ਕੁਝ ਇਲਾਕਿਆਂ ਤੇ ਸਿੰਧ ਦੀ ਪੰਜਾਬ ਨਾਲ ਲਗਦੀ ਇਕ ਨੁੱਕਰ ਵਿਚ ਬੋਲੀ ਜਾਂਦੀ ਹੈ। ਪੁਣਛ ਦੇ ਪਾਕਿਸਤਾਨ ਦੇ ਅਧੀਨ ਇਲਾਕੇ ਦੀ ਭਾਸ਼ਾ ਵੀ ਲਹਿੰਦੀ ਹੀ ਮੰਨੀ ਜਾਏਗੀ। ਡੋਗਰੀ ਜਾਂ ਪਹਾੜੀ ਪੰਜਾਬੀ ਹਿਮਾਚਲ ਦੇ ਬਹੁਤ ਵੱਡੇ ਇਲਾਕੇ ਵਿਚ ਤੇ ਪੂਰੀ ਜੰਮੂ ਰਿਆਸਤ (ਪਾਕਿਸਤਾਨ ਦੇ ਅਧੀਨ ਇਲਾਕੇ ਸਮੇਤ) ਵਿਚ ਬੋਲੀ ਜਾਂਦੀ ਹੈ।

**ਮਾਝੀ ਦਾ ਇਲਾਕਾ**

ਮਾਝੇ ਦੀ ਬੋਲੀ ਨੂੰ ਮਾਝੀ ਕਿਹਾ ਗਿਆ ਹੈ। ਸੰਨ 1947 ਦੀ ਵੰਡ ਤੋਂ ਪਹਿਲਾਂ ਮਾਝੇ ਵਿਚ ਪੂਰਾ ਜ਼ਿਲ੍ਹਾ ਅੰਮ੍ਰਿਤਸਰ, ਜ਼ਿਲ੍ਹਾ ਲਾਹੌਰ ਦਾ ਰਾਵੀ ਤੋਂ ਖੱਬੇ ਪਾਸੇ ਦਾ ਖੇਤਰ ਤੇ ਗੁਰਦਾਸਪੁਰ ਦੀਆਂ ਤਹਿਸੀਲਾਂ ਬਟਾਲਾ ਤੇ ਗੁਰਦਾਸਪੁਰ ਦਾ ਇਲਾਕਾ ਆਉਂਦਾ ਸੀ। ਸਥਾਨਿਕ ਪਰੰਪਰਾ ਅਨੁਸਾਰ ਕਸੂਰ ਤੇ ਪੱਟੀ ਦੇ ਇਲਾਕੇ ਨੂੰ, 'ਮਾਝੇ ਦੀ ਧੁਨੀ' ਆਖਿਆ ਜਾਂਦਾ ਸੀ ਅਤੇ ਸਾਹਿਤਕ ਮਾਝੇ ਵਿਚ ਆਉਣ ਵਾਲੇ ਹੋਰ ਇਲਾਕਿਆਂ ਦੇ ਵੱਖਰੇ-ਵੱਖਰੇ ਨਾਮ ਸਨ ਰਿਆੜਕੀ, ਬੇਟ ਆਦਿ। ਪਰ ਸਾਹਿਤ ਵਿਚ ਉਤੇ ਦੱਸੇ ਗਏ ਸਾਰੇ ਇਲਾਕੇ ਨੂੰ ਮਾਝਾ ਮੰਨਿਆ ਜਾਂਦਾ ਰਿਹਾ ਹੈ ਅਤੇ ਇਸ ਸਾਰੇ ਖੇਤਰ ਦੀ ਬੋਲੀ ਦਾ ਨਾਮ ਮਾਝੀ ਹੈ, ਜਿਸ ਦਾ ਸ਼ੁਧ ਰੂਪ ਅੰਮ੍ਰਿਤਸਰ ਦੇ ਚੁਫੇਰੇ ਦੇ ਪਿੰਡਾਂ ਦੀ ਬੋਲੀ ਨੂੰ ਸਵੀਕਾਰ ਕੀਤਾ ਜਾਂਦਾ ਹੈ।

ਅੱਜ ਮਾਝੇ ਦਾ ਕੁਝ ਹਿੱਸਾ ਪਾਕਿਸਤਾਨ ਵਿਚ ਜਾ ਚੁਕਾ ਹੈ ਪਰ ਬਹੁਤ ਵੱਡਾ ਭਾਗ ਭਾਰਤ ਵਿਚ ਹੈ। ਜਿਥੋਂ ਤਕ ਬੋਲੀ ਦਾ ਸੰਬੰਧ ਹੈ, ਮਾਝੀ ਨੂੰ ਹੁਣ ਭਾਰਤ ਵਿਚਲੇ ਮਾਝੇ ਦੇ ਇਲਾਕੇ ਦੀ ਬੋਲੀ ਨੂੰ ਹੀ ਮੰਨਿਆ ਜਾਵੇਗਾ। ਇਕ ਤਾਂ ਇਸ ਲਈ ਕਿ ਸ਼ੁਧ ਮਾਝੀ ਬੋਲਣ ਵਾਲਾ ਇਲਾਕਾ ਅਰਥਾਤ ਅੰਮ੍ਰਿਤਸਰ ਦਾ ਚੁਗਿਰਦਾ, ਭਾਰਤ ਵਿਚ ਹੈ। ਪਰ ਮੁੱਖ ਰੂਪ ਵਿਚ ਇਸ ਲਈ ਕਿ ਪਾਕਿਸਤਾਨ ਵਿਚ ਗਈ ਮਾਝੇ ਦੀ ਨੁਕਰ ਦੀ ਬੋਲੀ ਉਤੇ ਲਹਿੰਦੀ ਦਾ ਪ੍ਰਭਾਵ ਪੈਣਾ ਸੁਭਾਵਿਕ ਹੀ ਹੈ ਕਿਉਂਕਿ ਪਾਕਿਸਤਾਨੀ ਪੰਜਾਬ ਦੀ ਮੁੱਖ ਬੋਲੀ ਲਹਿੰਦੀ ਹੈ। ਇੰਝ ਆਉਣ ਵਾਲੇ ਕੁਝ ਸਾਲਾਂ ਵਿਚ ਜ਼ਿਲ੍ਹਾ ਲਾਹੌਰ ਦੀ ਬੋਲੀ ਅਸਲ ਮਾਝੀ ਨਾਲੋਂ ਕਾਫੀ ਵਖਰੀ ਹੋ ਜਾਵੇਗੀ, ਪਿਛਲੇ ਵੀਹਾਂ ਸਾਲਾਂ ਵਿਚ ਹੀ ਕਾਫੀ ਫਰਕ ਪੈ ਚੁਕਾ ਹੋਵੇਗਾ।

ਸੋ ਅਜੋਕੀ ਮਾਝੀ ਜ਼ਿਲ੍ਹਾ ਅੰਮ੍ਰਿਤਸਰ ਤੇ ਗੁਰਦਾਸਪੁਰ ਦੀਆਂ ਦੋ ਤਹਿਸੀਲਾਂ ਬਟਾਲਾ ਤੇ ਗੁਰਦਾਸਪੁਰ ਦੀ ਬੋਲੀ ਹੈ ਅਤੇ ਇਸ ਦਾ ਸਟੈਂਡਰਡ ਰੂਪ ਸ਼ਹਿਰ ਅੰਮ੍ਰਿਤਸਰ ਦੇ ਚੁਫੇਰੇ ਦੇ ਪਿੰਡਾਂ ਵਿਚ ਬੋਲੀ ਜਾਣ ਵਾਲੀ ਭਾਸ਼ਾ ਨੂੰ ਮੰਨਾਂਗੇ।

**ਮਾਝੀ ਦੇ ਕੁਝ ਭਾਸ਼ਾਈ ਗੁਣ**

ਮਾਝੀ ਉਚਾਰਨ ਦਾ ਪ੍ਰਮੁੱਖ ਲੱਛਣ ਸੁਰ (tone) ਦੀ ਵਰਤੋਂ ਹੈ; 'ਚਾਹ', 'ਰਾਹ', 'ਸਾਹ' ਆਦਿ ਸ਼ਬਦਾਂ ਦੇ ਅੰਤ ਵਿਚ ਲਿਖਿਆ ਗਿਆ 'ਹ' ਬੋਲਣ ਵਿਚ ਉਚਾਰਿਆ ਨਹੀਂ ਜਾਂਦਾ, ਸਗੋਂ ਇਸ ਤੋਂ ਪਹਿਲਾਂ ਆਏ ਸਵਰ ਆ (ਾ) ਦਾ ਉਚਾਰਨ ਕੁਝ ਤਿੱਖਾ ਕਰ ਦਿੱਤਾ ਜਾਂਦਾ ਹੈ; ਉਚਾਰਨ ਦੇ ਇਸ ਤਿੱਖੇਪਣ ਦਾ ਨਾਮ ਸੁਰ ਹੈ। ਜੇ ਇਸ ਸੁਰ ਨੂੰ ਤਿਰਛੀ ਲਕੀਰ (/) ਨਾਲ ਅੰਕਿਤ ਕੀਤਾ ਜਾਵੇ ਤਾਂ ਮਾਝੀ ਉਚਾਰਨ ਅਨੁਸਾਰ ਉਪਰੋਕਤ ਸ਼ਬਦਾਂ ਨੂੰ 'ਚਾ/' 'ਰਾ/' 'ਸਾ/' ਲਿਖਿਆ ਜਾਏਗਾ, ਅਤੇ 'ਬਹਿ', 'ਰਹਿ', 'ਸਹਿ' ਆਦਿ ਨੂੰ ('ਬੇ/' 'ਰੇ/', 'ਸੈਂ/') ਲਿਖਾਂਗੇ।

ਸੁਰ ਸ਼ਬਦਾਂ ਦੇ ਅੰਤ ਵਿਚ ਹੀ ਨਹੀਂ ਆਉਂਦੀ, ਵਿਚਾਲੇ ਵੀ ਉਚਾਰੀ ਜਾਂਦੀ ਹੈ ਅਤੇ 'ਬਾਹਿਰ', 'ਕਾਹਲ', 'ਸ਼ਹਿਰ', 'ਨਹਿਰ', 'ਬੋਹਲ', 'ਕੋਹੜ' ਦਾ ਮਾਝੀ ਉਚਾਰਨ ਦੇ ਮੁਤਾਬਕ, ਲਿਖਿਤ ਰੂਪ, ਕਰਮਵਾਰ 'ਬਾ/ਰ', 'ਕਾ/ਲ', 'ਸ਼ੈ/ਰ', 'ਨੈ/ਰ', 'ਬੋ/ਲ' 'ਕੋ/ੜ' ਹੋਵੇਗਾ।

ਉਤੇ ਵਰਤੀ ਗਈ ਸੁਰ ਨੂੰ 'ਉਚੀ ਸੁਰ (high tone) ਦਾ ਨਾਮ ਦਿੱਤਾ ਗਿਆ ਹੈ। ਇਸ ਤੋਂ ਬਿਨਾ ਮਾਝੀ ਉਚਾਰਨ ਵਿਚ ਇਕ ਹੋਰ ਸੁਰ ਵੀ ਵਿਆਪਕ ਰੂਪ ਵਿਚ ਵਰਤੀ ਜਾਂਦੀ ਹੈ। 'ਨ੍ਹਾਤਾ', 'ਵਰ੍ਹਾਇਆ', 'ਸਲ੍ਹਾਬਾ', 'ਵਲ੍ਹੇਟਿਆ' ਆਦਿ ਸ਼ਬਦਾਂ ਵਿਚ ਅਖਰਾਂ ਦੇ ਪੈਰੀਂ ਅੰਕਿਤ ਕੀਤਾ ਗਿਆ 'ਹ' ਵੀ ਮਾਝੀ ਵਿਚ ਉਚਾਰਿਆ ਨਹੀਂ ਜਾਂਦਾ, ਇਸ ਦੀ ਥਾਂ ਤੇ ਵੀ 'ਸੁਰ' ਉਠਦੀ ਹੈ; ਪਰ ਇਸ ਸੁਰ ਦਾ ਉਚਾਰਨ ਉਤੇ ਆਈ, 'ਉਚੀ ਸੁਰ' ਨਾਲੋਂ ਵਖਰਾ ਹੈ। ਇਸ ਵਿਚ 'ਹ' ਪਿਛੋਂ ਆਏ ਸੁਰ-'ਨ੍ਹਾਤਾ' ਵਿਚ 'ਨ' ਦੇ ਪਿਛੋਂ ਆਏ ਆ (ਾ) ਦਾ ਉਚਾਰਨ ਕੁਝ ਤਿੱਖਾ (ਪਰ ਉਚੀ ਸੁਰ ਨਾਲੋਂ ਘੱਟ ਤਿਖਾ) ਤੇ ਭਾਰਾ ਹੋ ਜਾਂਦਾ ਹੈ। ਇਸ ਨੂੰ 'ਨੀਵੀਂ ਸੁਰ' (low tone) ਆਖਿਆ ਗਿਆ ਹੈ। ਇਸ ਸੁਰ ਨੂੰ ਉਲਟੇ ਰੁਖ ਖਿੱਚੀ ਤਿਰਛੀ ਲਕੀਰ (/) ਨਾਲ ਅੰਕਿਤ ਕਰਨ ਦੀ ਪ੍ਰਥਾ ਹੈ। ਇਸ ਤਰ੍ਹਾਂ ਉਪਰੋਕਤ ਸ਼ਬਦਾਂ ਦਾ, ਉਚਾਰਨ ਅਨੁਸਾਰ, ਲਿਖਿਤ ਰੂਪ ਇੰਵ ਹੋਵੇਗਾ 'ਨਾ/ਤਾ', 'ਵਰ/ਇਆ', 'ਸਲਾ/ਬਾ', ਵਲੇ/ਟਿਆ।

ਕੇਵਲ ਪੈਰ ਵਿਚ ਲਿਖੇ 'ਹ' ਦਾ ਹੀ ਨੀਵੀਂ ਸੁਰ ਵਾਲਾ ਉਚਾਰਨ ਨਹੀਂ ਹੁੰਦਾ, ਸਗੋਂ ਕਈ ਰੂਪਾਂ ਵਿਚ, ਸ਼ਬਦਾਂ ਦੇ ਵਿਚਾਲੇ ਆਏ ਪੂਰੇ 'ਹ' ਦਾ ਉਚਾਰਨ ਨੀਵੀਂ ਸੁਰ ਵਿਚ ਹੁੰਦਾ ਹੈ; ਇਸ ਦੇ ਉਦਾਹਰਨ ਹਨ : ਸੇ/ਲੀ (ਸਹੇਲੀ) 'ਮੀ/ਨਾ' (ਮਹੀਨਾ), 'ਸੁਆ/ਗਾ' (ਸੁਹਾਗਾ), ਵੀ/ਰ (ਵਹੀਰ) ਕੁ/ਆੜੀ (ਕੁਹਾੜੀ) ਆਦਿ।

'ਘ, ਝ, ਢ, ਧ, ਭ' ਨਾਲ ਅੰਕਿਤ ਕੀਤੀਆਂ ਜਾਣ ਵਾਲੀਆਂ ਧੁਨੀਆਂ ਦਾ ਮਾਝੀ ਉਚਾਰਨ ਵੀ ਸੁਰ-ਯੁਕਤ ਹੈ। ਇਨ੍ਹਾਂ ਧੁਨੀਆਂ ਵਿਚ ਸੁਰ ਆ ਜਾਣ ਕਰਕੇ ਧੁਨੀਆਂ ਦੇ ਮੂਲ ਉਚਾਰਨ ਵਿਚ ਕਾਫ਼ੀ ਅੰਤਰ ਪੈ ਜਾਂਦਾ ਹੈ। ਪਰ ਮਾਝੀ ਵਿਚ ਸੁਰ ਦੀ ਵਰਤੋਂ ਉਤੇ ਵਿਸਤਾਰ ਨਾਲ ਵਿਚਾਰ ਕਰਨਾ ਇਸ ਲੇਖ ਦਾ ਮੰਤਵ ਨਹੀਂ। ਇਥੇ ਕੇਵਲ ਸੁਰ ਦੀ ਵਰਤੋਂ ਬਾਰੇ ਪ੍ਰਾਰੰਭਿਕ

ਜਾਣਕਾਰੀ ਹੀ ਕਰਵਾਉਣੀ ਸੀ।

ਸੋ, ਉੱਚੀ ਤੇ ਨੀਵੀਂ ਸੁਰ ਮਾਝੀ ਉਚਾਰਨ ਦੀ ਇਕ ਉੱਘੜਵੀਂ ਵਿਸ਼ੇਸ਼ਤਾ ਹੈ। ਇਨ੍ਹਾਂ ਦੁਹਾਂ ਸੁਰਾਂ ਦੀ ਵਰਤੋਂ ਡੋਗਰੀ ਵਿਚ ਸਭ ਤੋਂ ਵਧੇਰੇ ਹੁੰਦੀ ਹੈ ਤੇ ਲਹਿੰਦੀ ਵਿਚ ਸਭ ਤੋਂ ਘੱਟ, ਕੇਵਲ ਥੋੜ੍ਹੇ ਜਿਹੇ ਸ਼ਬਦਾਂ ਵਿਚ ਪੂਰਾ ਲਿਖਿਆ ਗਿਆ 'ਹ' ਉਚੀ ਸੁਰ ਵਿਚ ਬਦਲ ਜਾਂਦਾ ਹੈ; ਨੀਵੀਂ ਸੁਰ ਲਹਿੰਦੀ ਵਿਚ ਨਹੀਂ ਉਚਾਰੀ ਜਾਂਦੀ। ਮਲਵਈ ਤੇ ਪੁਆਧੀ ਵਿਚ ਇਹ ਦੋਵੇਂ ਸੁਰਾਂ ਮੌਜੂਦ ਹਨ; ਨੀਵੀਂ ਸੁਰ ਦਾ ਉਚਾਰਨ ਤਾਂ ਇਨ੍ਹਾਂ ਦੁਹਾਂ ਬੋਲੀਆਂ ਵਿਚ ਠੀਕ ਮਾਝੀ ਵਾਂਗ ਹੀ ਹੁੰਦਾ ਹੈ ਪਰ ਉਚੀ ਸੁਰ ਦੀ ਵਿਆਪਕਤਾ (frequency) ਮਾਝੀ ਨਾਲੋਂ ਘੱਟ ਹੈ, ਕਿਉਂਕਿ ਮਲਵਈ ਤੇ ਪੁਆਧੀ ਦੁਹਾਂ ਵਿਚ ਹੀ ਚਾਹ, ਰਾਹ ਤੇ 'ਬਾਹਰ', 'ਸ਼ਹਿਰ' ਆਦਿ ਸ਼ਬਦਾਂ ਵਿਚ ਆਏ 'ਹ' ਨੂੰ ਮੂਲ 'ਹ' ਵਾਂਗ ਹੀ ਉਚਾਰਿਆ ਜਾਂਦਾ ਹੈ। ਪਰ ਇਨ੍ਹਾਂ ਦੋਹਾਂ ਬੋਲੀਆਂ ਵਿਚ 'ਸੁਰ' ਦੀ ਵਰਤੋਂ ਵਿਚ ਇਕਸਾਰਤਾ ਨਹੀਂ–ਮਾਲਵੇ ਤੇ ਪੁਆਧ ਦੇ ਕਿਸੇ ਇਲਾਕੇ ਵਿਚ ਸੁਰ ਬਹੁਤ ਮਿਲਦੀ ਹੈ, ਕਿਸੇ ਵਿਚ ਘੱਟ; ਨਵੀਂ ਪੀੜ੍ਹੀ ਦੇ ਉਚਾਰਨ ਵਿਚ ਸੁਰ ਲਗਭਗ ਮਾਝੀ ਵਾਂਗ ਹੈ ਪਰ ਪੁਰਾਣੀ ਪੀੜ੍ਹੀ ਦੀ ਬੋਲੀ ਵਿਚ ਘੱਟ ਹੈ।

ਸੁਰ ਸੰਬੰਧੀ ਇਸ ਸਾਰੀ ਵਿਚਾਰ ਦਾ ਸਿਟਾ ਇਹ ਕਿ 'ਸੁਰ', ਜੋ ਮਾਝੀ ਉਚਾਰਨ ਦੀ ਉਘੀ ਵਿਸ਼ੇਸ਼ਤਾ ਹੈ, ਪੰਜਾਬੀ ਦੀਆਂ ਦੂਜੀਆਂ ਭਾਸ਼ਾਵਾਂ ਵਿਚ ਵੀ ਮਿਲਦੀ ਹੈ ਕਿਸੇ ਵਿਚ ਵੱਧ, ਕਿਸੇ ਵਿਚ ਘੱਟ।

ਮਾਝੀ ਉਚਾਰਨ ਦੀ ਇਕ ਹੋਰ ਵਿਸ਼ੇਸ਼ਤਾ ਲ* ਦੀ ਵਰਤੋਂ ਹੈ, ਜੋ ਸਧਾਰਨ ਲ ਨਾਲੋਂ ਵਖਰੀ ਧੁਨੀ ਹੈ ਤੇ ਮਾਝੀ, ਮਲਵਈ, ਪੁਆਧੀ ਵਿਚ ਬਹੁਤ ਵਿਆਪਕਤਾ ਨਾਲ ਵਰਤੀ ਜਾਂਦੀ ਹੈ। ਵਾਲ, ਦਾਲ, ਕਾਲਾ, ਨਾਲਾ, ਨਾਲੀ, ਵਾਲੀ ਆਦਿ ਸ਼ਬਦਾਂ ਵਿਚ ਇਹੋ ਲ ਹੀ ਬੋਲਿਆ ਜਾਂਦਾ ਹੈ, ਲ ਨਹੀਂ। ਮਾਝੀ, ਮਲਵਈ ਆਦਿ ਦੇ ਕੁਝ ਸ਼ਬਦਾਂ ਵਿਚ ਤਾਂ ਲ ਦੀ ਥਾਂ ਲ ਲਿਖਿਆਂ ਸ਼ਬਦਾਂ ਦੇ ਅਰਥਾਂ ਵਿਚ ਵੀ ਫਰਕ ਪੈ ਜਾਂਦਾ ਹੈ, ਜਿਵੇਂ :

ਤਲਾ (ਤਲਾ ਵਿਚ ਨ੍ਹਾਤੇ)
ਤਲਾ (ਪਕੌੜੇ ਤਲਾ)
ਕੋਲ (ਅੰਬ ਉਤੇ ਕੋਲ ਬੋਲਦੀ ਹੈ)
ਕੋਲ (ਉਹ ਮੇਰੇ ਕੋਲ ਬੈਠਾ ਸੀ)
ਬਾਲ (ਬਾਲ-ਬੱਚੇ)
ਬਾਲ (ਅੱਗ ਬਾਲ)
ਤੁਲ (ਬੋਹਲ ਤੁਲ ਗਿਆ ਹੈ)
ਤੁਲ (ਤੁਲ ਦੇ ਕੇ ਪੱਥਰ ਚੁੱਕ ਦਿਤਾ)
ਤੇਲ (ਤੇਲ ਦੀ ਮਾਲਿਸ਼ ਕੀਤੀ)

---

* ਇਸ ਲ ਨੂੰ ਉਲਟ-ਜੀਭੀ (Retroflex) ਲ ਕਿਹਾ ਜਾਂਦਾ ਹੈ ਕਿਉਂਕਿ ਇਸ ਦਾ ਉਚਾਰਨ ਜੀਭ ਦੇ ਹੇਠਲੇ ਪਾਸੇ ਨੂੰ ਮੂੰਹ ਦੀ ਛੱਤ ਨਾਲ ਛੁਹਾ ਕੇ ਹੁੰਦਾ ਹੈ; ਤੇ ਕਿਉਂਕਿ ਜੀਭ ਮੂਰਧਾ (ਕੋਮਲ ਤੇ ਕਠੋਰ ਤਾਲੂ ਦੀ ਸੀਮਾ) ਦੇ ਲਾਗੇ ਛੂੰਹਦੀ ਹੈ, ਇਸ ਲਈ ਇਸ ਨੂੰ ਮੂਰਧਨੀ ਵੀ ਕਹਿ ਸਕਦੇ ਹਾਂ।

ਤੇਲ (ਘਾਹ ਉਤੇ ਤੇਲ ਪਈ ਹੋਈ ਸੀ)
ਬੋਲਾ (ਸ਼ਿੰਘ - ਬੋਲਾ)
ਬੋਲਾ (ਉਹ ਕੰਨਾਂ ਤੋਂ ਬੋਲਾ ਹੈ)
ਗਲਾ (ਚਿੜੀਏ ਦਾ ਗੋਲਾ, ਗੋਲਾ ਮੁੰਡਾ)
ਗੋਲਾ (ਤੋਪ ਦਾ ਗੋਲਾ, ਮਿੱਟੀ ਦਾ ਗੋਲਾ)
ਤੋਲਾ (ਆੜ੍ਹਤੀ ਦਾ ਤੋਲਾ ਰੁਸ ਗਿਆ)
ਤੋਲਾ (ਇਕ ਤੋਲਾ ਸੋਨਾ)
ਵੇਲੇ (ਵਿਹਲੀ ਜੱਟੀ ਉਨ ਵੇਲੇ)
ਵੇਲੇ (ਭਲਕੇ ਇਸ ਵੇਲੇ ਆਵੀਂ)
ਪਾਲ (ਸੁਰਿੰਦਰ ਦਾ ਭਰਾ ਪਾਲ ਆਇਆ ਸੀ)
ਪਾਲ (ਪਾਲ ਬੰਨ੍ਹਕੇ ਖਲੋ ਗਏ)
ਹਲ (ਹਲ ਟੁੱਟ ਗਈ ਹੈ–ਇਸਤ੍ਰੀ ਲਿੰਗ)
ਹਲ (ਹਲ ਵਗਦੇ ਸਨ–ਪੁਲਿੰਗ)
ਡੋਲੀ (ਉਹ ਆਪਣੇ ਨਿਸਚੇ ਤੋਂ ਜ਼ਰਾ ਨਾ ਡੋਲੀ)
ਡੋਲੀ (ਡੋਲੀ ਚੜ੍ਹਦਿਆਂ ..........)
ਬੋਲੀ (ਬੋਲੀ ਮਾਰੀ)
ਬੋਲੀ (ਕੰਨਾਂ ਤੋਂ ਬੋਲੀ)
ਢਾਲ (ਢਾਲ–ਤਲਵਾਰ)
ਢਾਲ (ਸੋਨਾ ਢਾਲ ਲਉ)
ਕਮਲਾ (ਬਿਮਲਾ ਦੀ ਭੈਣ ਕਮਲਾ ਏ)
ਕਮਲਾ (ਬਿਮਲਾ ਦਾ ਭਰਾ ਕਮਲਾ ਏ)
ਦਲ (ਅਕਾਲੀ ਦਲ)
ਦਲ (ਦਾਲ ਦਲ)
ਬਲ਼ (ਬਾਹੂ-ਬਲ)
ਬਲ (ਅੱਗ ਬਲ ਪਈ)

ਕੁਝ ਵਿਦੇਸ਼ੀ ਸ਼ਬਦਾਂ ਦੇ ਪੰਜਾਬੀ ਵਿਚ ਪ੍ਰਚਲਿਤ ਰੂਪ ਨੇ ਲ ਤੇ ਲ ਨਾਲ ਹੋਣ ਵਾਲੇ ਅਰਥ-ਭੇਦ ਦੀ ਵਿਆਪਕਤਾ ਹੋਰ ਵੀ ਵਧੇਰੇ ਕਰ ਦਿੱਤੀ ਹੈ; ਹੇਠ ਲਿਖੇ ਸ਼ਬਦ ਵੇਖੇ ਜਾਣ :–

ਛਾਲ (ਬੰਤੋ ਨੇ ਸੋਹਣੀ ਛਾਲ ਉਣੀ ਏ)
ਛਾਲ (ਉਚੀ ਛਾਲ, ਲੰਮੀ ਛਾਲ)
ਵਾਲ (ਸਾਈਕਲ ਦਾ ਵਾਲ)
ਵਾਲ (ਵਾਲ ਨ ਵਿੰਗਾ ਹੋਏ)
ਮੇਲ (ਮੇਲ ਦਾ ਟਿਕਟ ਲਿਆ)
ਮੇਲ (ਨਾਨਕਾ ਮੇਲ, ਮੇਲ ਹੋ ਗਿਆ)

ਦਾਲ (ਦਾਲ ਦਰਦ ਫਰਾਕ ਦਾ ਸਹਿਣ
ਔਖਾ-ਫਾਰਸੀ ਲਿਪੀ ਦਾ ਇਕ ਅੱਖਰ, ਹ
ਦਾਲ (ਮਾਂਹ ਦੀ ਦਾਲ)

ਇਸ ਤੋਂ ਸਪਸ਼ਟ ਹੈ ਕਿ ਮਾਝੀ ਵਿਚ ਲ ਲ ਵਿਚ ਭਾਸ਼ਾਈ ਮਹੱਤਤਾ ਵਾਲਾ ਅੰਤਰ ਹੈ। ਲ ਕੇਵਲ ਮਾਝੀ ਵਿਚ ਹੀ ਨਹੀਂ ਸਗੋਂ ਮਲਵਈ ਤੇ ਪੁਆਧੀ ਵਿਚ ਵੀ ਇੰਨੀ ਹੀ ਵਿਆਪਕਤਾ ਨਾਲ ਬੋਲਿਆ ਜਾਂਦਾ ਹੈ। ਪਰ ਇਸ ਵੱਖਰੀ ਧੁਨੀ ਨੂੰ ਲਿਖਿਤ ਭਾਸ਼ਾ ਵਿਚ ਅੰਕਿਤ ਕਰਨ ਲਈ ਅਜੇ ਕੋਈ ਉਪਰਾਲਾ ਨਹੀਂ ਕੀਤਾ ਗਿਆ। ਜਿਨ੍ਹਾਂ ਦੀ ਮਾਤ-ਭਾਸ਼ਾ ਹੀ ਪੰਜਾਬੀ ਹੈ, ਉਨ੍ਹਾਂ ਨੂੰ ਤਾਂ ਲ ਲਈ ਕੋਈ ਲਿਪੀ-ਚਿੰਨ੍ਹ ਨ ਹੋਣ ਕਰਕੇ ਵਿਸ਼ੇਸ਼ ਕਠਨਾਈ ਨਹੀਂ ਹੁੰਦੀ, ਉਹ ਲਿਖਿਤ ਵਿਚ ਅੰਕਿਤ 'ਤਲਾ', 'ਕੋਲ', 'ਤੁਲ' ਆਦਿ ਨੂੰ, (ਆਪਣੀ ਭਾਸ਼ਾ ਦੀ ਜਾਣਕਾਰੀ ਦੇ ਆਧਾਰ ਤੇ) ਲੋੜ ਅਨੁਸਾਰ 'ਤਲਾ', 'ਕੋਲ', 'ਤੁਲ' ਆਦਿ ਪੜ੍ਹ ਲੈਂਦੇ ਹਨ। ਪਰ ਗ਼ੈਰ-ਪੰਜਾਬੀਆਂ ਲਈ ਇਹ ਇਕ ਵੱਡੀ ਸਮੱਸਿਆ ਹੈ, ਇਥੋਂ ਤਕ ਕਿ ਡਾਕਟਰ ਗ੍ਰੀਅਰਸਨ ਜਿਹੇ ਮਹਾਨ ਪੰਡਿਤ ਨੂੰ ਵੀ ਟਪਲਾ ਲੱਗਾ ਹੈ। ਗ੍ਰੀਅਰਸਨ ਨੇ ਮਲਵਈ ਦੇ ਉਦਾਹਰਨਾਂ ਲਈ ਈਸਾਈ ਮਿਸ਼ਨਰੀਆਂ ਦੁਆਰਾ ਕੀਤਾ ਗਿਆ ਬਾਈਬਲ ਦਾ ਅਨੁਵਾਦ ਪੜ੍ਹਿਆ; ਪਾਦਰੀਆਂ ਨੇ ਲਿਖਿਤ ਭਾਸ਼ਾ ਨੂੰ ਉਚਰਿਤ ਭਾਸ਼ਾ ਦੇ ਨਿਕਟ ਰੱਖਣ ਲਈ ਲ ਨੂੰ ਅੰਕਿਤ ਕਰਨ ਲਈ ਵਖਰਾ ਲਿੱਪੀ ਚਿੰਨ੍ਹ ਵਰਤਿਆ ਸੀ। ਇਸ ਦੇ ਆਧਾਰ ਤੇ ਗ੍ਰੀਅਰਸਨ ਨੇ ਮਲਵਈ ਵਿਚ ਲ ਦੀ ਧੁਨੀ ਦੀ ਹੋਂਦ ਮੰਨੀ ਹੈ। ਪਰ ਮਾਝੀ ਦੇ ਨਮੂਨਿਆਂ ਲਈ ਗ੍ਰੀਅਰਸਨ ਨੇ, 'ਦੁਲਹਨ-ਦਰਪਨ' ਨਾਮ ਦੀ ਪੁਸਤਕ ਪੜ੍ਹੀ, ਜਿਸ ਵਿਚ, ਪੰਜਾਬੀ ਲਿਖਿਤ ਦੀ ਪਰੰਪਰਾ ਅਨੁਸਾਰ ਲ ਦੀ ਧੁਨੀ ਵੀ ਲੱਲੇ ਨਾਲ ਹੀ ਅੰਕਿਤ ਕੀਤੀ ਹੋਈ ਸੀ, ਜਿਸ ਕਰਕੇ ਗ੍ਰੀਅਰਸਨ ਨੇ ਲਿਖ ਦਿੱਤਾ ਕਿ ਮਾਝੀ ਵਿਚ 'ਲ' ਦੀ ਧੁਨੀ ਮੌਜੂਦ ਹੀ ਨਹੀਂ। ਪਰ ਵਾਧਾ ਇਹ ਕਿ ਗ੍ਰੀਅਰਸਨ ਦੇ ਆਧਾਰ ਤੇ ਕਈਆਂ ਪੰਜਾਬੀ ਵਿਦਵਾਨਾਂ ਨੇ ਵੀ ਲਿਖ ਦਿੱਤਾ ਹੈ ਕਿ ਮਲਵਈ ਵਿਚ ਲ ਹੈ ਮਾਝੀ ਵਿਚ ਨਹੀਂ; ਅਤੇ ਫਿਰ (ਗ੍ਰਾਹਮ ਬੇਲੀ ਦੇ ਆਧਾਰ ਤੇ) ਗੁਜਰਾਤ, ਗੁਜਰਾਂਵਾਲੇ ਦੀ ਬੋਲੀ ਵਿਚ ਹੈ।

ਇਸ ਉਦਾਹਰਨ ਨਾਲ ਸਪਸ਼ਟ ਹੋ ਜਾਂਦਾ ਹੈ ਕਿ ਕੇਵਲ ਭਾਸ਼ਾ ਵਿਗਿਆਨੀਆਂ ਦਾ ਸ਼ੋਕ ਪੂਰਾ ਕਰਨ ਲਈ ਹੀ ਨਹੀਂ, ਸਗੋਂ ਲਿਖਿਤ ਭਾਸ਼ਾ ਨੂੰ ਸ਼ੁਧ ਤੇ ਸਪਸ਼ਟ ਰੱਖਣ ਲਈ ਅਤੇ ਪਾਠਕਾਂ ਨੂੰ ਭੁਲੇਖੇ ਤੋਂ ਬਚਾਉਣ ਲਈ ਲ ਦੀ ਧੁਨੀ ਲਈ ਇਕ ਵਖਰਾ ਲਿਪੀ ਚਿੰਨ੍ਹ (ਅੱਖਰ) ਨਿਸ਼ਚਿਤ ਕਰਨ ਦੀ ਤੁਰਤ ਲੋੜ ਹੈ : ਇਸ ਦੀ ਅਣਹੋਂਦ ਕਰਕੇ ਕੇਵਲ ਬਾਹਰਦਿਆਂ ਨੂੰ ਹੀ ਨਹੀਂ, ਸਗੋਂ ਘਰਦਿਆਂ ਨੂੰ ਵੀ ਟਪਲਾ ਲੱਗ ਜਾਂਦਾ ਹੈ। ਫਿਰ, ਜਾਣਦਿਆਂ-ਬੁਝਦਿਆਂ ਇਕ ਚੰਗੀ ਭਲੀ ਲਿੱਪੀ ਨੂੰ ਅਧੂਰਾ ਰੱਖਣਾ ਕੋਈ ਦਾਨਾਈ ਨਹੀਂ।

ਜਿਵੇਂ ਉਤੇ ਦੱਸਿਆ ਗਿਆ ਹੈ ਪੂਰਬੀ ਪੰਜਾਬੀ ਦੀਆਂ ਸਾਰੀਆਂ ਉਪ-ਬੋਲੀਆਂ ਮਾਝੀ, ਮਲਵਈ, ਪੁਆਧੀ–ਵਿਚ 'ਲ' ਦੀ ਧੁਨੀ ਮੌਜੂਦ ਹੈ; ਲਹਿੰਦੀ ਵਿਚ ਇਸ ਧੁਨੀ ਦੀ ਲਗਭਗ ਅਣਹੋਂਦ ਹੈ; ਡੋਗਰੀ ਦੇ ਵਧੇਰੇ ਹਿਸੇ ਵਿਚ ਇਹ ਮਿਲਦੀ ਹੈ, ਪਰ ਕੁਝ ਖੇਤਰਾਂ ਵਿਚ ਨਹੀਂ ਉਚਾਰੀ ਜਾਂਦੀ।

ਇੰਵ, ਇਸ ਧੁਨੀ ਦੀ ਵਰਤੋਂ ਦੇ ਪਖ ਤੋਂ ਵੀ ਮਾਝੀ ਦਾ ਸਥਾਨ ਕੇਂਦਰੀ ਹੈ–ਪੱਛਮ ਵੱਲ ਗੁਜਰਾਤ, ਗੁਜਰਾਂਵਾਲੇ ਤੇ ਸ਼ੇਖੂਪੁਰੇ ਵਿਚ ਲ ਮਿਲਦਾ ਹੈ, ਉਸ ਤੋਂ ਪਰ੍ਹੇ ਨਿਰੋਲ ਲਹਿੰਦੀ ਵਿਚ

ਨਹੀਂ, ਉਤਰ ਵੱਲ ਡੋਗਰੀ ਦੇ ਪੰਜਾਬ ਨਾਲ ਲਗਦੇ ਇਲਾਕਿਆਂ ਵਿਚ ਹੈ। ਹੋਰ ਅਗੇਰੇ ਘੱਟ ਤੇ ਦੂਰ ਉਤਰ ਤੇ ਪੂਰਬ ਵਿਚ ਬਿਲਕੁਲ ਨਹੀਂ; ਮਾਝੀ ਦੇ ਪੂਰਬ ਵੱਲ, ਮਲਵਈ ਤੇ ਪੁਆਧੀ ਵਿਚ, ਇਹ ਧੁਨੀ ਮਾਝੀ ਵਾਂਗ ਹੀ ਵਰਤੀ ਜਾਂਦੀ ਹੈ।

'ਔ' ਇਕ ਹੋਰ ਅ ਜਿਹੀ ਧੁਨੀ ਹੈ ਜਿਸ ਦੀ ਸਾਹਿਤਿਕ ਪੰਜਾਬੀ ਵਿਚ ਕਾਫੀ ਅਵਹੇਲਨਾ ਕੀਤੀ ਜਾ ਰਹੀ ਹੈ। ਸਾਹਿਤਿਕ ਭਾਸ਼ਾ ਵਿਚ ਲਿਖੇ ਜਾਣ ਵਾਲੇ ਸ਼ਬਦਾਂ–ਆਉਂਦਾ, ਲਾਉਂਦਾ, ਗਾਉਣ, ਭਉਣ ਆਦਿ ਦਾ ਮਾਝੀ ਉਚਾਰਨ ਸਪਸ਼ਟ–'ਔਂਦਾ, ਸੌਂਦਾ, ਗੌਣ, ਭੌਣ ਹੈ।' ਮਲਵਈ ਤੇ ਪੁਆਧੀ ਵਿਚ ਵੀ ਠੀਕ 'ਔ' ਵਾਲਾ ਹੀ ਉਚਾਰਨ ਹੈ। ਲਹਿੰਦੀ ਦੇ ਵਧੇਰੇ ਇਲਾਕੇ ਵਿਚ ਇਹ ਧੁਨੀ ਨਹੀਂ ਉਚਾਰੀ ਜਾਂਦੀ, ਉਥੇ ਇਹ ਜਾਂ ਤਾਂ ਦੁਸੰਧੀ ਸੁਰ (dipthong) 'ਅਉ' ਵਿਚ ਬਦਲ ਜਾਂਦੀ ਹੈ, ਜਾਂ 'ਓ' ਵਿਚ ਅਤੇ ਜਾਂ ਫਿਰ 'ਐ' ਵਿਚ ਲਹਿੰਦੀ ਦੇ ਬਹੁਤ ਥੋੜ੍ਹੇ ਜਿਹੇ ਖੇਤਰ ਵਿਚ ਇਸ ਦਾ ਉਚਾਰਨ ਠੀਕ, 'ਔ' ਹੈ। ਡੋਗਰੀ ਦੀ ਸਥਿਤੀ, ਫਿਰ ਰਲੇ ਵਾਲੀ ਹੈ, ਵਧੇਰੇ ਇਲਾਕੇ ਵਿਚ ਤੇ ਵਧੇਰੇ ਸ਼ਬਦਾਂ ਵਿਚ, 'ਔ' ਉਚਾਰਿਆ ਜਾਂਦਾ ਹੈ ਪਰ ਕੁਝ ਥਾਵਾਂ ਦੇ ਅਤੇ ਕੁਝ ਸ਼ਬਦਾਂ ਵਿਚ ਇਹ ਕਿਸੇ ਹੋਰ ਸੁਰ ਵਿਚ ਬਦਲ ਜਾਂਦਾ ਹੈ।

ਮਾਝੀ ਉਚਾਰਨ ਦੀ ਇਕ ਹੋਰ ਵਿਸ਼ੇਸ਼ਤਾ ਸੰਯੁਕਤ- ਸੁਰਾਂ ਦੀ ਲਗਭਗ ਅਣਹੋਂਦ ਹੈ: ਸਾਹਿਤਿਕ ਭਾਸ਼ਾ ਵਿਚ ਲਿਖੇ ਜਾਣ ਵਾਲੇ ਪ੍ਰਕਾਸ਼, ਪ੍ਰਸਾਦ, ਇਸਤ੍ਰੀ, ਇੰਦ੍ਰ, ਯੰਤ੍ਰ, ਸ੍ਵਾਸ ਆਦਿ ਸ਼ਬਦਾਂ ਦਾ ਮਾਝੀ ਉਚਾਰਨ 'ਪਰਕਾਸ਼' 'ਪਰਸ਼ਾਦ', ਇਸਤਰੀ, ਇੰਦਰ, ਜੰਤਰ, ਸਵਾਸ, (ਕ੍ਰਮਵਾਰ) ਹੈ। ਮਲਵਈ, ਪੁਆਧੀ ਤੇ ਡੋਗਰੀ ਵਿਚ ਵੀ ਮਾਝੀ ਵਾਲਾ ਨਿਖੇੜਵਾਂ ਉਚਾਰਨ ਹੈ: ਪਰ ਲਹਿੰਦੀ ਦੇ ਵਧੇਰੇ ਇਲਾਕੇ ਵਿਚ ਕਈਆਂ ਸ਼ਬਦਾਂ ਦਾ ਸੰਯੁਕਤ ਉਚਾਰਨ ਅਜੇ ਬਚਿਆ ਆਉਂਦਾ ਹੈ। ਇਸ ਆਧਾਰ ਉਤੇ ਮਾਝੀ ਦੀ ਕੇਂਦਰੀ ਪੁਜ਼ੀਸ਼ਨ ਹੇਠਾਂ ਦਿਤੇ ਉਦਾਹਰਨ ਨਾਲ ਵਧੇਰੇ ਸਪਸ਼ਟ ਹੁੰਦੀ ਹੈ।

ਸੰਸਕ੍ਰਿਤ ਵਿਚ ਤ ਤੇ ਰ, ਅਤੇ ਦ ਤੇ ਰ ਦੇ ਸੰਯੁਕਤ ਰੂਪ (ਤ੍ਰ ਅਤੇ ਦ੍ਰ) ਬੜਾ ਪ੍ਰਚਲਿਤ ਸੀ। ਲਹਿੰਦੀ ਵਿਚ ਇਹ ਸੰਯੁਕਤ ਉਚਾਰਨ ਅਜੇ ਸੂਤ੍ਰ, ਪੁਤ੍ਰ, ਨੀਂਦ੍ਰ, ਜਿੰਦ੍ਰਾ ਆਦਿ ਕੁਝ ਸ਼ਬਦਾਂ ਵਿਚ ਬਚਿਆ ਆਉਂਦਾ ਹੈ। ਮਾਝੀ ਵਿਚ ਅਜਿਹੇ ਸ਼ਬਦਾਂ ਦਾ ਅੰਤਿਮ 'ਰ' ਤਾਂ ਉਡ ਹੀ ਗਿਆ ਹੈ; ਜਿਸ 'ਰ' ਪਿਛੋਂ ਕੋਈ ਸਵਰ ਹੈ, ਉਥੇ ਰ ਉਚਾਰਨ ਵਿਚ ਕਾਇਮ ਹੈ ਪਰ ਉਹ ਸੰਯੁਕਤ ਨਹੀਂ, ਨਿਖੇੜਵਾਂ ਹੈ। ਮਲਵਈ ਵਿਚ ਨਾ ਅੰਤਿਮ 'ਰ' ਬਚਿਆ ਹੈ, ਨਾ ਹੀ ਸੁਰ ਤੋਂ ਪਹਿਲਾਂ ਆਉਣ ਵਾਲਾ ਰ ਕਾਇਮ ਰਿਹਾ ਹੈ।

| ਲਹਿੰਦੀ (ਮੁਲਤਾਨੀ) | ਮਾਝੀ ਪੁਆਧੀ | ਮਲਵਈ |
|---|---|---|
| ਚਉਤ੍ਰਾ | ਚੌਤਰਾ | ਚੌਤਾ |
| ਜੋਤ੍ਰਾ | ਜੋਤਰਾ | ਜੋਤਾ |
| ਜਿੰਦ੍ਰਾ | ਜਿੰਦਰਾ | ਜਿੰਦਾ |
| ਦਾਤ੍ਰੀ | ਦਾਤਰੀ | ਦਾਤੀ |
| ਪੋਤ੍ਰਾ | ਪੋਤਰਾ | ਪੋਤਾ |
| ਪ੍ਰਾਤ | ਪਰਾਂਤ | ਪ੍ਰਾਂਤ/ਪਰਾਤ |

**ਵਿਆਕਰਨਿਕ ਵਿਸ਼ੇਸ਼ਤਾਵਾਂ**

ਮਾਝੀ ਬੋਲ-ਚਾਲ ਵਿਚ ਭਾਸ਼ਾ ਦਾ ਸੰਯੋਗਾਤਮਿਕ (synthetic) ਰੂਪ ਅਜੇ ਕਈਆਂ ਹਾਲਤਾਂ ਵਿਚ ਬਚਿਆ ਆਉਂਦਾ ਹੈ। ਸੰਯੋਗਾਤਮਿਕ ਰੂਪ ਦਾ ਮਤਲਬ ਹੈ ਕਿਸੇ ਇਕ ਸ਼ਬਦ ਨਾਲ ਅਗੇਤਰ, ਪਿਛੇਤਰ ਆਦਿ ਲਾ ਕੇ ਅਜਿਹਾ ਭਾਵ ਪ੍ਰਗਟ ਕਰਨਾ ਜੋ ਵਿਯੋਗਾਤਮਿਕ (analytic) ਰੂਪ ਵਿਚ, ਦੋ ਜਾਂ ਵਧੇਰੇ ਸ਼ਬਦਾਂ ਨਾਲ ਪ੍ਰਗਟਾਇਆ ਜਾ ਸਕੇ; ਜਿਵੇਂ ਪੰਜਾਬੀ ਕਿਰਿਆ 'ਜਾ', ਨਾਲ ਤਿੰਨ ਪਿਛੇਤਰ (ਣ+ਗ+ਏ) ਲਾਕੇ ਸੰਯੁਕਤ ਰੂਪ 'ਜਾਣਗੇ' ਬਣਿਆ, ਪਰ ਇਸੇ ਭਾਵ ਨੂੰ ਸਪਸ਼ਟ ਕਰਨ ਲਈ ਅੰਗਰੇਜ਼ੀ ਵਿਚ ਤਿੰਨ ਜਾਂ ਘੱਟੋ ਘੱਟ ਦੋ, ਸ਼ਬਦ ਵਰਤਣੇ ਪੈਂਦੇ ਹਨ- 'ਦੇ ਵਿਲ ਗੋ' (they will go)।

ਪ੍ਰਾਚੀਨ ਭਾਸ਼ਾ ਸੰਸਕ੍ਰਿਤ ਸੰਯੋਗਾਤਮਿਕ ਸੀ ਪਿਛੋਂ ਸਮੇਂ ਦੇ ਨਾਲ, ਵਿਯੋਗਾਤਮਿਕਤਾ ਵਧਦੀ ਗਈ। ਅੱਜ ਸੰਸਕ੍ਰਿਤ ਵਿਚੋਂ ਵਿਕਸਿਤ ਹੋਈਆਂ ਭਾਸ਼ਾਵਾਂ ਕਾਫ਼ੀ ਵਿਯੋਗਾਤਮਿਕ ਹੋ ਚੁਕੀਆਂ ਹਨ; ਇਨ੍ਹਾਂ ਵਿਚੋਂ ਪੱਛਮੀ ਹਿੰਦੀ (ਜਿਸਦੀ ਇਕ ਉਪ-ਭਾਸ਼ਾ ਸਾਹਿਤਿਕ ਹਿੰਦੀ ਹੈ) ਸਭ ਤੋਂ ਵਧੇਰੇ ਵਿਯੋਗਾਤਮਿਕ ਹੈ, ਅਤੇ ਸਿੰਧੀ ਤੇ ਪੰਜਾਬੀ ਦੀ ਉਪ-ਭਾਸ਼ਾ ਲਹਿੰਦੀ, ਸਭ ਤੋਂ ਵਧੇਰੇ ਸੰਯੋਗਾਤਮਿਕ। ਲਹਿੰਦੀ ਤੇ ਕਈ ਸ਼ਬਦਾਂ ਵਿਚ ਤਾਂ ਕਰਤਾ, ਕਰਮ, ਕਿਰਿਆ ਤਿੰਨੇ ਹੀ ਇਕੋ ਥਾਂ ਪ੍ਰੋਤੇ ਹੋਏ ਹੁੰਦੇ ਹਨ, ਇਕੱਲਾ ਸ਼ਬਦ ਆਪਣੇ ਆਪ ਵਿਚ ਪੂਰਾ ਵਾਕ ਹੁੰਦਾ ਹੈ, ਜਿਵੇਂ ਮਰੇਸਨੀ (ਉਹ ਤੈਨੂੰ ਮਾਰਨਗੇ)। ਇਸ ਸ਼ਬਦ ਵਿਚ ਮੂਲ ਕਿਰਿਆ 'ਮਾਰ' ਹੈ ਜਿਸ ਦਾ 'ਮ' ਦੇ ਪਿੱਛੋਂ ਆਉਣ ਵਾਲਾ 'ਆ' (ਾ) ਛੋਟੇ ਸੁਰ ਅ (ਮੁਕਤੇ) ਵਿਚ ਬਦਲ ਗਿਆ ਹੈ (ਕਿਉਂਕਿ ਪਿੱਛੋਂ ਆਏ 'ਰ' ਨਾਲ ਦੀਰਘ ਸੁਰ 'ਏ' (ੇ) ਲੱਗਾ ਹੈ। ਇਸ ਦੇ ਨਾਲ ਚਾਰ ਪਿਛੇਤਰ ਲਗੇ ਹਨ : 'ਏ'(ੇ) ਸਕਰਮਕ ਕਿਰਿਆ (Transitive Verb) ਦਾ ਭਾਵ ਦਿੰਦਾ ਹੈ, 'ਸ' ਭਵਿਖਤ ਕਾਲ ਦਾ ਸੂਚਕ ਹੈ, –ਨ– ਤ੍ਰਿਤੀ ਪੁਰਖ ਬਹੁ-ਵਚਨ (ਉਹ) ਦਾ ਚਿੰਨ੍ਹ ਹੈ, ਅਤੇ ਅੰਤਿਮ 'ਈ' (ੀ) 'ਤੈਨੂੰ' ਦਾ ਭਾਵ ਪ੍ਰਗਟ ਕਰਦਾ ਹੈ।

ਮਾਝੀ ਲਹਿੰਦੀ ਨਾਲੋਂ ਘੱਟ, ਪਰ ਮਲਵਈ ਤੇ ਪੁਆਧੀ ਨਾਲੋਂ ਵਧੇਰੇ ਸੰਯੋਗਾਤਮਿਕ ਹੈ। ਡੋਗਰੀ ਵਿਚ ਸੰਯੋਗਾਤਮਿਕ ਤੇ ਵਿਯੋਗਾਤਮਿਕ ਰੂਪ ਰਲਵੇਂ-ਮਿਲਵੇਂ ਜਿਹੇ ਹੋ ਗਏ ਹਨ, ਪਰ ਅਸਲ ਵਿਚ ਇਹ ਵਿਯੋਗਾਤਮਿਕ ਬੋਲੀ ਹੀ ਹੈ। ਮਾਝੀ ਦੇ ਵਿਯੋਗਾਤਮਿਕ ਰੂਪਾਂ ਦੇ ਕੁਝ ਉਦਾਹਰਨ ਹੇਠਾਂ ਦਿੱਤੇ ਜਾਂਦੇ ਹਨ, ਟਾਕਰਾ ਕਰਨ ਲਈ ਨਾਲ ਮਲਵਈ ਰੂਪ ਵੀ ਲਿਖੇ ਗਏ ਹਨ :

**ਮਾਝੀ**

ਕੋਠਿਓਂ, ਘੋੜਿਓਂ, ਖੂਹੋਂ
ਕੀਤਿਆਂ ਰੱਖਿਆਂ,
ਆਇਆਂ ਗਇਆਂ,
ਬਾਨ੍ਹਵਾਂ, ਰਾਖਵਾਂ
ਹੱਥੀਂ, ਕੜ੍ਹੇ, ਕੰਨੀ ਕਾਂਟੇ
ਅੱਖੀਂ ਡਿੱਠਾ, ਕੰਨੀ ਸੁਣਿਆਂ
ਭਲਕੇ, ਪਰਸੋਂ

ਮਲਵਈ

ਕੋਠੇ ਤੋਂ/ਤੇ, ਘੋੜੇ ਤੋਂ/ਤੇ, ਖੂਹ ਥਿੱਚੋਂ/ਤੋਂ/ਤੇ ਕਰਨ ਨਾਲ/ਤੇ, ਰੱਖਣ ਨਾਲ/ਤੇ ਆਏ ਤੇ, ਗਏ ਤੇ

ਬੰਨ੍ਹਿਆਂ ਹੋਇਆ, ਰੱਖਿਆ ਹੋਇਆ.

ਹੱਥਾਂ ਥਿੱਚ ਕੜੇ, ਕੰਨਾਂ ਥਿੱਚ ਕਾਂਟੇ ,

ਅੱਖਾਂ ਨਾਲ ਦੇਖਿਆ, ਕੰਨਾਂ ਨਾਲ ਸੁਣਿਆ,

ਕੱਲ ਨੂੰ, ਪਰਸੋਂ ਨੂੰ,

ਮਾਝੀ ਦੇ ਕੁਝ ਰੂਪ ਮਲਵਈ ਦੇ ਕੁਝ ਇਲਾਕਿਆਂ ਵਿਚ ਪ੍ਰਚਲਿਤ ਹਨ, ਪਰ ਵਧੇਰੇ ਉੱਤੇ ਮਲਵਈ ਹੇਠਾਂ ਦਿੱਤੇ ਗਏ ਜਾਂ ਇਨ੍ਹਾਂ ਨਾਲ ਮਿਲਦੇ-ਜੁਲਦੇ, ਵਿਯੋਗਾਤਮਿਕ ਰੂਪ ਹੀ ਬੋਲੇ ਜਾਂਦੇ ਹਨ।

ਇਥੇ ਇਹ ਗੱਲ ਦੱਸਣ ਵਾਲੀ ਹੈ ਕਿ ਸਾਹਿਤਿਕ ਪੰਜਾਬੀ ਵਿਚ ਉੱਤੇ ਦਿੱਤੇ ਗਏ ਮਾਝੀ ਦੇ ਸੰਯੁਕਤ ਰੂਪਾਂ ਵਿਚੋਂ ਕੋਈ ਵਿਰਲਾ ਹੀ ਵਰਤਿਆ ਮਿਲਦਾ ਹੈ, ਵਧੇਰੇ ਵਿਯੋਗਾਤਮਿਕ ਰੂਪ ਹੀ ਮਿਲਦੇ ਹਨ।

ਸੰਯੋਗਾਤਮਿਕਤਾ ਦੇ ਪੱਖ ਤੋਂ ਵੀ ਮਾਝੀ ਦੀ ਸਥਿਤੀ ਠੀਕ ਕੇਂਦਰੀ ਹੈ, ਇਸ ਦੇ ਪੱਛਮ ਵਲ ਲਹਿੰਦੀ ਇਸ ਨਾਲੋਂ ਵਧੇਰੇ ਸੰਯੋਗਾਤਮਿਕ ਹੈ ਤੇ ਪੂਰਬ ਵਲ ਮਲਵਈ ਤੇ ਪੁਆਧੀ ਘਟ ਸੰਯੋਗਾਤਮਿਕ ਹਨ।

ਲਹਿੰਦੀ ਵਿਚ ਪੜਨਾਵੀਂ-ਪਿਛੇਤਰਾਂ (Pronominal Suffixes) ਦੀ ਖੁਲ੍ਹੀ ਵਰਤੋਂ ਹੁੰਦੀ ਹੈ, ਅਰਥਾਤ ਪੜਨਾਂਵ ਵਰਤਣ ਦੀ ਥਾਂ, ਕਿਰਿਆ ਜਾਂ ਕਿਸੇ ਹੋਰ ਸ਼ਬਦ ਨਾਲ ਕੋਈ ਪਿਛੇਤਰ ਲਾ ਕੇ ਉਸ ਤੋਂ ਪੜਨਾਂਵ ਦਾ ਕੰਮ ਲਿਆ ਜਾਂਦਾ ਹੈ।

"......ਮੈਨੂੰ ਜੋਗ ਕੀਤੋਈ" ਵਿਚ 'ਕੀਤੋਈ' ਨਾਲ ਅੰਤਿਮ 'ਈ' ਨ ਹੁੰਦੀ ਤਾਂ ਕਹਿਣਾ ਪੈਂਦਾ 'ਤੂੰ ਮੈਨੂੰ ਜੋਗ ਕੀਤਾ' ਇੰਝ 'ਈ' ਦੂਤੀ ਪੁਰਖ ਇਕ ਵਚਨ (ਤੂੰ ਦਾ ਪੜਨਾਵੀਂ ਪਿਛੇਤਰ ਹੈ। ਲਹਿੰਦੀ ਵਿਚ ਹੋਰ ਵੀ ਕਈ ਪੜਨਾਵੀਂ ਪਿਛੇਤਰ ਪ੍ਰਚਲਿਤ ਹਨ। ਮਾਝੀ-ਬੋਲ-ਚਾਲ ਵਿਚ ਵੀ ਘੱਟੋ ਘੱਟ ਚਾਰ ਪੜਨਾਵੀਂ-ਪਿਛੇਤਰ ਜ਼ਰੂਰ ਹਨ :

"ਕੀ ਆਖਿਆਈ?" (ਤੂੰ ਕੀ ਆਖਿਆ ਏ);

"ਕੀ ਆਖਿਆ ਜੇ ?" (ਤੁਸਾਂ ਕੀ (ਆਖਿਆ ਏ)।

ਪਹਿਲੇ ਵਾਕ ਵਿਚ 'ਆਖਿਆਈ' ਦੀ ਅੰਤਿਮ 'ਈ' 'ਤੂੰ' ਦੀ ਥਾਂ ਆਉਣ ਵਾਲਾ ਪਿਛੇਤਰ ਹੈ ਅਤੇ ਦੂਜੇ ਵਾਕ ਵਿਚ ਅੰਤਿਮ 'ਜੇ' 'ਤੁਸੀਂ' ਲਈ ਵਰਤਿਆ ਜਾਣ ਵਾਲਾ ਪਿਛੇਤਰ ਹੈ। ਇਵੇਂ ਹੀ 'ਉਹ' (ਤ੍ਰਿਤੀ ਪੁਰਖ ਇਕ ਵਚਨ) ਲਈ 'ਸੁ' ਤੇ ਤ੍ਰਿਤੀ ਪੁਰਖ ਬਹੁ ਵਚਨ ਲਈ 'ਨ' ਪੜਨਾਵੀਂ ਪਿਛੇਤਰਾਂ ਦੇ ਰੂਪ ਵਿਚ ਵਰਤੇ ਜਾਂਦੇ ਹਨ।

ਮਲਵਈ, ਪੁਆਧੀ ਤੇ ਡੋਗਰੀ ਵਿਚ ਇਹ ਪਿਛੇਤਰ ਨਹੀਂ ਮਿਲਦੇ। ਸਾਹਿਤਿਕ ਪੰਜਾਬੀ ਵਿਚ ਵੀ ਇਨ੍ਹਾਂ ਦੀ ਵਰਤੋਂ ਨਹੀਂ ਕੀਤੀ ਜਾਂਦੀ। ਪਰ ਲਹਿੰਦੀ ਦੀ ਇਹ ਉੱਘੀ ਵਿਸ਼ੇਸ਼ਤਾ, ਸੀਮਿਤ ਰੂਪ ਵਿਚ, ਮਾਝੀ ਨੇ ਜ਼ਰੂਰ ਅਪਣਾਈ ਹੋਈ ਹੈ।

ਲਹਿੰਦੀ ਵਿਚ ਕੁਝ ਇਸਤ੍ਰੀ ਲਿੰਗ ਨਾਵਾਂ ਦਾ ਬਹੁ ਵਚਨ ਪਿਛੇ 'ਈ' ( ੀ) ਲਾ ਕੇ

ਬਣਾਇਆ ਜਾਂਦਾ ਹੈ, ਜਿਵੇਂ 'ਗੱਢ' (ਗੰਢ) ਤੋਂ 'ਗੱਢੀਂ', 'ਕਪਾਹ' ਤੋਂ 'ਕਪਾਹੀਂ', 'ਨਾਹਰ' (ਨਹਿਰ) ਤੋਂ 'ਨਾਹਰੀਂ'। ਮਾਝੀ ਵਿਚ ਵੀ ਕੁਝ ਥੋੜ੍ਹੇ ਜਿਹੇ ਇਸਤਰੀ ਲਿੰਗ ਨਾਵਾਂ ਦੇ ਅਜਿਹੇ ਬਹੁ ਵਚਨ ਮਿਲਦੇ ਹਨ, ਜਿਵੇਂ 'ਮੱਝੀਂ', 'ਅੱਖੀ' ਆਦਿ। ਪਰ ਮਲਵਈ ਤੇ ਪੁਆਧੀ ਵਿਚ ਇਹ ਰੂਪ ਮੌਜੂਦ ਨਹੀਂ।

ਪੰਜਾਬੀ ਦੇ ਭੂਤ ਕ੍ਰਿਦੰਤ past participle ਦਾ ਆਮ ਰੂਪ 'ਇਆ' ਅੰਤਿਕ ਹੈ–ਰੱਖਿਆ, ਚੁੱਕਿਆ, ਪੜ੍ਹਿਆ, ਸੁਣਿਆ, ਆਦਿ। ਪਰ ਮਾਝੀ ਵਿਚ ਕਈ ਅਜਿਹੇ ਭੂਤ ਕ੍ਰਿਦੰਤ ਵੀ ਹਨ ਜਿਨ੍ਹਾਂ ਨੂੰ ਅਨਿਯਮਿਤ irregular ਕਿਹਾ ਜਾਂਦਾ ਹੈ : ਪੀਤਾ, ਕੀਤਾ, ਸੀਤਾ ਸੁੱਤਾ, ਦਿੱਤਾ, ਡਿੱਠਾ, ਨੱਠਾ, ਰਿੱਧਾ, ਗੁਧਾ, ਬੱਧਾ, ਵਿੱਧਾ, ਲੱਭਾ, ਭੱਜਾ ਆਦਿ। ਅਜਿਹੇ ਰੂਪ ਪਾਕ੍ਰਿਤਾਂ ਵਿਚ ਪ੍ਰਚਲਿਤ ਸਨ ਅਤੇ ਇਹ ਅਨਿਯਮਿਤ ਰੂਪ, ਵਾਸਤਵ ਵਿਚ, ਪ੍ਰਾਚੀਨ (ਪ੍ਰਾਕ੍ਰਿਤ) ਰੂਪਾਂ ਦੇ ਵਧੇਰੇ ਨੇੜੇ ਹਨ, ਇਸ ਲਈ ਇਨ੍ਹਾਂ ਨੂੰ 'ਪ੍ਰਾਚੀਨ ਰੂਪ' ਕਹਿਣਾ ਉਚਿਤ ਹੋਵੇਗਾ।

ਅਜਿਹੇ ਪ੍ਰਾਚੀਨ ਰੂਪ ਲਹਿੰਦੀ ਵਿਚ ਹੋਰ ਵੀ ਵਧੇਰੇ ਹਨ; ਉਪਰੋਕਤ ਕ੍ਰਿਦੰਤਾਂ ਤੋਂ ਇਲਾਵਾ ਕਮੱਤਾ, (ਕਮਾਇਆ), ਲਿੱਤਾ (ਲਿੰਬਿਆ), ਓਵੁੱਠਾ (ਵਰ੍ਹਿਆ), ਰੁੱਠਾ, (ਰੁੱਸਿਆ), ਭੰਨਾ, (ਦੌੜਿਆ), ਰੁੰਨਾ (ਰੋਇਆ) ਤੇ ਕਈ ਹੋਰ ਅਜਿਹੇ ਕ੍ਰਿਦੰਤ ਆਮ ਵਰਤੇ ਜਾਂਦੇ ਹਨ। ਪਰ ਮਲਵਈ ਵਿਚ ਅਜਿਹੇ ਪ੍ਰਾਚੀਨ ਰੂਪ ਵਾਲੇ ਕ੍ਰਿਦੰਤ ਬਹੁਤ ਘੱਟ ਹਨ ਅਤੇ ਪੁਆਧੀ ਵਿਚ ਮਲਵਈ ਤੋਂ ਵੀ ਘੱਟ। ਇਨ੍ਹਾਂ ਦੋਹਾਂ ਬੋਲੀਆਂ ਵਿਚ 'ਕੀਤਾ' ਦੀ ਥਾਂ 'ਕਰਿਆ', 'ਗੁੱਧਾ' ਲਈ 'ਗੁੰਨ੍ਹਿਆ', 'ਰਿੱਧਾ' ਲਈ 'ਰਿੰਨ੍ਹਿਆ' ਆਦਿ ਨਿਯਮਿਤ ਅੰਤਕੇ (–ਇਆ) ਵਾਲੇ ਕ੍ਰਿਦੰਤ ਮਿਲਦੇ ਹਨ। ਡੋਗਰੀ ਵਿਚ ਵੀ ਪ੍ਰਾਚੀਨ ਰੂਪ ਘੱਟ ਹੀ ਹਨ। ਸਾਹਿਤਿਕ ਪੰਜਾਬੀ ਵਿਚ ਭਾਵੇਂ ਪ੍ਰਾਚੀਨ ਰੂਪ ਵਾਲੇ ਕ੍ਰਿਦੰਤ ਮਲਵਈ ਤੇ ਪੁਆਧੀ ਨਾਲੋਂ ਵਧੇਰੇ ਵਰਤੇ ਜਾਂਦੇ ਹਨ। ਪਰ ਮਾਝੀ ਨਾਲੋਂ ਬਹੁਤ ਘਟ ਹਨ।

ਇਸ ਪੱਖ ਤੋਂ ਵੀ ਮਾਝੀ 'ਵਿਚਾਲੇ' ਵਾਲੀ ਭਾਸ਼ਾ ਹੀ ਸਿੱਧ ਹੁੰਦੀ ਹੈ–ਲਹਿੰਦੀ ਵਿਚ ਪ੍ਰਾਚੀਨ ਰੂਪ ਮਾਝੀ ਨਾਲੋਂ ਜ਼ਿਆਦਾ ਹਨ, ਡੋਗਰੀ ਵਿਚ ਮਾਝੀ ਨਾਲੋਂ ਘੱਟ, ਮਲਵਈ ਤੇ ਪੁਆਧੀ ਵਿਚ ਹੋਰ ਵੀ ਥੋੜ੍ਹੇ।

ਲਹਿੰਦੀ ਵਿਚ ਸਕਰਮਿਕ ਕਿਰਿਆਵਾਂ ਦੇ ਕਰਮਵਾਚ (passive voice) ਵਾਲੇ ਰੂਪ ਆਮ ਮਿਲਦੇ ਹਨ, ਜਿਵੇਂ ਮੁਲਤਾਨੀ : ਕਣਕ ਵਢੀਂਦੀ ਪਈ ਏ (ਕਣਕ ਵੱਢੀ ਜਾ ਰਹੀ ਹੈ),

ਚਿੱਠੀ ਲਿਖੀਂਦੀ ਪਈ ਹਾਈ (ਚਿੱਠੀ ਲਿਖੀ ਜਾ ਰਹੀ ਸੀ),

ਉਹ ਮ੍ਰੀਂਦਾ ਪਿਆ ਹੋਸੀ (ਉਹ ਮਾਰਿਆ ਜਾ ਰਿਹਾ ਹੋਵੇਗਾ)।

ਮਾਝੀ ਵਿਚ ਵੀ ਸਕਰਮਕ ਕਿਰਿਆਵਾਂ ਦਾ ਅਜਿਹਾ ਹੀ ਕਰਮਵਾਚੀ ਰੂਪ ਮਿਲਦਾ ਹੈ :

ਕਣਕ ਵੱਢੀਂਦੀ ਹੈ,

ਮੱਝ ਚੋਈਂਦੀ ਸੀ,

ਘੋੜੀ ਇਥੇ ਬੰਨ੍ਹੀਂਦੀ ਸੀ।

ਲਹਿੰਦੀ ਤੇ ਮਾਝੀ ਦੀਆਂ ਕਰਮਵਾਚੀ ਕਿਰਿਆਵਾਂ ਦੇ ਰੂਪ ਵਿਚ ਤਾਂ ਕੁਝ ਅੰਤਰ ਅਵੱਸ਼ ਹੈ ਪਰ ਦੋਹਾਂ ਬੋਲੀਆਂ ਵਿਚ ਇਹ ਰੂਪ ਮਿਲਦੇ ਹਨ, ਲਹਿੰਦੀ ਵਿਚ ਬਹੁਤ ਜ਼ਿਆਦਾ, ਮਾਝੀ ਵਿਚ ਉਸ ਤੋਂ ਘੱਟ। ਪਰ ਮਲਵਈ ਤੇ ਪੁਆਧੀ ਵਿਚ ਬਿਲਕੁਲ ਨਹੀਂ। ਸਾਹਿਤਿਕ ਪੰਜਾਬੀ

ਵਿਚ ਵੀ ਮਾਝੀ ਦੇ ਅਜਿਹੇ ਰੂਪ ਨਹੀਂ ਅਪਨਾਏ ਗਏ।

ਲਹਿੰਦੀ ਵਿਚ ਭਵਿਖਤ ਕਾਲ ਦੀ ਕਿਰਿਆ ਦਾ 'ਸ' ਵਾਲਾ ਰੂਪ ਪ੍ਰਚਲਿਤ ਹੈ, ਜਿਵੇਂ 'ਕਰਸਾ' 'ਕਰੇਸਾਂ', 'ਆਸੀ', ਆਵਸੀ,/ ਆਦਿ। ਮਾਝੀ ਵਿਚ 'ਗ' ਵਾਲਾ ਰੂਪ ਵਰਤਿਆ ਜਾਂਦਾ ਹੈ–'ਕਰਾਂਗਾ', 'ਆਵੇਗਾ' ਆਦਿ। ਪੰਜਾਬੀ ਦਾ ਆਪਣਾ ਭਵਿਖਤ ਰੂਪ 'ਸ' ਵਾਲਾ ਹੀ ਹੈ; ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਧਿਕਤਰ ਇਹੋ 'ਸ' ਵਾਲਾ ਰੂਪ ਹੀ ਮਿਲਦਾ ਹੈ, 'ਗ' ਵਾਲਾ ਰੂਪ ਬਹੁਤ ਘੱਟ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਹੀ ਨਹੀਂ, ਸਗੋਂ ਗੁਰੂ ਅੰਗਦ ਦੇਵ, ਗੁਰੂ ਅਮਰਦਾਸ, ਗੁਰੂ ਰਾਮ ਦਾਸ, ਗੁਰੂ ਅਰਜਨ ਦੇਵ, ਭਾਈ ਗੁਰਦਾਸ, ਸੱਤਾ ਬਲਵੰਡ ਸਭਨਾ ਦੀ ਬੋਲੀ ਵਿਚ 'ਸ' ਵਾਲੇ ਰੂਪ ਦੀ ਬਹੁਲਤਾ ਹੈ, ਤੇ 'ਗ' ਵਾਲਾ ਰੂਪ ਕਿਤੇ ਵਿਰਲਾ ਹੀ ਮਿਲਦਾ ਹੈ, ਭਾਵੇਂ ਇਨ੍ਹਾਂ ਸਭਨਾਂ ਦੀ ਮਾਤ-ਭਾਸ਼ਾ ਮਾਝੀ ਹੀ ਸੀ।

ਪਰ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਹੋ ਚੁਕੇ ਭਗਤ ਕਬੀਰ ਜੀ ਦੀ ਬਾਣੀ ਵਿਚ 'ਗ' ਵਾਲਾ ਰੂਪ ਹੀ ਆਉਂਦਾ ਹੈ, ਜਿਸ ਦਾ ਭਾਵ ਇਹ ਹੋਇਆ ਕਿ ਹਿੰਦੀ ਵਿਚ ਇਸ ਪ੍ਰਕਿਰਿਆ ਦਾ 'ਗ' ਵਾਲਾ ਰੂਪ ਬਹੁਤ ਪਹਿਲਾਂ ਬਣ ਚੁੱਕਾ ਸੀ। ਹਿੰਦੀ ਵਿਚੋਂ ਇਹ ਰੂਪ ਨਾਲ ਲਗਦੀ ਪੰਜਾਬੀ ਦੀ ਉਪ-ਬੋਲੀ ਮਲਵਈ ਵਿਚ ਆਇਆ, ਤੇ ਮਲਵਈ ਵਿਚੋਂ ਹੌਲੀ-ਹੌਲੀ ਮਾਝੀ ਵਿਚ ਪੁੱਜ ਗਿਆ। ਮਤਲਬ ਇਹ ਕਿ ਭਵਿਖਤ ਦਾ ਅਜੋਕਾ ਰੂਪ ਮਾਝੀ ਨੇ ਮਲਵਈ ਕੋਲੋਂ ਲਿਆ ਹੈ। ਡੋਗਰੀ ਵਿਚ ਵੀ 'ਗ' ਵਾਲਾ ਰੂਪ ਹੀ ਪ੍ਰਚਲਿਤ ਹੈ, ਪਰ ਲਹਿੰਦੀ ਨੇ ਆਪਣਾ ਮੂਲ ਪੰਜਾਬੀ ਰੂਪ ਹੀ ਸੰਭਾਲੀ ਰਖਿਆ ਹੈ।

ਇਵੇਂ ਹੀ ਕਰਤਾ ਕਾਰਕ ਦਾ ਸੰਬੰਧਕ 'ਨੇ' ਵੀ ਮਲਵਈ ਵਿਚੋਂ ਹੁੰਦਾ ਹੋਇਆ ਹੀ ਮਾਝੀ ਵਿਚ ਪੁੱਜਾ ਹੈ। ਪੁਰਾਣੀ ਪੰਜਾਬੀ ਵਿਚ ਇਹ ਸੰਬੰਧਕ ਨਹੀਂ ਸੀ ਵਰਤਿਆ ਜਾਂਦਾ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਕਿਤੇ ਨਹੀਂ ਆਇਆ। ਪਿੱਛੋਂ ਆ ਕੇ ਗੁਰੂ ਗੋਬਿੰਦ ਸਿੰਘ ਜੀ ਦੀ ਪੰਜਾਬੀ ਰਚਨਾ 'ਚੰਡੀ ਦੀ ਵਾਰ' ਵਿਚ 'ਨੇ' ਦੋ ਵਾਰੀ ਵਰਤਿਆ ਗਿਆ ਹੈ। ਅੱਜ ਇਹ ਮਾਝੀ, ਮਲਵਈ ਤੇ ਪੁਆਧੀ ਵਿਚ ਸਕਰਮਿਕ ਕਿਰਿਆਵਾਂ ਦੇ ਭੂਤ ਕਾਲ ਵਿਚ ਵਰਤਿਆ ਜਾਂਦਾ ਹੈ। ਡੋਗਰੀ ਦੇ ਕੁਝ ਇਲਾਕਿਆਂ ਵਿਚ ਇਹ ਪ੍ਰਚਲਿਤ ਹੈ, ਕੁਝ ਵਿਚ ਨਹੀਂ। ਲਹਿੰਦੀ ਵਿਚ ਇਸ ਦੀ ਵਰਤੋਂ ਨਹੀਂ ਹੁੰਦੀ।

ਪੱਛਮੀ ਹਿੰਦੀ ਦੀਆਂ ਸਾਰੀਆਂ ਉਪਭਾਸ਼ਾਵਾਂ ਵਿਚ 'ਨੇ' ਮੌਜੂਦ ਹੈ, ਤੇ ਪੰਜਾਬੀ ਨਾਲੋਂ ਪਹਿਲਾਂ ਇਸ ਦੀ ਵਰਤੋਂ ਪੱਛਮੀ ਹਿੰਦੀ ਵਿਚ ਅਰੰਭ ਹੋਈ। ਇੰਞ ਉਪਰੋਕਤ 'ਗ' ਵਾਲੇ ਰੂਪ ਵਾਂਗ, 'ਨੇ' ਵੀ ਮਾਝੀ ਨੂੰ ਮਲਵਈ ਕੋਲੋਂ ਹੀ ਮਿਲਿਆ ਹੈ।

ਇਕ ਹੋਰ ਵਿਆਕਰਨਿਕ ਵਿਸ਼ੇਸ਼ਤਾ ਜੋ ਮਾਝੀ ਨੂੰ ਮਲਵਈ ਕੋਲੋਂ ਮਿਲੀ ਪ੍ਰਤੀਤ ਹੁੰਦੀ ਹੈ, ਉਹ 'ਮੇਰਾ'! 'ਤੇਰਾ' ਦਾ ਸੰਬੰਧਕੀ ਪਿਛੇਤਰ 'ਰਾ' ਹੈ। ਭਾਵੇਂ ਇਸ ਬਾਰੇ ਪੂਰੇ ਵਿਸ਼ਵਾਸ ਨਾਲ ਕੁਝ ਨਹੀਂ ਕਿਹਾ ਜਾ ਸਕਦਾ, ਪਰ ਜਾਪਦਾ ਇਹ ਹੈ ਕਿ ਇਹ 'ਰਾ' ਵੀ ਪਹਿਲਾਂ ਹਿੰਦੀ ਵਿਚ ਵਿਕਸਿਤ ਹੋਇਆ, ਜਿੱਥੋਂ ਇਹ ਮਲਵਈ ਵਿਚ ਆਇਆ, ਤੇ ਮਲਵਈ ਤੋਂ ਮਾਝੀ ਨੇ ਲਿਆ। ਪੰਜਾਬੀ ਦਾ ਆਪਣਾ ਪਿਛੇਤਰ ਲਹਿੰਦੀ ਵਾਲਾ 'ਡਾ' (ਮੈਂਡਾ, ਤੈਂਡਾ, ਸਾਡਾ, ਤੁਸਾਡਾ ਵਿਚ) ਹੀ ਹੈ। 'ਰਾ' ਭਾਵੇਂ ਪਹਿਲਾਂ ਹਿੰਦੀ ਵਿਚ ਬਣਿਆ ਜਾਂ ਮਲਵਈ ਵਿਚ ਤੇ ਭਾਵੇਂ

ਮਲਵਈ ਤੇ ਹਿੰਦੀ ਵਿਚ ਇਕੋ ਵੇਲੇ, ਮਾਝੀ ਨੇ ਇਹ ਮਲਵਈ ਕੋਲੋਂ ਹੀ ਲਿਆ ਹੈ।

ਸਾਹਿਤਿਕ ਪੰਜਾਬੀ ਵਿਚ ਭਵਿਖਤ ਦੀ ਕਿਰਿਆ ਦਾ 'ਗ' ਵਾਲਾ ਰੂਪ ਹੀ ਵਰਤਿਆ ਜਾਂਦਾ ਹੈ ਤੇ ਸੰਬੰਧਕ 'ਨੇ' ਦੀ ਵੀ ਅਵਸ਼ ਵਰਤੋਂ ਹੁੰਦੀ ਹੈ। ਭਾਵੇਂ ਪਾਕਿਸਤਾਨ ਦੀ ਬੋਲੀ ਮੁਖ ਰੂਪ ਵਿਚ ਲਹਿੰਦੀ ਹੈ, ਪਰ ਅੱਜ ਪਾਕਿਸਤਾਨ ਵਿਚ ਰਚੇ ਜਾ ਰਹੇ ਪੰਜਾਬੀ ਸਾਹਿਤ ਦੀ ਭਾਸ਼ਾ ਦਾ ਰੂਪ ਲਹਿੰਦੀ ਦੀ ਥਾਂ ਪੂਰਬੀ ਪੰਜਾਬੀ ਦੇ ਵਧੇਰੇ ਨੇੜੇ ਹੈ, ਉਸ ਵਿਚ ਪੂਰਬੀ ਪੰਜਾਬੀ ਦਾ 'ਗ' ਵਾਲਾ ਭਵਿਖਤ ਪ੍ਰਚਲਿਤ ਹੈ, ਅਤੇ ਸੰਬੰਧਕ 'ਨੇ' ਦੀ ਵਰਤੋਂ ਵੀ ਪੂਰਬੀ ਪੰਜਾਬੀ ਵਾਂਗ ਹੀ ਹੁੰਦੀ ਹੈ।

ਮਾਝੀ ਤੇ ਪੰਜਾਬੀ ਦੀਆਂ ਹੋਰਨਾਂ ਉਪਭਾਸ਼ਾਵਾਂ ਦੇ ਕੁਝ ਮੋਟੇ ਲੱਛਣ ਦੱਸ ਕੇ ਹੁਣ ਅਸੀਂ ਮਾਝੀ ਨੂੰ ਪ੍ਰਮਾਣਿਕ ਭਾਨਾ ਮੰਨਣ ਦੇ ਕਾਰਣਾਂ ਦੀ ਪੜਚੋਲ ਕਰਦੇ ਹਾਂ। ਇਸ ਦੇ ਮੁੱਖ ਕਾਰਨ ਇਹ ਹਨ :

1. ਪਰੰਪਰਾ ਤੋਂ ਮਾਝੀ ਨੂੰ ਹੀ ਪੰਜਾਬੀ ਦਾ ਪ੍ਰਮਾਣਿਕ ਰੂਪ ਮੰਨੀਂਦਾ ਆ ਰਿਹਾ ਹੈ।

2. ਭੂਗੋਲਿਕ ਪੱਖ ਤੋਂ ਮਾਝੀ ਪੰਜਾਬੀ ਦੀ ਕੇਂਦਰੀ ਉਪ-ਬੋਲੀ ਹੈ।

3. ਪਰ ਸਭ ਤੋਂ ਵਧੇਰੇ ਵਜ਼ਨ ਵਾਲਾ ਕਾਰਨ ਇਹ ਹੈ ਕਿ ਮਾਝੀ ਦੀ ਜੋ ਸਾਂਝ ਪੰਜਾਬੀ ਦੀਆਂ ਦੂਜੀਆਂ ਸਾਰੀਆਂ ਉਪ-ਭਾਸ਼ਾਵਾਂ ਜਾਂ ਉਪ-ਬੋਲੀਆਂ ਨਾਲ ਹੈ, ਉਹ ਹੋਰ ਕਿਸੇ ਉਪ-ਭਾਸ਼ਾ ਦੀ ਨਹੀਂ। ਮਾਝੀ ਵਿਚ ਪੰਜਾਬੀ ਦੀਆਂ ਸਾਰੀਆਂ ਹੀ ਉਪ-ਬੋਲੀਆਂ ਦੇ ਉਘੇ ਗੁਣਾਂ ਦਾ ਅੰਸ਼ ਮਿਲਦਾ ਹੈ–ਡੋਗਰੀ ਦੀ 'ਸੁਰ' (tone); ਲਹਿੰਦੀ ਦੇ ਪੜਨਾਵੀਂ ਪਿਛੇਤਰ, ਕਿਰਿਆਵਾਂ ਦਾ ਕਰਮ ਵਾਚੀ ਰੂਪ, ਇਸਤ੍ਰੀ ਲਿੰਗ ਕਿਰਿਆਵਾਂ ਦਾ–'ਈਂ' ਵਾਲਾ ਬਹੁ ਵਚਨ; ਮਲਵਈ ਦਾ 'ਗ' ਵਾਲਾ ਭਵਿਖਤ ਰੂਪ, ਸੰਬੰਧਕ 'ਨੇ' ਤੇ 'ਮੇਰਾ, ਤੇਰਾ, ਦਾ 'ਰਾ' ਸਭ ਮਾਝੀ ਵਿਚ ਮਿਲ ਹਨ।

ਮਾਝੀ ਵਿਚ ਮਲਵਈ ਤੇ ਪੁਆਧੀ ਦੀ ਵਿਯੋਗਾਤਮਿਕਤਾ ਅਤੇ ਲਹਿੰਦੀ ਦੀ ਸੰਯੋਗਾਤਮਿਕਤਾ ਦਾ ਸੁਮੇਲ ਹੈ।

ਇੰਞ ਮਾਝੀ ਹੀ ਇਕ ਐਸੀ ਬੋਲੀ ਹੈ, ਜੋ ਇਕ ਵਿਚੋਲੇ ਵਾਂਗ ਪੰਜਾਬੀ ਦੀਆਂ ਉਪ-ਭਾਸ਼ਾਵਾਂ ਦਾ ਇਕ ਦੂਜੀ ਨਾਲ ਨਾਤਾ ਕਾਇਮ ਕਰਦੀ ਹੈ, ਤੇ ਕਾਇਮ ਰਖਦੀ ਹੈ। ਜੇ ਮਾਝੀ ਦੀ ਥਾਂ ਮਲਵਈ ਨੂੰ ਪ੍ਰਮਾਣਿਕ ਪੰਜਾਬੀ ਮੰਨ ਲਈਏ, ਤਾਂ ਫਿਰ ਲਹਿੰਦੀ ਤੇ ਡੋਗਰੀ ਨੂੰ ਪੰਜਾਬੀ ਤੁੋਂ ਵਖਰੀਆਂ ਭਾਸ਼ਾਵਾਂ ਮੰਨਣਾ ਪਵੇਗਾ, ਕਿਉਂਕਿ ਲਹਿੰਦੀ ਜਾਂ ਡੋਗਰੀ ਦਾ ਮਲਵਈ ਨਾਲੋਂ ਚੋਖਾ ਫ਼ਰਕ ਹੈ। ਇਸ ਦੇ ਉਲਟ ਜੇ ਲਹਿੰਦੀ ਨੂੰ ਸਟੈਂਡਰਡ ਪੰਜਾਬੀ ਗਿਣੀਏ ਤਾਂ ਮਲਵਈ ਜਾਂ ਘੱਟੋ ਘੱਟ ਪੁਆਧੀ ਤਾਂ ਅਵੱਸ਼ ਹੀ, ਪੰਜਾਬੀ ਤੋਂ ਬਾਹਿਰ ਨਿਕਲ ਜਾਏਗੀ। ਮਾਝੀ ਨੂੰ ਪ੍ਰਮਾਣਿਕ ਰੂਪ ਮੰਨਣ ਨਾਲ ਹੀ, ਪੁਆਧੀ, ਮਲਵਈ, ਲਹਿੰਦੀ, ਡੋਗਰੀ, ਸਾਰੀਆਂ ਪੰਜਾਬੀ ਦੇ ਘੇਰੇ ਵਿਚ ਰਹਿ ਸਕਦੀਆਂ ਹਨ; ਕਿਉਂਕਿ ਇਨ੍ਹਾਂ ਦੀ ਆਪਸ ਵਿਚ ਦੀ ਸਾਂਝ ਮਾਝੀ ਦੇ ਰਾਹੀਂ ਹੀ ਕਾਇਮ ਹੈ।

# ਪੰਜਾਬੀ ਉੱਤੇ 'ਮੁੰਡਾ-ਭਾਸ਼ਾ' ਦਾ ਪ੍ਰਭਾਵ

ਭਾਰਤ ਦੇ ਆਦਿ ਵਾਸੀਆਂ ਵਿਚ ਮੁੰਡਾ ਜਾਤੀ ਦੇ ਲੋਕਾਂ ਦਾ ਪ੍ਰਮੁੱਖ ਸਥਾਨ ਹੈ। ਭਾਰਤ ਦੇ ਪ੍ਰਾਚੀਨ ਸਾਹਿਤ ਵਿਚ ਇਨ੍ਹਾਂ ਨੂੰ 'ਨਿਸ਼ਾਦ' ਅਤੇ 'ਕੋਲ' ਕਿਹਾ ਗਿਆ ਹੈ। ਸ਼ਬਦ 'ਕੋਲ' ਦੇ ਮੂਲ ਸੰਸਕ੍ਰਿਤ ਅਰਥ 'ਸੂਰ' ਹਨ; ਜਾਪਦਾ ਹੈ ਆਰੀਆ ਲੋਕਾਂ ਨੇ ਘਿਰਨਾਂ ਦੀ ਭਾਵਨਾ ਵਿਚ ਇਨ੍ਹਾਂ ਨੂੰ 'ਕੋਲ' ਕਹਿਣਾ ਅਰੰਭ ਕਰ ਦਿੱਤਾ ਹੋਵੇਗਾ। ਸੰਸਕ੍ਰਿਤ ਦੇ ਪ੍ਰਸਿੱਧ ਜਰਮਨ ਵਿਦਵਾਨ ਮੈਕਸਮੂਲਰ ਨੇ 'ਕੋਲ' ਸ਼ਬਦ ਵਿਚ ਭਰੀ ਕੁੜੱਤਣ ਨੂੰ ਤਾੜਕੇ ਇਸ ਜਾਤੀ ਦਾ ਨਾਮ 'ਮੁੰਡਾ' ਰੱਖ ਦਿੱਤਾ। 'ਮੁੰਡਾ' ਇਨ੍ਹਾਂ ਦੀ ਆਪਣੀ ਭਾਸ਼ਾ ਦਾ ਸ਼ਬਦ ਹੈ, ਅਤੇ ਇਸ ਦਾ ਅਰਥ ਹੈ, 'ਮੁਖੀਆ', 'ਸਰਦਾਰ' ਅਥਵਾ 'ਸਿਰਕੱਢ ਜ਼ਿਮੀਂਦਾਰ'।

ਆਰੀਆਂ ਦੇ ਭਾਰਤ-ਪ੍ਰਵੇਸ਼ ਤੋਂ ਪਹਿਲਾਂ ਮੁੰਡਾ ਜਾਤੀ ਸਾਰੇ ਉੱਤਰ-ਪੱਛਮੀ ਭਾਰਤ ਵਿਚ ਖਿਲਰੀ ਹੋਈ ਸੀ। ਪਰ ਅੱਜ ਇਨ੍ਹਾਂ ਦੀ ਇਕੱਤ੍ਰਿਤ ਵਸੋਂ ਛੋਟਾ ਨਾਗਪੁਰ, ਸੰਥਾਲ ਪਰਗਣਾ ਤੇ ਆਸਾਮ ਦੇ ਚਾਹ ਦੇ ਬਾਗਾਂ ਵਿਚ ਮਿਲਦੀ ਹੈ। ਬੰਗਾਲ, ਬਿਹਾਰ ਤੇ ਆਂਧਰਾ ਦੇ ਕੁਝ ਹੋਰ ਇਲਾਕਿਆਂ ਵਿਚ ਵੀ ਮੁੰਡਾ ਜਾਤੀ ਦੇ ਕਬੀਲੇ ਖਿਲਰੇ ਹੋਏ ਹਨ, ਜੋ ਅਜੇ ਤਕ ਆਰੀਆ ਜਾਂ ਦਰਾਵੜ ਵਸਨੀਕਾਂ ਤੋਂ ਦੂਰ ਰਹਿ ਕੇ ਆਪਣੀ ਵੱਖਰੀ ਭਾਸ਼ਾ ਅਤੇ ਪੁਰਾਤਨ ਢੰਗ ਦੀ ਰਹਿਣੀ ਬਹਿਣੀ ਨੂੰ ਬਚਾਈ ਆ ਰਹੇ ਹਨ। ਡਾਕਟਰ ਗ੍ਰੀਅਰਸਨ ਨੇ ਅਜੋਕੇ ਹਿਮਾਚਲ ਪ੍ਰਦੇਸ਼ ਦੇ ਕੁਝ ਪਹਾੜੀ ਖੇਤਰ ਵਿਚ ਵੀ ਮੁੰਡਾ ਵਸੋਂ ਦੀਆਂ ਟੁਕੜੀਆਂ ਦੱਸੀਆਂ ਹਨ। ਪਰ ਮੁੰਡਾ ਲੋਕਾਂ ਦਾ ਵੱਡਾ ਗੜ੍ਹ ਛੋਟਾ ਨਾਗਪੁਰ ਹੀ ਹੈ।

ਦੂਰ-ਦਰਾਡੇ ਇਲਾਕਿਆਂ ਵਿਚ ਖਿਲਰ ਜਾਣ ਕਰਕੇ, ਇਨ੍ਹਾਂ ਦੀ ਮੂਲ ਭਾਸ਼ਾ ਦੀਆਂ ਕਈ ਛੋਟੀਆਂ-ਛੋਟੀਆਂ ਬੋਲੀਆਂ ਬਣ ਗਈਆਂ ਹਨ, ਜਿਨ੍ਹਾਂ ਵਿਚੋਂ 'ਸੰਥਾਲੀ', 'ਮੁੰਡਾਰੀ' ਤੇ 'ਹੋ' ਤਿੰਨ ਉੱਘੀਆਂ ਉਪ-ਭਾਸ਼ਾਵਾਂ ਹਨ, ਇਨ੍ਹਾਂ ਦੇ ਬੋਲਣ ਵਾਲਿਆਂ ਦੀ ਗਿਣਤੀ ਵੀ ਚੋਖੀ ਹੈ।*

ਮੁੰਡਾ ਜਾਤੀ ਅਤੇ ਮੁੰਡਾ ਭਾਸ਼ਾਵਾਂ ਬਾਰੇ ਇਹ ਮਾਮੂਲੀ ਜਿਹੀ ਜਾਣਕਾਰੀ ਕਰਵਾਕੇ ਅਸੀਂ ਆਪਣੇ ਵਾਸਤਵਿਕ ਵਿਸ਼ੇ ਵਲ ਆਉਂਦੇ ਹਾਂ। 'ਮੁੰਡਾ-ਭਾਸ਼ਾ ਦਾ ਪੰਜਾਬੀ ਉੱਤੇ ਪ੍ਰਭਾਵ' ਸ਼ਾਇਦ ਇਕ ਅਨਹੋਣੀ ਜਿਹੀ ਗੱਲ ਜਾਪੇ ਅਤੇ ਇਹ ਸੁਝਾਉ ਇਕ ਖਿੱਚ-ਧੂਹ ਕੇ ਬਣਾਈ ਹੋਈ ਰਾਏ ਪ੍ਰਤੀਤ ਹੋਵੇ, ਪਰ ਮੁੰਡਾ ਭਾਸ਼ਾਵਾਂ ਨਾਲ ਕੁਝ ਪਰੀਚੈ ਹੋਣ ਪਿੱਛੋਂ ਪੰਜਾਬੀ ਉੱਤੇ ਇਨ੍ਹਾਂ ਭਾਸ਼ਾਵਾਂ

---

* 1901 ਦੀ ਜਨ-ਗਣਨਾ ਅਨੁਸਾਰ ਇਹ ਗਿਣਤੀ ਸੀ :

**ਸੰਥਾਲੀ 1,614,822**

**ਮੁੰਡਾਰੀ 406,524**

**ਹੋ 383,126**

ਦਾ ਪ੍ਰਭਾਵ ਕਾਫੀ ਸਪੱਸ਼ਟ ਜਾਪਣ ਲੱਗ ਪੈਂਦਾ ਹੈ।10

ਭਾਸ਼ਾਵਾਂ ਇਕ ਦੂਸਰੀ ਤੋਂ ਕੇਵਲ ਸ਼ਬਦ ਹੀ ਉਧਾਰ ਲੈਂਦੀਆਂ ਹਨ, ਵਿਆਕਰਨ ਦੇ ਨਿਯਮਾਂ ਦਾ ਵਟਾਂਦਰਾ ਨਹੀਂ ਕੀਤਾ ਜਾਂਦਾ। ਸ਼ਬਦਾਵਲੀ ਦੇ ਪੱਖ ਤੋਂ ਜਾਂਚਿਆਂ ਪੰਜਾਬੀ ਦੇ ਅਨੇਕਾਂ ਹੀ ਸ਼ਬਦ ਮੁੰਡਾ ਭਾਸ਼ਾ ਤੋਂ ਆਏ ਹੋਏ ਸਿੱਧ ਹੁੰਦੇ ਹਨ, ਜਿਨ੍ਹਾਂ ਵਿਚ ਸਾਡੇ ਕੁਝ ਬੜੇ ਹੀ ਘਰੋਗੀ ਤੇ ਉਚੇਰੀ ਮਹੱਤਤਾ ਵਾਲੇ ਸ਼ਬਦ ਵੀ ਸ਼ਾਮਲ ਹਨ, 'ਮੁੰਡਾ' ਅਤੇ 'ਕੁੜੀ' ਦੋ ਅਜਿਹੇ ਸ਼ਬਦ ਹਨ। ਪੰਜਾਬੀ ਦੇ ਇਹ ਦੋਵੇਂ ਸ਼ਬਦ ਮੁੰਡਾ ਭਾਸ਼ਾ ਵਿਚੋਂ ਆਏ ਹਨ। ਸ਼ਬਦ 'ਮੁੰਡਾ' ਦਾ ਇਨ੍ਹਾਂ ਭਾਸ਼ਾਵਾਂ ਵਾਲਾ ਅਰਥ ਪਿੱਛੇ ਦੱਸਿਆ ਜਾ ਚੁਕਾ ਹੈ; 'ਕੁੜੀ' ਪੰਜਾਬੀ ਵਾਲੇ ਹੀ ਅਰਥਾਂ ਵਿਚ ਮੁੰਡਾ ਬੋਲੀਆਂ ਵਿਚ ਅੱਜ ਵੀ ਪ੍ਰਚਲਿਤ ਹੈ। 'ਸੰਥਾਲੀ' ਤੇ 'ਹੋ' ਵਿਚ ਇਸ ਸ਼ਬਦ ਦਾ ਅਰਥ 'ਕੁੜੀ' (ਲੜਕੀ) ਹੈ ਅਤੇ 'ਮੁੰਡਾਰੀ' ਵਿਚ 'ਵਹੁਟੀ' ਅਥਵਾ 'ਤ੍ਰੀਮਤ'। ਪੰਜਾਬੀ ਦੀ ਆਪਣੀ ਉਪਭਾਸ਼ਾ ਮੁਲਤਾਨੀ ਵਿਚ ਵੀ ਸ਼ਬਦ 'ਕੁੜੀ' ਦਾ ਅਰਥ 'ਵਹੁਟੀ' ਜਾਂ 'ਜ਼ਨਾਨੀ' ਹੈ।

ਸ਼ਬਦ 'ਮੁੰਡਾ' ਦਾ ਅਰਥ ਪੰਜਾਬੀ ਵਿਚ ਸੰਥਾਲੀ ਆਦਿ ਨਾਲੋਂ ਵੱਖਰਾ ਹੈ। ਜਾਪਦਾ ਹੈ ਕਿ ਆਰੀਆ ਲੋਕਾਂ ਦੀ ਪ੍ਰਭੂਤਾ ਸਥਾਪਿਤ ਹੋ ਜਾਣ ਪਿੱਛੋਂ, ਉਨ੍ਹਾਂ ਦੀ ਦਾਸਤਾਂ ਪ੍ਰਵਾਨ ਕਰਨ ਵਾਲੇ ਆਦਿ ਵਾਸੀ, ਆਪਣੇ ਸੁਆਮੀਆਂ ਦੇ ਪੁਤਰਾਂ ਨੂੰ ਵਡਿਆਉਣ ਵਾਸਤੇ, ਉਨ੍ਹਾਂ ਨੂੰ 'ਮੁੰਡਾ' ਕਹਿਕੇ ਸੰਬੋਧਨ ਕਰਦੇ ਹੋਣਗੇ (ਕਿਉਂਕਿ ਉਨ੍ਹਾਂ ਦੀ ਭਾਸ਼ਾ ਵਿਚ 'ਮੁੰਡਾ' ਦਾ ਅਰਥ 'ਸਰਦਾਰ' ਸੀ) ਇਹੋ ਸ਼ਬਦ ਪੱਕਾ ਹੋ ਗਿਆ।

ਸ਼ਬਦ 'ਗਿੱਦੜ' ਦਾ ਅਰਥ ਮੁੰਡਾ ਬੋਲੀਆਂ ਵਿਚ 'ਲੜਕਾ' (ਜਾਂ ਮੁੰਡਾ) ਹੈ। ਆਰੀਆਂ ਨੇ ਨਫਰਤ ਦੀ ਭਾਵਨਾ ਅਧੀਨ ਇਕ ਡਰਪੋਕ ਜਾਨਵਰ ਨੂੰ ਇਹ ਨਾਮ ਦੇ ਦਿੱਤਾ ਹੋਵੇਗਾ, ਜਿਵੇਂ ਉਨ੍ਹਾਂ ਸਾਰੀ ਕੌਮ ਨੂੰ ਹੀ ਕੋਲ (ਸੂਰ) ਕਹਿਣਾ ਅਰੰਭ ਕਰ ਦਿੱਤਾ ਸੀ।

ਪੰਜਾਬੀ ਦੇ ਹੋਰ ਬਥੇਰੇ ਸ਼ਬਦ ਮੁੰਡਾ ਭਾਸ਼ਾਵਾਂ ਤੋਂ ਆਏ ਹੋਏ ਹਨ, ਅਜਿਹੇ ਕੁਝ ਸ਼ਬਦਾਂ ਦੀ ਸੂਚੀ ਇਸੇ ਲੇਖ ਵਿਚ ਅੱਗੇ ਦਿੱਤੀ ਗਈ ਹੈ। ਇਹ ਸ਼ਬਦ ਸੰਸਕ੍ਰਿਤ ਮੂਲ ਤੋਂ ਨਹੀਂ, ਭਾਵੇਂ ਇਨ੍ਹਾਂ ਵਿਚੋਂ ਕਈਆਂ ਦਾ ਮੂਲ ਕਿਸੇ ਸੰਸਕ੍ਰਿਤ ਸ਼ਬਦ ਨਾਲ ਜੋੜਿਆ ਜਾ ਸਕੇ। ਪਰ ਇਕ ਗਲ ਯਾਦ ਰੱਖਣ ਵਾਲੀ ਹੈ ਕਿ ਜਿਨ੍ਹਾਂ ਸ਼ਬਦਾਂ ਵਿਚ ਟ-ਵਰਗ ਅਤੇ ਚ-ਵਰਗ ਦੀਆਂ ਧੁਨੀਆਂ, ਅਥਵਾ 'ੜ' ਦੀ ਧੁਨੀ ਆਉਂਦੀ ਹੈ, ਉਨ੍ਹਾਂ ਦਾ ਸੰਸਕ੍ਰਿਤ ਮੂਲ ਵਿਚੋਂ ਹੋਣਾ ਵਧੇਰੇ ਸੰਭਵ ਨਹੀਂ, ਕਿਉਂਕਿ ਭਾਰਤ ਵਿਚ ਪ੍ਰਵੇਸ਼ ਕਰਨ ਵੇਲੇ ਦੀ ਆਰੀਆ ਭਾਸ਼ਾ ਵਿਚ ਇਹ ਧੁਨੀਆਂ ਮੌਜੂਦ ਨਹੀਂ ਸਨ। ਇਸ ਵਿਸ਼ੇ ਤੇ ਅੱਗੇ ਵਿਚਾਰ ਕੀਤੀ ਗਈ ਹੈ। ਕਈ ਸ਼ਬਦ ਸੰਸਕ੍ਰਿਤ ਕਾਲ ਵਿਚ ਹੀ ਮੁੰਡਾ ਭਾਸ਼ਾ ਤੋਂ ਆਰੀਆ ਭਾਸ਼ਾ ਵਿਚ ਆ ਰਲੇ ਸਨ, ਅਜਿਹੇ ਸ਼ਬਦਾਂ ਦਾ ਰੂਪ ਵੀ ਬਦਲਕੇ ਸੰਸਕ੍ਰਿਤ ਰੰਗਤ ਵਾਲਾ ਹੋ ਗਿਆ ਸੀ ਅਤੇ ਇਨ੍ਹਾਂ ਵਿਚੋਂ ਸ਼ਾਇਦ ਕੁਝ ਸ਼ਬਦ ਪਿੱਛੋਂ ਸੰਸਕ੍ਰਿਤ ਦੇ ਹੀ ਮੰਨ ਲਏ ਗਏ ਹੋਣ।

ਪਰੰਤੂ ਸਾਡੀ ਭਾਸ਼ਾ ਦੇ ਅਨੇਕਾਂ ਹੀ ਸ਼ਬਦ ਅਜੋਕੀਆਂ ਮੁੰਡਾ ਬੋਲੀਆਂ ਦੇ ਸਾਂਵੇਂ ਸ਼ਬਦਾਂ ਨਾਲ ਗੂੜ੍ਹੇ ਸੰਬੰਧ ਦਾ ਪਰੀਚੈ ਦਿੰਦੇ ਹਨ। ਡੱਚ ਵਿਦਵਾਨ ਐਫ.ਬੀ.ਜੇ. ਕੂਪਰ ਦੀ ਰਾਏ ਹੈ ਭਾਰਤੀ-ਆਰੀਆ-ਭਾਸ਼ਾਵਾਂ ਦੀ ਸ਼ਬਦਾਵਲੀ ਦਾ 40 ਪ੍ਰਤੀਸ਼ਤ ਅੰਸ਼ ਮੁੰਡਾ ਮੂਲ ਤੋਂ ਹੈ :



"........ਨਵੀਨ ਭਾਰਤੀ ਆਰੀਆ ਭਾਸ਼ਾਵਾਂ ਦੀ ਸ਼ਬਦਾਵਲੀ ਦਾ ਇਕ ਬਹੁਤ ਵੱਡਾ ਭਾਗ (ਕੋਈ 40 ਫੀਸਦੀ) ਮੁੰਡਾ ਭਾਸ਼ਾ ਤੋਂ ਮਾਂਗਵਾਂ ਲਿਆ ਹੋਇਆ ਹੈ। ਇਹ ਮਾਂਗਵੇਂ ਸ਼ਬਦ ਸੰਸਕ੍ਰਿਤ (ਤੇ ਪ੍ਰਾਕ੍ਰਿਤ) ਰਾਹੀਂ; ਜਾਂ ਕੇਵਲ ਪ੍ਰਾਕ੍ਰਿਤ ਰਾਹੀਂ, ਜਾਂ ਫਿਰ ਸਿੱਧੇ ਹੀ ਮੁੰਡਾ ਭਾਸ਼ਾ ਤੋਂ ਅਜੋਕੀਆਂ ਆਰੀਆ ਭਾਸ਼ਾਵਾਂ ਨੂੰ ਮਿਲੇ ਹਨ.......*"

(ਪ੍ਰੋਟੋ-ਮੁੰਡਾ ਵਰਡਜ਼ ਇਨ ਸੰਸਕ੍ਰਿਤ, ਪੰਨਾ 8)

ਇੰਨੇ ਵੱਡੇ ਰਿਣ ਨੂੰ ਸ੍ਵੀਕਾਰ ਕਰਨ ਲਈ ਸ਼ਾਇਦ ਆਰੀਆ ਵਿਦਵਾਨਾਂ ਦਾ ਸ੍ਵੈ-ਅਭਿਮਾਨ ਤਿਆਰ ਨ ਹੋਵੇ, ਪਰ ਇਹ ਨਿਰਸੰਦੇਹ ਹੈ ਕਿ ਮੁੰਡਾ ਭਾਸ਼ਾ ਦੇ ਅਨੇਕਾਂ ਸ਼ਬਦ ਆਰੀਆ ਭਾਸ਼ਾਵਾਂ ਵਿਚ ਸਨਮਾਨਿਤ ਹੋ ਚੁੱਕੇ ਹਨ, ਅਤੇ ਪੰਜਾਬੀ ਵਿਚ ਸ਼ਾਇਦ ਅਜਿਹੇ ਸ਼ਬਦ ਸਾਰੀਆਂ ਭਾਸ਼ਾਵਾਂ ਨਾਲੋਂ ਵੱਧ ਹਨ। ਹੇਠਾਂ ਦਿੱਤੀ ਸੂਚੀ ਤੋਂ ਇਸ ਬਾਰੇ ਕੁਝ ਅਨੁਮਾਨ ਲਾਇਆ ਜਾ ਸਕਦਾ ਹੈ। ਇੱਥੇ ਇਹ ਚੇਤਾਵਨੀ ਫੇਰ ਕਰਾਈ ਜਾਂਦੀ ਹੈ ਕਿ ਆਰੀਆ ਦੇ ਭਾਰਤ ਵਿਚ ਦਾਖਲ ਹੋਣ ਸਮੇਂ ਦੀ ਉਨ੍ਹਾਂ ਦੀ ਭਾਸ਼ਾ ਵਿਚ ਚ-ਵਰਗ, ਟ-ਵਰਗ ਤੇ 'ੜ' ਧੁਨੀਆਂ ਨਹੀਂ ਸਨ। ਟ-ਵਰਗ ਦੀਆਂ ਧੁਨੀਆਂ (ੜ ਸਮੇਤ) ਤਾਂ ਵੈਦਿਕ ਕਾਲ ਤਕ ਵੀ ਆਰੀਆ ਭਾਸ਼ਾ ਵਿਚ ਨਹੀਂ ਸਨ ਉਪਜੀਆਂ। ਸ੍ਰੀ ਅਰਬਿੰਦੋ ਆਸ਼ਰਮ ਪਾਂਡੀਚਰੀ ਵਲੋਂ ਪ੍ਰਕਾਸ਼ਿਤ ਸ੍ਰੀ ਅਰਬਿੰਦੋ ਵੈਦਿਕ ਗਲੋਸਰੀ (Sri Aurobindo Vedic Glossary) ਵਿਚ ਟ-ਵਰਗ ਦਾ ਕੋਈ ਸ਼ਬਦ ਨਹੀਂ ਮਿਲਦਾ। ਇਸ ਆਧਾਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਇਨ੍ਹਾਂ ਧੁਨੀਆਂ ਵਾਲੇ ਸ਼ਬਦ ਸੰਸਕ੍ਰਿਤ ਮੂਲ ਤੋਂ ਨਹੀਂ ਹੋ ਸਕਦੇ। ਇਸ ਸੂਚੀ ਵਿਚ ਕੇਵਲ ਇਨ੍ਹਾਂ ਧੁਨੀਆਂ ਵਾਲੇ ਸ਼ਬਦ ਹੀ ਦਿੱਤੇ ਗਏ ਹਨ।

ਇਹ ਸ਼ਬਦ ਕੇਵਲ ਨਮੂਨੇ ਮਾਤ੍ਰ ਹਨ। ਸ਼ਬਦਾਵਲੀ ਸੰਬੰਧੀ ਵਧੇਰੇ ਜਾਣਕਾਰੀ ਵਾਸਤੇ ਇਸੇ ਨਿਬੰਧ ਦੇ ਅੰਤ ਵਿਚ ਦਿੱਤੀਆਂ ਪੁਸਤਕਾਂ ਵੇਖੀਆਂ ਜਾ ਸਕਦੀਆਂ ਹਨ :

| ਮੁੰਡਾ ਸ਼ਬਦ | ਅਰਥ | ਮਿਲਦਾ-ਜੁਲਦਾ ਪੰਜਾਬੀ ਸ਼ਬਦ |
|---|---|---|
| ਅਨਾੜੀ | ਅੱਲ੍ਹੜ | ਅਨਾੜੀ |
| ਅੜੀ | ਅੜਿੰਗਣਾ | ਅੜਿੰਗ |
| ਆਟੀ | ਗੁੱਛਾ | ਅੱਟੀ (ਸੂਤ ਦੀ) |
| ਆਂਡੀਆ | ਨਰ ਪਸ਼ੂ | ਆਂਡਲ |
| ਆੜੀ | ਖੇਤ ਦੀ ਵੱਟ | ਆੜ, ਐੜ |
| ਔਝੜ | ਅਟਕ, ਅੜਿਕਾ | ਔਝੜ |

*..........A very considerable amount (say some 40%) of the N.I.A. vocabulary is borrowed from Munda either via Sanskrit (and Prakrit), or via Prakrit alone, or directly from Munda.....

(Proto-Munda Words in Sanskrit, by F.B.J. Kuiper—P. 8)

ਨੋਟ : N.I.A. (New-Indo-Aryan) ਅਰਥਾਤ ਨਵੀਨ-ਭਾਰਤੀ-ਆਰੀਆ ਭਾਸ਼ਾਵਾਂ ਤੋਂ ਭਾਵ ਅਜੋਕੀਆਂ ਭਾਰਤੀ ਆਰੀਆ ਭਾਸ਼ਾਵਾਂ ਹੈ।

| | | |
|---|---|---|
| ਇੱਟਾ | ਇੱਟਾ, ਰੋੜਾ | ਇੱਟਾ |
| ਸਾਂਢੂ | ਸਾਂਢੂ | ਸਾਂਢੂ (ਸਾਢੂ ਮਲਵਈ) |
| ਹਾਂਢਾ | ਮਿੱਟੀ ਦੀ ਵੱਡੀ ਤੌੜੀ | ਹਾਂਢੀ |
| ਕੁੜੀ | ਕੁੜੀ, ਵਹੁਟੀ | ਕੁੜੀ |
| ਗੜਬੜ | ਹਫੜਾ ਦਫੜੀ | ਗੜਬੜ |
| ਗੰਡਾ | ਚਾਰ ਵਸਤਾਂ | ਗੰਡਾ (= ਚਾਰ ਕੌਡੀਆਂ) |
| ਚਾਉਰਾ | ਜਿਸਦੀ ਪੂਛ ਦੇ ਵਾਲ ਚਿੱਟੇ ਅਤੇ ਲੰਮੇ ਹੋਣ | ਚੌਰਾ |
| ਚਾਂਗਾ | ਦੁਸਾਂਗਾ (ਗੰਨਾ, ਜਾਂ ਰੁੱਖ) | ਛਾਂਗਾ |
| ਚਾਂਗੜਾ | ਛਾਂਗਾ (ਛਿਆਂ ਉਂਗਲਾਂ ਵਾਲਾ) | ਛਾਂਗਾ |
| ਚੰਦਰੋ | ਆਵਾਰਾ ਗਰਦ (ਜ਼ਨਾਨੀ ਵਾਸਤੇ) | ਚੰਦਰੀ |
| ਛੈਲਾ | ਚੰਗੇ ਕਦ-ਕਾਠ ਵਾਲਾ ਗਭਰੂ | ਛੈਲ (ਡੋਗਰੀ) |
| ਟਰਕਾਉ | ਲਾਰਾ-ਲਪਾ ਲਾ ਕੇ ਮੋੜ ਦੇਣਾ | ਟਰਕਾ, ਟਰਕਾਓ |
| ਟਾਟੀ | ਘਾਹ-ਫੂਸ ਦਾ ਬਣਾਇਆ ਪਰਦਾ | ਟੱਟੀ |
| ਟਾਪੂ | ਜਜ਼ੀਰਾ, ਟਾਪੂ | ਟਾਪੂ |
| ਟੁਕਰੀ | ਟੋਕਰੀ | ਟੋਕਰੀ |
| ਟੇਰਾ | ਟੀਰਾ | ਟੀਰਾ |
| ਟੰਗਣਾ | ਕਿੱਲੀ ਜਾਂ ਕੋਈ ਹੋਰ ਵਿਓਂਤ ਜਿਸ ਉੱਤੇ ਕੋਈ ਚੀਜ਼ ਟੰਗੀ ਜਾਂ ਰੱਖੀ ਜਾਵੇ | ਟੰਗਣਾਂ (ਨਾਂਵ) |
| ਠੱਗ | ਠੱਗ | ਠੱਗ |
| ਠੀਕ | ਠੀਕ | ਠੀਕ |
| ਠੇਲਾ | ਧੱਕਣਾ | ਠੇਲਾ |
| ਠੋਕ | ਕਿਸੇ ਸਖ਼ਤ ਚੀਜ਼ ਉੱਤੇ ਕੋਈ ਦੂਸਰੀ ਚੀਜ਼ ਮਾਰਨ ਦੀ ਅਵਾਜ਼ | ਠੋਕ |
| ਠੋਕਾਓ | ਠੋਕ (ਕਿਰਿਆ) | ਠੋਕ |

| | | |
|---|---|---|
| ਡਾਕੂ | ਡਾਕੂ | ਡਾਕੂ |
| ਡਾਂਡਾ | ਡੰਡਾ | ਡੰਡਾ |
| ਡਾਮਾਡੋਲ | ਹਫੜਾ-ਦਫੜੀ | ਡਾਂਵਾਡੋਲ |
| ਡਾਲਾ | ਵੱਡਾ ਟੋਕਰਾ | ਡਾਲਾ |
| ਡੂਬ | ਡੂਬਣਾ | ਡੂਬ |
| ਡੇਂਬਾ | ਢੀਮ | ਢੀਮ |
| ਡੇਰ | ਡੇਰ੍ਹ | ਡੇਰ੍ਹ |
| ਡੈਣ | ਡੈਣ | ਡੈਣ |
| ਡੋਬਾ | ਛਪੜ | ਟੋਭਾ |
| ਡੋਰਾ | ਤੜਾਗੀ | ਡੋਰ, ਡੋਰੀ |
| ਡੋਲ | ਡੋਲ (ਲੋਹੇ ਦਾ) | ਡੋਲ |
| ਡੰਗਰਾ | ਢੱਗਾ | ਡੰਗਰ |
| ਡੰਡੀ | ਡੰਡੀ-ਬੂਟੇ ਦੀ, ਤਕੜੀ ਦੀ | ਡੰਡੀ |
| ਢਾਬ | ਡੂੰਘਾ, ਖੋਭੇ ਵਾਲਾ, ਝੋਨੇ ਦਾ ਖੇਤ | ਢਾਬ |
| ਢਾਬਾ | ਵਰਾਡਾਂ (ਬਰਾਂਡਾ) | ਢਾਬਾ |
| ਢਾਂਗਾ | ਲਮਾ, ਬਹੁਤ ਲੰਮਾ | ਢਾਂਗਾ |
| ਢਿੰਗਰ | ਡੰਗਰ ਦੇ ਗਲ ਲਮਕਾਈ ਲਕੜੀ | ਢੀਂਗਰ |
| ਢਿੰਢੀ | ਕਪਾਹ ਆਦਿ ਦਾ ਟੀਂਡਾ | ਡੋਡਰੂ, ਟੀਂਡਾ |
| ਢਿੱਲ | ਸੁਸਤ, ਮਾੜੂਆਂ | ਢਿੱਲਾ, ਢਿੱਲ |
| ਢੇਰਾ | ਢੇਰਾ (ਵਾਣ ਜਾਂ ਰੱਸੀ ਵੱਟਣ ਵਾਲਾ) | ਢੇਰਾ |
| ਢੋਆਓ | ਢੋਣਾ | ਢੋ |
| ਢੋਲ | ਢੋਲ | ਢੋਲ |
| ਥੂਣੀ | ਥੰਮੀ | ਥੂਹਣੀ |
| ਥੋੜਾ | ਥੋੜਾ | ਥੋੜਾ |
| ਦੌੜਾ | ਮਿੱਟੀ ਦਾ ਖੁਲ੍ਹਾ ਭਾਂਡਾ | ਦੌਰਾ |
| ਧੜਾ | ਧੜਾ, ਕੋਈ ਦਸ ਸੇਰ ਦੇ ਬਰਾਬਰ ਦਾ ਵੱਟਾ | ਧੜਾ |
| ਪਾਲਾਣ | ਪਲਾਣ | ਪਲਾਣ |
| ਬਾਂਜੀ | ਬਾਂਝ | ਬਾਂਝ |

| | | |
|---|---|---|
| ਬੀੜ | ਜੰਗਲ | ਬੀੜ |
| ਬੁੱਚਾ | ਜਿਸ ਦਾ ਮੂੰਹ ਟੁਟ ਜਾਂ ਭੁਰ ਗਿਆ ਹੋਵੇ | ਬੁੱਚਾ |
| ਬੂਟਾ | ਰੁੱਖ ਦਾ ਤਣਾ | ਬੂਟਾ |
| ਬੈੜ | ਰੱਸਾ, ਮੁੰਜ ਦਾ | ਬੈੜ, ਖੂਹਦਾ ਤੇ ਚਰਖੇ ਦਾ |
| ਮੱਠਾ | ਸੁਸਤ, ਨਿਘਰਿਆ ਹੋਇਆ | ਮੱਠਾ |
| ਮੁਹਾੜ | ਪਾਸਾ, ਦਿਸ਼ਾ, ਪਾਸੇ ਵਲ ਮੂੰਹ ਕਰਨਾ | ਮੁਹਾੜ |
| ਰੋੜਾ | ਇੱਟਾਂ, ਰੋੜਾ | ਰੋੜਾ |
| ਲੜਾਈ | ਲੜਾਈ,ਝਗੜਾ | ਲੜਾਈ |

ਇੱਥੇ ਇਹ ਦੱਸ ਦੇਣਾ ਉਚਿਤ ਹੋਵੇਗਾ ਕਿ ਮੁੰਡਾਭਾਸ਼ਾ ਦਾ ਪ੍ਰਭਾਵ ਕੇਵਲ ਪੰਜਾਬੀ ਉੱਤੇ ਹੀ ਨਹੀਂ ਪਿਆ, ਹੋਰਨਾਂ ਭਾਰਤੀ ਭਾਸ਼ਾਵਾਂ ਵਿਚ ਵੀ ਮੁੰਡਾ ਪ੍ਰਭਾਵ ਦੇ ਚਿੰਨ੍ਹ ਮੌਜੂਦ ਹਨ, ਅਤੇ ਇਹ ਸੁਭਾਵਿਕ ਹੀ ਸੀ, ਕਿਉਂਕਿ ਮੁੰਡਾ ਅਤੇ ਆਰੀਆ ਲੋਕਾਂ ਦਾ ਮੇਲ-ਜੋਲ ਉਦੋਂ ਤੋਂ ਹੀ ਅਰੰਭ ਹੋ ਗਿਆ ਸੀ ਜਦੋਂ ਆਰੀਆ ਲੋਕ ਭਾਰਤ ਵਿਚ ਆਏ। ਸੋ ਅਜੋਕੀਆਂ ਸਾਰੀਆਂ ਹੀ ਭਾਰਤੀ-ਆਰੀਆ-ਭਾਸ਼ਾਵਾਂ ਮੁੰਡਾ ਭਾਸ਼ਾ ਤੋਂ ਕਿਸੇ ਹਦ ਤਕ ਪ੍ਰਭਾਵਿਤ ਹਨ। ਇਸ ਲਈ ਇਥੇ ਜੋ ਕੁਝ ਪੰਜਾਬੀ ਬਾਰੇ ਕਿਹਾ ਜਾ ਰਿਹਾ ਹੈ ਉਸ ਦਾ ਕਾਫੀ ਕੁਝ ਅੰਸ਼ ਦੂਜੀਆਂ ਭਾਸ਼ਾਵਾਂ ਬਾਰੇ ਵੀ ਢੁਕਦਾ ਹੈ। ਪਰ ਪੰਜਾਬੀ ਉੱਤੇ ਇਹ ਪ੍ਰਭਾਵ ਹੋਰਨਾਂ ਭਾਸ਼ਾਵਾਂ ਨਾਲੋਂ ਵਧੇਰੇ ਜਾਪਦਾ ਹੈ।

ਮੁੰਡਾ ਭਾਸ਼ਾ ਦਾ ਪ੍ਰਭਾਵ ਕੇਵਲ ਸ਼ਬਦਾਵਲੀ ਤਕ ਹੀ ਸੀਮਿਤ ਨਹੀਂ; ਪੰਜਾਬੀ ਦੇ ਕੁਝ ਹੋਰ ਪੱਖਾਂ ਉੱਤੇ ਵੀ ਮੁੰਡਾ ਪ੍ਰਭਾਵ ਦੀਆਂ ਰੇਖਾਵਾਂ ਅੰਕਿਤ ਜਾਪਦੀਆਂ ਹਨ।

ਪੰਜਾਬੀ ਵਿਚ ਦੋਹਰ-ਪਾਉਣ (re-duplication) ਦੀ ਰੁਚੀ ਦੂਜੀਆਂ ਭਾਰਤੀ ਭਾਸ਼ਾਵਾਂ ਨਾਲੋਂ ਵਧੇਰੇ ਹੈ। ਦੋਹਰ ਦੀਆਂ ਕਈ ਵਿਧੀਆਂ ਵਰਤੀਆਂ ਜਾਂਦੀਆਂ ਹਨ : (ਕ) ਇਕੋ ਸ਼ਬਦ ਦੋਹਰਾ ਕੇ ਬੋਲਿਆ ਜਾਂਦਾ ਹੈ, ਜਿਵੇਂ– ਮਸਾਂ-ਮਸਾਂ, ਹੁਣੇ-ਹੁਣੇ, ਥੋੜਾ-ਥੋੜਾ, ਹੌਲੀ-ਹੌਲੀ, ਗੋਡੇ -ਗੋਡੇ, ਘਰ-ਘਰ। (ਖ) ਇਕੋ ਸ਼ਬਦ ਦੋਹਰਾਇਆ ਜਾਂਦਾ ਹੈ, ਪਰ ਇਕ ਹਿੱਸੇ ਦੇ ਪਿੱਛੋਂ ਕੋਈ ਵਾਧੂ ਸੁਰ ਲਾਇਆ ਜਾਂਦਾ ਹੈ, ਜਿਵੇਂ ਵਾਰੋ-ਵਾਰੀ, ਹੱਥੋ-ਹੱਥੀ, ਮੂੰਹੋ-ਮੂੰਹ ਆਦਿ। (ਗ) ਇਕੋ ਅਰਥ ਵਾਲੇ ਦੋ ਸ਼ਬਦ ਵਰਤੇ ਜਾਂਦੇ ਹਨ, ਜਿਵੇਂ ਕਾਲਾ-ਸ਼ਾਹ, ਰੋਟੀ-ਟੁਕ, ਗੱਲੀਂ-ਬਾਤੀਂ ਆਦਿ (ਘ) ਵਿਰੋਧੀ ਅਰਥਾਂ ਵਾਲੇ ਸ਼ਬਦ ਇਕੱਠੇ ਕਰ ਦਿੱਤੇ ਜਾਂਦੇ ਹਨ– ਨਿਕਾ-ਮੋਟਾ ਮਾੜਾ-ਮੋਟਾ, ਔਖਾ-ਸੌਖਾ, ਛੋਟੇ-ਵੱਡੇ ਆਦਿ।

ਦੋਹਰ ਦੀ ਰੁਚੀ ਮੁੰਡਾ ਭਾਸ਼ਾਵਾਂ ਦਾ ਖਾਸਾ ਹੈ। ਮੁੰਡਾ ਦੇ ਅਨੇਕਾਂ ਹੀ ਸ਼ਬਦ ਦੋਹਰ ਰਾਹੀਂ ਹੀ ਸੰਪੂਰਨ ਹੁੰਦੇ ਹਨ। ਦੋਹਰੇ ਸ਼ਬਦਾਂ ਦੀ ਸੰਖਿਅ ਹਜ਼ਾਰਾਂ ਤਕ ਹੋਵੇਗੀ। ਕੁਝ ਨਮੂਨੇ ਇਹ ਹਨ :



| | |
|---|---|
| ਹੁੜਿੰਗ-ਹੁੜਿੰਗ (ਬਹੁਤ ਥੋੜ੍ਹਾ) | ਟਾਨਾਂ-ਟੁਕੜਾ (ਟੋਟੇ-ਟੋਟੇ ਕਰ ਕੇ) |
| ਕੁਬੁਚ-ਕੁਬੁਚ (ਲੰਗ ਮਾਰਦਾ) | ਠੋਕੇ-ਠੋਕ (ਢੇਰਾਂ ਦੇ ਢੇਰ) |
| ਗੋਟੋ-ਗੋਯੋ (ਇਕ ਦੂਜੇ ਦੇ ਪਿੱਛੇ) | ਡਿਕਾ-ਡਕੇ (ਡਿਗਦਾ ਡੋਲਦਾ) |
| ਚਾੜ-ਚੇੜ (ਚੁੰਭਵੀਂ ਗੱਲ) | ਡੀਗਰਕ-ਡੀਗਰਕ (ਹੁਜਕੇ ਮਾਰ ਦਾ) |
| ਚੇੜਾ-ਚੇੜਾ (ਕਰੜਾ-ਮਜ਼ਬੂਤ) | ਡੋਂਡੋ-ਥੋਂਡੋ-ਮੂਰਖ |
| ਚੋਂਡਾ-ਚੋਂਡੀ (ਝਗੜਾ) | ਢੋਲੋ-ਮੋਲੋ (ਨੀਂਦ ਵਿੱਚ ਉਂਘਦਾ) |

ਬਹੁਤ ਸੰਭਵ ਹੈ ਕਿ ਦੋਹਰ ਪਾਉਣ ਦਾ ਇਹ ਗੁਣ ਵੀ ਸਾਡੀ ਭਾਸ਼ਾ ਨੇ ਮੁੰਡਾ ਭਾਸ਼ਾ ਤੋਂ ਹੀ ਪ੍ਰਾਪਤ ਕੀਤਾ ਹੋਵੇ।

ਆਰੀਆ ਭਾਸ਼ਾ ਨੇ ਕਈ ਧੁਨੀਆਂ (Speech Sounds) ਵੀ ਅਵੱਸ਼ ਹੀ ਮੁੰਡਾ ਭਾਸ਼ਾ ਤੋਂ ਲਈਆਂ ਹਨ। ਜਿਵੇਂ ਪਿੱਛੇ ਦੱਸਿਆ ਗਿਆ ਹੈ, ਟ-ਵਰਗ ਤੇ ਚ-ਵਰਗ ਦੀਆਂ ਧੁਨੀਆਂ ਪੁਰਾਣੀ ਆਰੀਆ ਭਾਸ਼ਾ ਵਿਚ ਨਹੀਂ ਸਨ। ਇਸ ਸੰਬੰਧ ਵਿਚ ਵਿਦਵਾਨਾਂ ਦਾ ਮਤ-ਭੇਦ ਹੈ ਕਿ ਕੀ ਇਹ ਧੁਨੀਆਂ ਆਰੀਆ ਭਾਸ਼ਾ ਨੇ ਦਰਾਵੜਾਂ ਤੋਂ ਲਈਆਂ ਹਨ ਜਾਂ ਮੁੰਡਾ ਤੋਂ। ਇਥੇ ਇਕ ਗੱਲ ਪ੍ਰਤੱਖ ਹੈ ਕਿ ਸਾਡੀ ਭਾਸ਼ਾ ਵਿਚ ਦਰਾਵੜ ਸ਼ਬਦਾਂ ਦੀ ਸੰਖਿਆ ਨਾ ਹੋਣ ਦੇ ਬਰਾਬਰ ਹੈ, ਪਰ ਪੰਜਾਬੀ (ਅਤੇ ਕੁਝ ਹੋਰ ਭਾਰਤੀ ਭਾਸ਼ਾਵਾਂ) ਵਿਚ ਮੁੰਡਾ ਸ਼ਬਦਾਂ ਦੀ ਗਿਣਤੀ ਹਜ਼ਾਰਾਂ ਨਹੀਂ ਤਾਂ ਸੈਂਕੜਿਆਂ ਵਿਚ ਜ਼ਰੂਰ ਹੈ।

ਇਸੇ ਸੰਬੰਧ ਵਿਚ ਇਕ ਹੋਰ ਮਸਲਾ ਵਿਚਾਰਨ ਯੋਗ ਹੈ। ਭਾਰਤ ਤੋਂ ਬਾਹਰ ਦੀਆਂ ਆਰੀਆ ਭਾਸ਼ਾਵਾਂ ਵਿਚ ਮਹਾਂ-ਪ੍ਰਾਣ ਧੁਨੀਆਂ (ਖ, ਛ, ਠ, ਥ, ਫ ਅਤੇ ਘ, ਝ, ਢ, ਧ, ਭ) ਨਹੀਂ ਹਨ। ਜਿਸ ਦਾ ਭਾਵ ਇਹ ਹੈ ਕਿ ਭਾਰਤੀ ਆਰੀਆ ਭਾਸ਼ਾ ਵਿਚ ਇਹ ਧੁਨੀਆਂ ਭਾਰਤ ਵਿਚ ਆਉਣ ਪਿੱਛੋਂ ਹੀ ਵਿਕਸਿਤ ਹੋਈਆਂ। ਪਰ ਦਰਾਵੜ ਭਾਸ਼ਾ ਵਿਚ ਤਾਂ ਮਹਾਂ-ਪ੍ਰਾਣ ਧੁਨੀਆਂ ਅੱਜ ਤਕ ਵੀ ਨਹੀਂ ਹਨ। ਉੱਧਰ ਮੁੰਡਾ ਭਾਸ਼ਾਵਾਂ ਵਿਚ ਸਾਰੇ ਹੀ ਮਹਾਂ-ਪ੍ਰਾਣ ਵਿਅੰਜਨ ਮੌਜੂਦ ਹਨ। ਇਸ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਆਰੀਆ ਭਾਸ਼ਾ ਨੇ ਭਾਰਤ ਵਿਚ ਪੁਜਣ ਤੇ ਜੋ ਕੁਝ ਵੀ ਕਿਸੇ ਦੂਸਰੀ ਭਾਸ਼ਾ ਤੋਂ ਲਿਆ, ਉਹ ਮੁੰਡਾ ਭਾਸ਼ਾ ਤੋਂ ਹੀ ਲਿਆ।

ਇਥੇ ਇਹ ਗੱਲ ਵੇਖਣ ਵਾਲੀ ਹੈ ਕਿ ਮੁੰਡਾ ਭਾਸ਼ਾਵਾਂ ਵਿਚ ਅਜੋਕੀਆਂ ਆਰੀਆ ਭਾਸ਼ਾਵਾਂ ਦੇ ਸਾਰੇ ਦੇ ਸਾਰੇ ਸੁਰ ਤੇ ਵਿਅੰਜਨ ਮੌਜੂਦ ਹਨ, 'ੜ' ਦੀ ਧੁਨੀ ਜੋ ਆਰੀਆ ਭਾਸ਼ਾਵਾਂ ਵਿਚੋਂ ਬਹੁਤ ਥੋੜ੍ਹੀਆਂ ਵਿਚ ਮਿਲਦੀ ਹੈ, ਮੁੰਡਾ ਵਿਚ ਉਹ ਵੀ ਪ੍ਰਾਪਤ ਹੈ।

ਪੰਜਾਬੀ ਦੀ ਇਕ ਹੋਰ ਬੜੀ ਅਨੋਖੀ ਵਿਸ਼ੇਸ਼ਤਾ, ਜਿਹੜੀ ਕਿਸੇ ਹੋਰ ਭਾਰਤੀ ਆਰੀਆ ਭਾਸ਼ਾ ਵਿਚ ਨਹੀਂ ਲਭਦੀ ਮੁੰਡਾ ਬੋਲੀ 'ਹੋ' ਵਿਚ ਠੀਕ ਇਸੇ ਰੂਪ ਵਿਚ ਮਿਲਦੀ ਹੈ। ਇਹ ਹੈ ਪੰਜਾਬੀ ਦੀ 'ਹ' ਦੇ ਉਚਾਰਨ ਸੰਬੰਧੀ ਵੱਖਰੀ ਪ੍ਰਵਿਰਤੀ। ਪੰਜਾਬੀ, ਖਾਸ ਕਰਕੇ ਮਾਝੀ, ਵਿਚ 'ਹ' ਦਾ ਉਚਾਰਨ ਕੇਵਲ ਸ਼ਬਦਾਂ ਦੇ ਅਰੰਭ ਵਿਚ ਹੀ ਹੁੰਦਾ ਹੈ, ਵਿਚਾਲੇ ਅਤੇ ਅੰਤ ਵਿਚ 'ਹ' ਦੀ ਥਾਂ ਕੇਵਲ ਸੁਰ (tone) ਦਾ ਉਚਾਰਨ ਹੁੰਦਾ ਹੈ। ਪਹਿਰ, ਨਹਿਰ, ਬਾਹਰ, ਠਾਹਰ, ਰਹਿ, ਬਾਹ, ਸਾਹ ਆਦਿ ਸ਼ਬਦਾਂ ਵਿਚ ਜਿਹੜੀ ਧੁਨੀ ਅਸਾਂ ਲਿਖਿਤ ਵਿਚ 'ਹਾਹੇ' ਨਾਲ ਅੰਕਿਤ ਕੀਤੀ ਹੈ, ਉਹਦਾ ਉਚਾਰਨ ਅਸੀਂ, ਅਸਲ ਵਿਚ 'ਹ' ਨਹੀਂ ਕਰਦੇ ਸਗੋਂ ਕੇਵਲ ਇਕ ਸਾਹ ਦਾ

ਧੱਕਾ ਜਿਹਾ ਮਾਰਦੇ ਹਾਂ, ਜਿਸ ਨੂੰ ਸੁਰ (tone) ਕਿਹਾ ਜਾਂਦਾ ਹੈ।

ਮੁੰਡਾ ਬੋਲੀ 'ਹੋ' ਦਾ ਵੀ ਇਹੋ ਲੱਛਣ ਹੈ, ਉਸ ਵਿਚ ਵੀ 'ਹ' ਦਾ ਉਚਾਰਨ ਕੇਵਲ ਸ਼ਬਦਾਂ ਦੇ ਅਰੰਭ ਵਿਚ ਹੀ ਹੁੰਦਾ ਹੈ, ਵਿਚਾਲੇ ਤੇ ਅੰਤ ਵਿਚ 'ਹ' ਇਕ ਸੁਰ ਵਿਚ ਬਦਲ ਜਾਂਦਾ ਹੈ। ਹੋ ਸਕਦਾ ਹੈ ਕਿ ਦੂਸਰੀਆਂ ਮੁੰਡਾ ਭਾਸ਼ਾਵਾਂ ਵਿਚ ਵੀ ਇਹ ਗੁਣ ਕਿਸੇ ਨਾ ਕਿਸੇ ਰੂਪ ਵਿਚ ਮਿਲਦਾ ਹੋਵੇ। ਮੁੰਡਾ ਭਾਸ਼ਾਵਾਂ ਦੀ ਅਜੇ ਪੂਰੀ ਖੋਜ ਨਹੀਂ ਕੀਤੀ ਜਾ ਸਕੀ।

ਕਿਉਂਕਿ ਇਹ ਲੱਛਣ ਕਿਸੇ ਹੋਰ ਭਾਰਤੀ-ਆਰੀਆ ਭਾਸ਼ਾ ਵਿਚ ਨਹੀਂ ਮਿਲਦਾ, ਇਸ ਲਈ ਬਹੁਤ ਸੰਭਵ ਹੈ ਕਿ ਪੰਜਾਬੀ ਨੇ ਇਹ ਵਿਸ਼ੇਸ਼ਤਾ ਮੁੰਡਾ ਭਾਸ਼ਾ ਤੋਂ ਹੀ ਪ੍ਰਾਪਤ ਕੀਤੀ ਹੋਵੇ।

ਭਾਸ਼ਾ ਤੋਂ ਇਲਾਵਾ ਆਰੀਆਂ ਨੇ ਮੁੰਡਾ ਜਾਤੀ ਤੋਂ ਦੈਨਿਕ ਜੀਵਨ ਦੀਆਂ ਕਈ ਹੋਰ ਰਹੁ ਰੀਤੀਆਂ ਵੀ ਲਈਆਂ ਹਨ। ਇਨ੍ਹਾਂ ਦਾ ਵੇਰਵਾ ਡਾਕਟਰ ਸੁਨੀਤੀ ਕੁਮਾਰ ਚੈਟਰਜੀ ਅਤੇ ਡਾ. ਗ੍ਰੀਅਰਸਨ ਜਿਹੇ ਵਿਦਵਾਨਾਂ ਨੇ ਦਿੱਤਾ ਹੈ। 'ਵੀਹਾਂ' ਦੀ ਗਿਣਤੀ ਅਜਿਹੀਆਂ ਰੀਤੀਆਂ ਵਿਚੋਂ ਇਕ ਹੈ। ਮੁੰਡਾ ਭਾਸ਼ਾ ਵਿਚ ਗਿਣਤੀ ਸੌ ਤਕ ਨਹੀਂ, ਵੀਹਾਂ ਤਕ ਹੀ ਹੈ। ਪੰਜਾਬੀ ਬੋਲਣ ਵਾਲਾ ਪੇਂਡੂ ਜਦੋਂ 'ਇਕ ਸੌ ਵੀਹ' ਕਹਿਣ ਦੀ ਥਾਂ 'ਛੇ ਵੀਹਾਂ' ਕਹਿੰਦਾ ਹੈ, ਜਾਂ 'ਪੰਜ੍ਹਾਸੀ' ਅਥਵਾ ਇਸ ਦੇ ਸੁਖਾਲੇ ਰੂਪ 'ਪੰਜਾਂ ਤੇ ਅੱਸੀ' ਦੀ ਬਜਾਏ 'ਪੰਜਾ ਤੇ ਚਾਰ ਵੀਹਾਂ' ਬੋਲਦਾ ਹੈ, ਉਦੋਂ ਉਹ ਆਰੀਆ ਪ੍ਰਣਾਲੀ ਨੂੰ ਛੱਡ ਕੇ ਮੁੰਡਾ ਪ੍ਰਣਾਲੀ ਨੂੰ ਅਪਣਾ ਰਿਹਾ ਹੁੰਦਾ ਹੈ।

ਪੇਂਡੂ ਸ਼ਬਦਾਵਲੀ ਵਿਚ 'ਚੌਹ ਵਸਤਾਂ' ਲਈ 'ਗੰਡਾ' ਸ਼ਬਦ ਵਰਤਿਆ ਜਾਂਦਾ ਹੈ, ਖਾਸ ਕਰ ਕੌਡੀਆਂ ਦੀ ਗਿਣਤੀ ਵਿਚ। ਇਹ 'ਗੰਡਾ' ਸ਼ਬਦ ਵੀ ਤੇ ਗੰਡਾ ਤੋਂ ਭਾਵ 'ਚਾਰ' ਵੀ ਮੁੰਡਾ ਤੋਂ ਹੀ ਪ੍ਰਾਪਤ ਕੀਤੇ ਗਏ ਹਨ। ਸ਼ਬਦ ਕੌਡੀ ਵੀ ਮੁੰਡਾ ਦਾ ਹੈ, ਤੇ ਕੌਡੀ ਤੋਂ ਹੀ ਬਣਿਆ, ਹਿੰਦੀ 'ਕੌੜੀ' (ਵੀਹ) ਵੀ ਮੁੰਡਾ ਹੀ ਹੈ। ਜਾਪਦਾ ਹੈ ਕਿ ਮੁੰਡਾ ਲੋਕਾਂ ਦੇ ਲੈਣ-ਦੇਣ ਦੇ ਵਿਹਾਰ ਵਿਚ ਕੌਡੀਆਂ ਸਿੱਕੇ (currency) ਦਾ ਕੰਮ ਦਿੰਦੀਆਂ ਹਨ। ਇੰਜ 'ਕੌਡੀ' ਇਕ ਸਿੱਕਾ ਵੀ ਸੀ, ਅਤੇ ਇਨ੍ਹਾਂ ਦੇ ਵੀਹ ਦੇ ਸਮੂਹ ਨੂੰ ਵੀ ਕੌਡੀ ਜਾਂ ਕੌੜੀ ਹੀ ਕਿਹਾ ਜਾਂਦਾ ਸੀ।

ਡਾ. ਸੁਨੀਤੀ ਕੁਮਾਰ ਚੈਟਰਜੀ ਦਾ ਮੱਤ ਹੈ ਕਿ ਆਰੀਆ ਜਾਤੀ ਨੇ ਮੁੰਡਾ ਵਸੋਂ ਤੋਂ ਕਈ ਕੁਝ ਪ੍ਰਾਪਤ ਕੀਤਾ। ਉਨ੍ਹਾਂ ਦੇ ਵਿਚਾਰ ਅਨੁਸਾਰ 'ਆਤਮਾ ਦੀ ਅਮਰਤਾ' ਅਤੇ 'ਪੁਨਰਜਨਮ' (transmigration of soul) ਦਾ ਸਿਧਾਂਤ ਆਰੀਆ ਨੇ ਮੁੰਡਾ ਤੋਂ ਹੀ ਲਿਆ। ਚੰਦ ਦੀਆਂ ਥਿੱਤਾਂ ਦੇ ਆਧਾਰ ਤੇ ਸਮੇਂ ਦੀ ਵੰਡ ਵੀ ਮੁੰਡਾ ਰੀਤੀ ਹੈ ਜੋ ਭਾਰਤ ਦੇ ਆਰੀਆ ਵਸਨੀਕਾਂ ਨੇ ਇਥੋਂ ਹੀ ਅਪਣਾਈ ਹੈ। ਡਾ. ਚੈਟਰਜੀ ਨੇ ਸ਼ਬਦ 'ਗੰਗਾ' ਵੀ ਇਸੇ ਜਾਤੀ ਦੇ ਕਿਸੇ ਸ਼ਬਦ ਦਾ ਵਟਿਆ ਹੋਇਆ ਰੂਪ ਮੰਨਿਆ ਹੈ। ਉਹ ਮੂਲ ਸ਼ਬਦ ਸਾਡੇ ਸ਼ਬਦ 'ਨਦੀ' ਅਥਵਾ 'ਦਰਿਆ' ਦੇ ਅਰਥਾਂ ਵਿਚ ਵਰਤੀਂਦਾ ਸੀ। ਇਸੇ ਸ਼ਬਦ ਦਾ ਹੀ ਰੂਪ ਚੀਨੀ ਭਾਸ਼ਾ ਵਿਚ 'ਕਿਆਂਗ' ਅਤੇ 'ਚਿਆਂਗ' ਤਥਾ ਹਿੰਦ-ਚੀਨੀ ਵਿਚ 'ਖਾਂਗ' ਬਣ ਗਿਆ ਹੈ।

ਪਰੰਤੂ ਬਿਹਾਰ, ਬੰਗਾਲ ਆਦਿ ਦੁਰੇਡੇ ਪ੍ਰਦੇਸ਼ਾਂ ਵਿਚ ਵਸਦੀ ਮੁੰਡਾ ਜਾਤੀ ਦੀ ਭਾਸ਼ਾ ਨੇ ਪੰਜਾਬ ਦੀ ਬੋਲੀ ਨੂੰ ਕਿਵੇਂ ਪ੍ਰਭਾਵਿਤ ਕੀਤਾ? ਇਸ ਪ੍ਰਸ਼ਨ ਦਾ ਉੱਤਰ ਢੂੰਡਣ ਲਈ ਮੁੰਡਾ ਜਾਤੀ ਦੇ ਪੂਰਵ-ਇਤਿਹਾਸ ਉੱਤੇ ਇਕ ਸਰਸਰੀ ਨਜ਼ਰ ਮਾਰਨ ਦੀ ਲੋੜ ਹੈ।

ਮੁੰਡਾ ਜਾਤੀ ਇਕ ਬਹੁਤ ਵੱਡੇ ਸਮੂਹ ਦੀ ਇਕ ਸ਼ਾਖ ਹੈ। ਇਸ ਸਮੂਹ ਨੂੰ ਆਸਟਿਕ ਕਿਹਾ ਜਾਂਦਾ ਹੈ। ਭਾਰਤ ਵਿਚ ਇਨ੍ਹਾਂ ਨੂੰ ਨਿਸ਼ਾਦ ਵੀ ਕਿਹਾ ਜਾਂਦਾ ਰਿਹਾ ਹੈ। ਆਸਟ੍ਰਿਕ ਲੋਕ ਭਾਰਤ ਤੋਂ ਬਾਹਰ ਆਸਟ੍ਰੇਲੀਆ ਇੰਡੋਨੇਸ਼ੀਆ, ਮੁਲਾਏਸ਼ੀਆ ਆਦਿ ਤਕ ਖਿਲਰੇ ਹੋਏ ਸਨ। ਦੱਖਣ-ਪੱਛਮੀ ਏਸ਼ੀਆ ਦੇ ਬੜੇ ਵੱਡੇ ਭਾਗ ਵਿਚ ਇਸ ਸਮੂਹ ਦੀ ਹੋਂਦ ਦੇ ਪ੍ਰਤੱਖ ਚਿੰਨ੍ਹ ਮਿਲ਼ਦੇ ਹਨ। ਮਲਾਇਆ ਵਿਚ ਇਸ ਸਮੂਹ ਦੇ ਲੋਕਾਂ ਨੂੰ ਨਗ੍ਰੀਟੋ ਕਹਿਆ ਜਾਂਦਾ ਹੈ ਤੇ ਬਰਮਾ ਵਿਚ 'ਵਾ'। ਆਸਾਮ ਦੀਆਂ ਮੋਨ, ਖਮੇਰ, ਖਾਸੀ ਆਦਿ ਜਾਤੀਆਂ ਵੀ ਇਸੇ ਸਮੂਹ ਨਾਲ ਸੰਬੰਧਿਤ ਹਨ; ਇਸੇ ਸਮੂਹ ਦੀ ਇਕ ਜਾਤੀ ਨੂੰ ਮਧ-ਭਾਰਤ ਤੇ ਉੱਤਰ-ਪੱਛਮੀ ਭਾਰਤ ਵਿਚ 'ਕੋਲ' ਕਿਹਾ ਜਾਂਦਾ ਸੀ।

ਜਦੋਂ ਆਰੀਆ ਲੋਕ ਭਾਰਤ ਵਿਚ ਆਏ, ਆਸਟ੍ਰਿਕ ਅਥਵਾ ਮੁੰਡਾ ਵਸੋਂ ਪੰਜਾਬ ਅਤੇ ਨਾਲ ਲਗਦਿਆਂ ਇਲਾਕਿਆਂ ਵਿਚ ਖਿਲਰੀ ਹੋਈ ਸੀ। ਆਰੀਆਂ ਦੇ ਪੰਜਾਬ ਵਿਚ ਦ੍ਰਿੜ੍ਹ ਹੋ ਜਾਣ ਤੇ ਮੁੰਡਾ ਲੋਕਾਂ ਦਾ ਮੁਖ ਵਰਗ ਅਗਾਂਹ ਪੂਰਬ ਵਲ ਨੂੰ ਵਧ ਗਿਆ, ਜਿਉਂ-ਜਿਉਂ ਆਰੀਆ ਹੋਰ ਅੱਗੇ ਵਧਦੇ ਗਏ, ਮੁੰਡਾ ਲੋਕ ਜੰਗਲਾਂ, ਪਹਾੜਾਂ ਵਿਚ ਘੁਸਦੇ ਗਏ, ਅਤੇ ਅਜਿਹੇ ਹੀ ਕੁਝ ਇਲਾਕਿਆਂ ਵਿਚ ਉਹ ਅਜੇ ਤਕ ਆਪਣੀ ਵੱਖਰੀ ਹਸਤੀ ਅਤੇ ਆਪਣੀ ਮੂਲ ਭਾਸ਼ਾ ਨੂੰ ਸੰਭਾਲੀ ਬੈਠੇ ਹਨ। ਪਰ ਪੰਜਾਬ ਆਦਿ ਪ੍ਰਦੇਸ਼ਾਂ ਵਿਚ ਕੁਝ ਮੁੰਡਾ ਕਬੀਲਿਆਂ ਨੇ ਆਰੀਆਂ ਦੀ ਦਾਸ਼ਤਾ ਵਿਚ ਰਹਿਣਾ ਸਵੀਕਾਰ ਕਰ ਲਿਆ, ਜੋ ਹੁਣ ਤਕ ਠੱਠੀਆਂ ਦੀ ਵਸੋਂ ਦੇ ਰੂਪ ਵਿਚ ਆਰੀਆ ਆਬਾਦੀ ਦੇ ਨਾਲ-ਨਾਲ ਰਹਿੰਦੇ ਚਲੇ ਆ ਰਹੇ ਹਨ। ਆਰੀਆਂ ਦੀ ਬਹੁ-ਗਿਣਤੀ ਅਤੇ ਪ੍ਰਭੁਤਾ ਹੋਣ ਕਰਕੇ ਉਨ੍ਹਾਂ ਦੀ ਸਭਿਅਤਾ ਤਥਾ ਭਾਸ਼ਾ ਨੇ ਹੌਲੀ-ਹੌਲੀ ਮੁੰਡਾ ਸਭਿਅਤਾ ਤੇ ਭਾਸ਼ਾ ਦਾ ਵੱਖਰਾ ਵਜੂਦ ਖਤਮ ਕਰ ਦਿੱਤਾ। ਪਰ ਗਹੁ ਨਾਲ ਜਾਂਚਿਆ ਇਨ੍ਹਾਂ ਲੋਕਾਂ ਦੇ ਉਚਾਰਨ ਵਿਚ ਅਜੇ ਵੀ ਕੁਝ ਮੁਢਲੇ ਮੁੰਡਾ-ਅੰਸ਼ ਬਚੇ ਹੋਏ ਪ੍ਰਤੱਖ ਹੋ ਜਾਂਦੇ ਹਨ।

ਇੰਜ ਪੰਜਾਬ ਦੇ ਪਿੰਡਾਂ ਵਿਚ ਆਰੀਆ ਲੋਕਾਂ ਦੇ ਨਾਲ-ਨਾਲ ਵਸਦੇ ਅਤੇ ਉਨ੍ਹਾਂ ਦੇ ਨਾਲ ਵਾਹੀ ਜੋਤੀ ਦਾ ਸਾਂਵਾਂ ਕੰਮ ਕਰਦੇ ਮੁੰਡਾ ਲੋਕਾਂ ਦੀ ਆਪਣੀ ਭਾਸ਼ਾ ਭਾਵੇਂ ਸਮਾਪਤ ਹੋ ਗਈ, ਪਰ ਇਸ ਇਲਾਕੇ ਦੀ ਆਰੀਆ ਭਾਸ਼ਾ ਉੱਤੇ ਉਹ ਇਕ ਅਮਿਟ ਛਾਪ ਛੱਡ ਗਈ, ਜਿਹੜੀ ਸ਼ਬਦਾਵਲੀ ਵਿਚ ਤਾਂ ਬੜੀ ਪ੍ਰਤੱਖ ਤੇ ਉਘੜਵੀਂ ਹੈ, ਅਤੇ ਭਾਸ਼ਾ ਦੇ ਹੋਰਨਾਂ ਅੰਸ਼ਾਂ ਵਿਚ ਵੀ ਵਿਸ਼ੇਸ਼ ਖੋਜ ਨਾਲ ਉਜਾਗਰ ਕੀਤੀ ਜਾ ਸਕਦੀ ਹੈ।

ਪੰਜਾਬੀ ਤੇ ਮੁੰਡਾ ਭਾਸ਼ਾ ਦੀ ਇਸ ਸਾਂਝ ਤੋਂ ਇਹ ਵੀ ਸਿੱਟਾ ਨਿਕਲਿਆ ਕਿ ਪੰਜਾਬ ਦੇ ਪਿੰਡਾਂ ਵਿਚ ਵਸਦੇ ਹਰੀਜਨ ਕਹੇ ਜਾਣ ਵਾਲੇ ਲੋਕ ਹੀ ਵਾਸਤਵ ਵਿਚ ਭਾਰਤ ਦੇ ਪ੍ਰਾਚੀਨ ਵਸਨੀਕ ਹਨ, ਜੋ ਮੁੰਡਾ ਜਾਤੀ ਨਾਲ ਸੰਬੰਧਿਤ ਹਨ ਅਤੇ ਛੋਟਾ ਨਾਗਪੁਰ, ਸੰਥਾਲ ਪਰਗਣਾ ਆਦਿ ਦੇ ਆਦਿ ਵਾਸੀਆਂ ਨਾਲੋਂ ਅੱਜ ਤੋਂ ਕੋਈ ਦੋ ਹਜ਼ਾਰ ਸਾਲ ਪਹਿਲਾਂ ਦੇ ਵਿਛੜੇ ਹੋਏ ਪਰ ਉਨ੍ਹਾਂ ਦੇ ਹੀ ਪੁਰਾਣੇ ਸੰਬੰਧੀ ਹਨ।

ਮੁੰਡਾ ਭਾਸ਼ਾਵਾਂ ਬਾਰੇ ਵਧੇਰੀ ਜਾਣਕਾਰੀ ਪ੍ਰਾਪਤ ਕਰਨ ਵਾਸਤੇ ਹੇਠ ਲਿਖੀਆਂ ਪੁਸਤਕਾਂ ਦੀ ਸਹਾਇਤਾ ਲਈ ਜਾ ਸਕਦੀ ਹੈ।

| ਲੇਖਕ (Author) | | ਪੁਸਤਕ (Book) |
|---|---|---|
| Bhaduri, Manindra Bhushan | : | Mundari-English Dictionary |
| Burrow, L. | | Ho Grammar, with Vocabulary |
| Compbell, A. | | Santali-English and English-Santali Dictionary |
| Grierson, G.A. | | Linguistic Survey of India, Vol. IV |
| Hoffman, J. | : | Mundari Grammar |
| Kuiper, F.B.J. | : | Proto-Munda Words in Sanskrit. |
| Winfield, W.W. | : | Grammar of Kui Language |
| | : | Linguistic Survey of Sadar Sub-Division of Manbhum and Dhalbhum. (Published by- Bihar Rashtriya Bhasha Prishad, Patna) |

# ਪੰਜਾਬੀ ਦਾ ਸਾਹਿਤਿਕ ਰੂਪ

ਪੰਜਾਬੀ ਵਿਚ ਕਈਆਂ ਸਦੀਆਂ ਤੋਂ ਸਾਹਿਤ ਰਚਨਾ ਹੁੰਦੀ ਆਈ ਏ* । ਆਧੁਨਿਕ ਜੁਗ ਦੇ ਪੰਜਾਬੀ ਸਾਹਿਤ ਦੀ ਭਾਸ਼ਾ ਦਾ ਪਿਛਲੇ ਸਮਿਆਂ ਵਿਚ ਰਚੇ ਗਏ ਸਾਹਿਤ ਦੀ ਭਾਸ਼ਾ ਨਾਲੋਂ ਇਕ ਵੱਡਾ ਫਰਕ ਇਹ ਐ ਕਿ ਪੁਰਾਣੇ ਸਾਹਿਤ ਦੀ ਪੰਜਾਬੀ ਸਟੈਂਡਰਡ ਤੇ ਕੇਂਦਰੀ ਭਾਸ਼ਾ ਨਹੀਂ ਸਗੋਂ ਪੁਰਾਣੇ ਸਾਹਿਤਕਾਰ ਆਪੋ-ਆਪਣੇ ਇਲਾਕੇ ਦੀ ਸਥਾਨਿਕ ਬੋਲੀ ਨੂੰ ਹੀ ਆਪਣੇ ਵਿਚਾਰਾਂ ਤੇ ਭਾਵਾਂ ਨੂੰ ਪ੍ਰਗਟਾਉਣ ਦਾ ਮਾਧਿਅਮ ਬਣਾਉਂਦੇ ਰਹੇ ਨੇ–ਫਰੀਦ ਦੀ ਬਾਣੀ ਮੁਲਤਾਨੀ ਵਿਚ ਏ, ਦਮੋਦਰ ਦੀ ਹੀਰ ਝਾਂਗੀ ਵਿਚ, ਗੁਰੂ ਨਾਨਕ ਜੀ ਦੀ ਭਾਸ਼ਾ ਵਿਚ ਲਹਿੰਦੀ ਤੇ ਪੂਰਬੀ ਪੰਜਾਬੀ ਦਾ ਰਲਾ ਏ, ਸ਼ਾਹ ਹੁਸੈਨ ਤੇ ਵਾਰਿਸ ਦੀ ਕਵਿਤਾ ਵਿਚ ਵੀ ਲਹਿੰਦੀ ਤੇ ਮਾਝੀ ਦਾ ਰਲਾ-ਮਿਲਾ ਏ, ਭਾਈ ਗੁਰਦਾਸ ਦੀਆਂ ਵਾਰਾਂ ਸੋਲ੍ਹਵੀਂ ਸਦੀ ਦੀ ਮਾਝੀ ਵਿਚ ਨੇ, ਹਾਸ਼ਮ ਤੇ ਸ਼ਾਹ ਮੁਹੰਮਦ ਨੇ ਵੀ ਆਪਣੇ ਸਮੇਂ ਦੀ ਮਾਝੀ ਹੀ ਵਰਤੀ ਏ। ਭਗਵਾਨ ਸਿੰਘ, ਸਦਾ ਰਾਮ ਜਿਹੇ ਕੁਝ ਕਿੱਸਾ-ਕਵੀਆਂ ਨੇ, ਆਧੁਨਿਕ ਜੁਗ ਦੇ ਅਰੰਭ ਵਿਚ, ਮਲਵਈ ਵਿਚ ਕਾਵਿ ਰਚਨਾ ਕੀਤੀ। ਇਹਨਾਂ ਸਾਰਿਆਂ ਦੀ ਬੋਲੀ ਪੰਜਾਬੀ ਏ, ਪਰ ਆਪੋ-ਆਪਣੀ ਪੰਜਾਬੀ, ਜਿਸ ਵਿਚ ਪੰਜਾਬੀ ਰੰਗਤ ਨਾਲੋਂ ਇਲਾਕਾਈ ਰੰਗਤ ਵਧੇਰੇ ਉਘੜਵੀਂ ਤੇ ਪ੍ਰਤਖ ਏ। ਸਮਕਾਲੀ ਹੁੰਦਿਆਂ ਹੋਇਆਂ ਵੀ ਦਮੋਦਰ, ਸ਼ਾਹ ਹੁਸੈਨ ਤੇ ਭਾਈ ਗੁਰਦਾਸ ਦੀ ਭਾਸ਼ਾ ਵਿਚ ਬੜਾ ਸਪੱਸ਼ਟ ਤੇ ਦੂਰੋਂ ਪਛਾਣਿਆਂ ਜਾਣ ਵਾਲਾ ਅੰਤਰ ਏ। ਇਹ ਅੰਤਰ ਕੇਵਲ ਸ਼ੈਲੀ (style) ਤੇ ਸ਼ਬਦਾਵਲੀ ਦਾ ਹੀ ਨਹੀਂ, ਸਗੋਂ ਵਿਆਕਰਨ, ਮੁਹਾਵਰੇ, ਧੁਨੀ-ਵਿਉਂਤ ਆਦਿ ਹਰ ਪੱਖ ਤੋਂ ਉਪ-ਭਾਸ਼ਾਈ ਪੱਧਰ ਦਾ ਫਰਕ ਏ।

ਅਸੀਂ ਇਥੇ ਏਸ ਬਹਿਸ ਵਿਚ ਨਹੀਂ ਪੈਣਾ ਚਾਹੁੰਦੇ ਕਿ ਕੀ ਇਹਨਾਂ ਪੁਰਾਣੇ ਕਵੀਆਂ ਨੂੰ ਆਪੋ-ਆਪਣੀ ਉਪਭਾਸ਼ਾ ਵਿਚ ਕਾਵ ਰਚਨਾ ਕਰਨੀ ਚਾਹੀਦੀ ਸੀ, ਜਾਂ ਪੰਜਾਬੀ ਦੇ ਕਿਸੇ ਪ੍ਰਮਾਣੀਕ ਰੂਪ ਵਿਚ। ਪਰ ਸਾਨੂੰ ਇਹ ਅਵੱਸ਼ ਹੀ ਮੰਨਣਾ ਪਵੇਗਾ ਕਿ ਅਜੋਕੇ ਜੁਗ ਵਿਚ ਇਲਾਕਾਈ ਬੋਲੀਆਂ ਨੂੰ ਸਾਹਿਤ ਦਾ ਮਾਧਿਅਮ ਨਹੀਂ ਬਣਾਇਆ ਜਾ ਸਕਦਾ।

ਇਥੇ ਇਹ ਦਸ ਦੇਣਾ ਵੀ ਉਚਿਤ ਹੋਵੇਗਾ ਕਿ 'ਸਾਹਿਤ' ਤੋਂ ਭਾਵ ਕੇਵਲ ਕਲਾਤਮਿਕ ਰਚਨਾਵਾਂ (ਕਵਿਤਾ: ਕਹਾਣੀ, ਨਾਵਲ, ਨਾਟਕ ਆਦਿ) ਨਹੀਂ, ਏਸ ਲੇਖ ਦੇ ਸੰਬੰਧ ਵਿਚ ਪੰਜਾਬੀ ਦੀ ਹਰ ਲਿਖਤ ਉਹਦਾ ਸਾਹਿਤ ਏ, ਜਿਸ ਵਿਚ ਗਿਆਨ, ਵਿਗਿਆਨ, ਗਣਿਤ, ਕਾਨੂੰਨ

---

* ਏਸ ਲੇਖ ਵਿਚ ਸ਼ਬਦ-ਜੋੜ ਮਾਝੀ ਉਚਾਰਨ ਅਨੁਸਾਰ ਰੱਖਣ ਦਾ ਜਤਨ ਕੀਤਾ ਗਿਆ ਏ, ਤਾਂ ਜੋ ਪਾਠਕ ਇਹ ਅਨੁਮਾਨ ਲਾ ਸਕਣ ਕਿ ਅੱਜ ਕਲ੍ਹ ਲਿਖੀ ਜਾ ਰਹੀ ਪੰਜਾਬੀ ਦਾ ਪੰਜਾਬੀ ਦੇ ਸਟੈਂਡਰਡ ਰੂਪ ਤੋਂ ਕਿੰਨਾ ਫਰਕ ਏ।

ਆਦਿ ਸਭ ਕੁਝ ਸ਼ਾਮਲ ਏ। ਏਸ ਸੰਬੰਧ ਵਿਚ ਵਧੇਰੇ ਬਹਿਸ ਕਰਨ ਦੀ ਲੋੜ ਨਹੀਂ ਜਾਪਦੀ ਕਿ ਅਜਿਹੇ ਵਿਸ਼ਿਆਂ ਲਈ ਵੱਖ-ਵੱਖ ਇਲਾਕਿਆਂ ਦੀਆਂ ਸਥਾਨਿਕ ਬੋਲੀਆਂ ਨੂੰ ਮਾਧਿਅਮ ਬਣਾਉਣ ਦਾ ਜਤਨ ਸਫਲ ਨਹੀਂ ਹੋ ਸਕਦਾ। ਏਸ ਕਾਰਜ ਲਈ ਇਕ ਬੜੀ ਠੁਕਦਾਰ, ਬੰਧੇਜ ਵਾਲੀ, ਵਿਸ਼ਾਲ ਸ਼ਬਦਾਵਲੀ ਪਰ ਬੱਝਵੇਂ ਸ਼ਬਦ ਰੂਪਾਂ ਤੇ ਨਿਸ਼ਚਿਤ ਅਰਥ ਸੀਮਾਵਾਂ ਵਾਲੀ ਭਾਸ਼ਾ ਦੀ ਲੋੜ ਏ। ਕਾਨੂੰਨ ਵਿਚ ਅਸਾਵਧਾਨੀ ਨਾਲ ਵਰਤਿਆ ਇਕ ਸ਼ਬਦ ਜਾਂ ਸਟੈਂਡਰਡ ਭਾਸ਼ਾ ਦੀ ਥਾਂ ਕਿਸੇ ਇਲਾਕਾਈ ਰੂਪ ਵਾਲਾ ਕੋਈ ਵਾਕ ਦੋਸੀਆਂ ਨੂੰ ਨਿਰਦੋਸ ਤੇ ਨਿਰਦੋਸਾਂ ਨੂੰ ਦੋਸੀ ਬਣਾ ਸਕਦਾ ਏ; ਕਿਸੇ ਸਰਕਾਰੀ ਹੁਕਮ ਵਿਚ ਅਨਿਯਮਿਤ ਰੂਪ ਜਾਂ ਅਨਿਸ਼ਚਿਤ ਅਰਥਾਂ ਵਾਲਾ ਕੋਈ ਸ਼ਬਦ ਕਈ ਪ੍ਰਕਾਰ ਦੀਆਂ ਅੜਚਣੀਆਂ ਖੜੀਆਂ ਕਰ ਸਕਦਾ ਏ। ਕੇਵਲ ਕਾਨੂੰਨੀ, ਤਕਨੀਕੀ ਜਾਂ ਵਿਗਿਆਨਕ ਵਿਸ਼ਿਆਂ ਵਿਚ ਹੀ ਬੱਝੇ ਹੋਏ ਸ਼ਬਦ ਰੂਪਾਂ, ਨਿਸ਼ਚਿਤ ਅਰਥ ਸੀਮਾਵਾਂ ਆਦ ਦੀ ਲੋੜ ਨਹੀਂ; ਅਜੋਕੇ ਜੁਗ ਵਿਚ ਕਲਾਤਮਕ ਰਚਨਾਵਾਂ ਲਈ ਵੀ ਪੂਰੇ ਬੰਧੇਜ ਤੇ ਠੁਕਦਾਰ ਨਿਯਮਾਂ ਵਾਲੀ ਭਾਸ਼ਾ ਦੀ ਲੋੜ ਏ। ਅਜੋਕੇ ਮਨੁੱਖ ਦਾ ਦਿਮਾਗ ਵਿਗਿਆਨਿਕ ਤੇ ਮਸ਼ੀਨੀ ਸ਼ੁੱਧਤਾ, ਇਕਸਾਰਤਾ ਤੇ ਇਕਰੂਪਤਾ ਦਾ ਆਦੀ ਹੋ ਚੁਕਾ ਏ, ਇਸ ਲਈ ਉਹ ਸਾਹਿਤ ਦੀ ਬੋਲੀ ਵਿਚ ਵੀ ਅਜੇਹੀ ਹੀ ਸ਼ੁੱਧਤਾ ਤੇ ਇਕਸਾਰਤਾ ਲਭਦਾ ਏ। ਇਹ ਸਚ ਏ ਕਿ ਭਾਸ਼ਾ ਵਿਚ ਮਸ਼ੀਨ ਵਿਚੋਂ ਕੱਢੇ ਪੁਰਜ਼ਿਆਂ ਵਰਗੀ ਇਕਸਾਰਤਾ ਤੇ ਇਕਰੂਪਤਾ ਨਹੀਂ ਹੋ ਸਕਦੀ, ਪਰ ਇਹ ਵੀ ਝੂਠ ਨਹੀਂ ਕਿ ਸਾਹਿਤਿਕ ਭਾਸ਼ਾ ਦੇ ਕੁਝ ਅੰਗ ਅਜਿਹੇ ਜ਼ਰੂਰ ਨੇ ਜਿਨ੍ਹਾਂ ਵਿਚ ਇਸ ਜੁਗ ਦਾ ਮਨੁੱਖ ਲਗਭਗ ਮਸ਼ੀਨੀ ਇਕਰੂਪਤਾ ਦੀ ਹੀ ਮੰਗ ਕਰਦਾ ਏ। ਅੱਜ ਇਹ ਪ੍ਰਵਾਨ ਨਹੀਂ ਕੀਤਾ ਜਾ ਸਕਦਾ ਕਿ 'ਇਸਦਾ', 'ਏਸ ਦਾ', 'ਇਹਦਾ', 'ਏਹਦਾ', ਚਾਰੇ ਹੀ ਰੂਪ ਸਾਹਿਤਿਕ ਭਾਸ਼ਾ ਵਿਚ ਵਰਤਣ ਵਿਚ ਕੋਈ ਹਰਜ ਨਹੀਂ। ਇਹਨਾਂ ਚੌਹਾਂ ਵਿਚੋਂ ਕੋਈ ਇਕ ਹੀ ਸ੍ਵੀਕਾਰ ਹੋ ਸਕਦਾ ਏ, ਚਾਰੇ ਨਹੀਂ। ਇਕ ਅਰਥ ਵਾਲੇ (ਜਾਂ ਲਗ-ਪਗ ਇਕੋ ਅਰਥ ਵਾਲੇ) ਇਕ ਤੋਂ ਵਧੇਰੇ ਸ਼ਬਦ ਹੋ ਸਕਦੇ ਨੇ, ਪਰ ਇਕੋ ਅਰਥ ਵਾਲੇ ਇਕੋ ਸ਼ਬਦ ਦੇ ਇਕ ਤੋਂ ਵਧੇਰੇ ਰੂਪ ਨਹੀਂ ਹੋ ਸਕਦੇ। ਬੋਲ ਚਾਲ ਵਿਚ ਅਜਿਹੇ ਵੱਖ-ਵੱਖ ਰੂਪ ਜ਼ਰੂਰ ਮਿਲਣਗੇ, ਪਰ ਸਾਹਿਤਿਕ ਭਾਸ਼ਾ ਵਿਚ ਇਹਨਾਂ ਵਿਚੋਂ ਕੋਈ ਇਕ ਹੀ ਅਪਣਾਇਆ ਜਾ ਸਕਦਾ ਏ। ਇਹ ਨਹੀਂ ਹੋ ਸਕਦਾ ਕਿ ਕੋਈ 'ਉਸ ਨੇ ਆਖਿਆ' ਲਿਖੇ ਤੇ ਕੋਈ 'ਓਨ ਆਖਿਆ', ਕੋਈ ਤੀਜਾ 'ਓਹਨੇ ਕਿਹਾ' ਤੇ ਕੋਈ ਹੋਰ 'ਉਸ ਆਖਿਆ' ਲਿਖਣਾ ਚਾਹੇ। ਆਪੋ-ਆਪਣੇ ਟਿਕਾਣਿਆਂ ਅਰਥਾਤ ਇਲਾਕਿਆਂ ਦੀ ਬੋਲੀ ਵਿਚ ਇਹ ਚਾਰੇ ਹੀ ਵਾਕ ਸ਼ੁੱਧ ਨੇ, ਪਰ ਸਾਹਿਤਿਕ ਭਾਸ਼ਾ ਇਹਨਾਂ ਵਿਚੋਂ ਕਿਸੇ ਇਕ ਨੂੰ ਹੀ ਪ੍ਰਵਾਨਗੀ ਦੇ ਸਕਦੀ ਏ।

ਪੁਛਿਆ ਜਾ ਸਕਦਾ ਹੈ ਕਿ ਇਹ ਸਭ ਕੁਝ ਲਿਖਣ ਦੀ ਕਿ ਲੋੜ ਸੀ? ਇਹ ਗੱਲਾਂ ਕੌਣ ਨਹੀਂ ਜਾਣਦਾ? ਸੰਭਵ ਏ ਕਿ ਸਾਰੇ ਹੀ ਸੂਝਵਾਨ ਲੇਖਕ ਤੇ ਪਾਠਕ ਸਾਹਿਤਿਕ ਭਾਸ਼ਾ ਦੇ ਇਨ੍ਹਾਂ ਨਿਯਮਾਂ ਤੋਂ ਜਾਣੂ ਹੋਣ। ਇਹ ਵੀ ਮੰਨਦੇ ਹਾਂ ਕਿ ਪੰਜਾਬੀ ਵਿਚ ਇਲਾਕਾਈ ਬੋਲੀਆਂ ਦੀ ਵਰਤੋਂ ਸੰਬੰਧੀ ਕੋਈ ਝਗੜਾ ਨਹੀਂ; ਸਾਰੇ ਹੀ ਪੰਜਾਬੀ ਲਿਖਣ-ਪੜ੍ਹਨ ਵਾਲੇ ਇਕਮਤ ਹੋ ਕੇ ਇਹ ਮੰਨਦੇ ਨੇ ਕਿ ਪੰਜਾਬੀ ਦਾ ਸਟੈਂਡਰਡ ਰੂਪ ਮਾਝੇ ਦੀ ਬੋਲੀ ਏ। ਪਰ ਘਾਟਾ ਇਹ ਐ ਕਿ ਮਾਝੀ ਨੂੰ ਪ੍ਰਮਾਣੀਕ ਰੂਪ ਮੰਨ ਕੇ ਲਿਖੀ ਗਈ ਪੰਜਾਬੀ ਵਿਚ ਅਨੇਕਾਂ ਹੀ ਭਾਸ਼ਾਈ ਅੰਸ਼ ਅਜਿਹੇ ਨੇ ਜਿਨ੍ਹਾਂ ਦਾ ਮਾਝੀ ਨਾਲ ਕੋਈ ਸੰਬੰਧ ਨਹੀਂ, ਕੁਝਸ਼ਬਦ ਜਾਂ ਵਾਕ ਅਜਿਹੇ ਵੀ ਨੇ ਜਿਨ੍ਹਾਂ ਦੀ ਲੱਤ ਕਿਤਿਓ



ਦਾ ਮਾਝੀ ਨਾਲ ਕੋਈ ਸੰਬੰਧ ਨਹੀਂ, ਕੁਝ ਸ਼ਬਦ ਜਾਂ ਵਾਕ ਅਜਿਹੇ ਵੀ ਨੇ ਜਿਨ੍ਹਾਂ ਦੀ ਲੱਤ ਕਿਤਿਓਂ ਲਈ ਗਈ ਏ, ਤਾਂ ਬਾਂਹ ਕਿਤੇ ਹੋਰਥੋਂ। ਕਿਸੇ ਇਕੋ ਹੀ ਲੇਖਕ ਦੇ ਇਕੋ ਹੀ ਲੇਖ ਵਿਚ 'ਉਨ੍ਹਾਂ, ਉਹਨਾਂ, ਓਹਨਾਂ', 'ਇਸਦਾ, ਏਸ ਦਾ, ਇਹਦਾ' ਆਦਿ ਰੂਪ ਨਾਲ-ਨਾਲ ਵਰਤੇ ਹੋਏ ਮਿਲ ਸਕਦੇ ਨੇ। ਕੋਈ ਕਹਿ ਸਕਦਾ ਏ ਕਿ 'ਇਹ ਕੋਈ ਵੱਡਾ ਪਾਪ ਨਹੀਂ'। ਠੀਕ ਹੋਵੇਗਾ। ਪਰ ਇਹ ਕੋਈ ਵਡਿਆਈ ਵੀ ਨਹੀਂ। ਇਕ ਭਾਸ਼ਾਈ ਐਬ ਜ਼ਰੂਰ ਏ। ਸਾਹਿਤਿਕ ਭਾਸ਼ਾ ਏਨੀ ਖੁਲ੍ਹ ਨਹੀਂ ਦਿੰਦੀ ਕਿ ਜਿਹੜੇ ਸ਼ਬਦ ਨੂੰ ਚਾਹੋ ਵੱਟ ਦੇ ਦਿਓ। ਲੇਖਕ ਭਾਸ਼ਾ ਦੇ ਨਿਯਮ ਨਹੀਂ ਬਣਾਉਂਦਾ, ਭਾਸ਼ਾ ਆਪਣੇ ਨਿਯਮ ਆਪ ਬਣਾਉਂਦੀ ਏ। ਲੇਖਕ ਨੂੰ ਭਾਸ਼ਾ ਦੇ ਨਿਯਮਾਂ ਦੇ ਅਧੀਨ ਰਹਿ ਕੇ ਲਿਖਣਾ ਪੈਂਦਾ ਏ, ਭਾਸ਼ਾ ਲੇਖਕ ਦੀ ਮਰਜ਼ੀ ਮੁਤਾਬਕ ਨਹੀਂ ਚਲਦੀ।

ਇਥੇ ਇਹ ਮੰਨਣਾ ਪਵੇਗਾ ਕਿ ਪੰਜਾਬੀ ਵਿਚ ਚਲ ਰਹੀ ਏਸ ਅਰਾਜਿਕਤਾ ਦੀ ਸਾਰੀ ਜ਼ਿੰਮੇਵਾਰੀ ਲੇਖਕਾਂ ਦੇ ਸਿਰ ਨਹੀਂ। ਇਹਦਾ ਵੱਡਾ ਕਾਰਣ ਇਹ ਐ ਕਿ ਪ੍ਰਮਾਣੀਕ ਮੰਨੀ ਜਾਣ ਵਾਲੀ ਮਾਝੀ ਦਾ ਨਾ ਕੋਈ ਵਿਆਕਰਨ ਹੀ ਮੌਜੂਦ ਏ, ਤੇ ਨਾਂਹ ਹੀ ਕੋਈ ਕੋਸ਼ ਹੀ ਸਾਡੇ ਕੋਲ ਏ। ਸਾਡੇ ਲੇਖਕਾਂ ਵਿਚੋਂ ਬਹੁਤ ਵੱਡੀ ਗਿਣਤੀ ਮਾਝੇ ਤੋਂ ਬਾਹਰ ਦੇ ਲੋਕਾਂ ਦੀ ਏ, ਜਿਨ੍ਹਾਂ ਵਿਚੋਂ ਕਈ ਇਹ ਵੀ ਨਹੀਂ ਜਾਣਦੇ ਕਿ ਉਹਨਾਂ ਦੀ ਆਪਣੀ ਬੋਲੀ ਦੇ ਕਿਹੜੇ-ਕਿਹੜੇ ਅੰਸ਼ ਮਾਝੀ ਨਾਲੋਂ ਵਖਰੇ ਨੇ, ਅਤੇ ਉਹਨਾਂ ਨੂੰ ਠੀਕ ਜਾਣਕਾਰੀ ਦੇਣ ਵਾਲਾ ਕੋਈ ਸਾਧਨ ਵੀ ਮੌਜੂਦ ਨਹੀਂ, ਫੇਰ ਉਹ ਸ਼ੁਧ ਮਾਝੀ ਲਿਖਣ ਵੀ ਤਾਂ ਕਿੱਦਾਂ।

### 1. ਸਾਹਿਤਿਕ ਪੰਜਾਬੀ ਤੇ ਮਾਝੀ

ਪੰਜਾਬੀ ਬੜੇ ਲੰਮੇ ਚੌੜੇ ਇਲਾਕੇ ਦੀ ਬੋਲੀ ਏ। ਉਤਰ ਵਿਚ ਪੀਰ ਪੰਜਾਲ ਤੇ ਡਲਹੌਜ਼ੀ ਦੀਆਂ ਪਹਾੜੀਆਂ ਤੋਂ ਲੈ ਕੇ ਦਖਣ ਵਿਚ ਸਿੰਧ ਤੇ ਰਾਜਸਥਾਨ ਤੇ ਮਾਰੂਥਲਾਂ ਤਕ; ਦੂਜੇ ਪਾਸੇ ਪੱਛਮ ਵਿਚ ਸੁਲੇਮਾਨ ਪਰਬਤ ਤੋਂ ਪੂਰਬ ਵਲ ਜਮਨਾ ਨਦੀ ਦੇ ਕੰਢੇ ਤੱਕ ਤੇ ਕੈਥਲ, ਫਤਹਿਆਬਾਦ ਸਿਰਸਾ ਤੱਕ, ਪੰਜਾਬੀ ਬੋਲਣ ਵਾਲਾ ਖੇਤਰ ਏ। ਏਡੇ ਵੱਡੇ ਪ੍ਰਦੇਸ਼ ਦੀ ਬੋਲੀ ਇਕੋ ਜੇਹੀ ਨਹੀਂ ਹੋ ਸਕਦੀ, ਇਹਦੇ ਕਈ ਇਲਾਕਾਈ ਰੂਪ (ਉਪਭਾਸ਼ਾਵਾਂ ਤੇ ਉਪਬੋਲੀਆਂ, ਜਿਹੜੀਆਂ ਕਈਆਂ ਪੱਖਾਂ ਤੋਂ ਇਕ ਦੂਜੀ ਨਾਲੋਂ ਕਾਫੀ ਵਖਰੀਆਂ) ਨੇ ਪਰ ਸਾਹਿਤਿਕ ਪੰਜਾਬੀ ਦਾ ਆਧਾਰ ਕਿਉਂਕਿ ਅਸਾਂ ਮਾਝੀ ਮੰਨਿਆ ਏ; ਏਸ ਲਈ ਹੁਣ ਅਸੀਂ ਇਹ ਜਾਣਨ ਦਾ ਜਤਨ ਕਰਾਂਗੇ ਕਿ ਸਾਹਿਤਿਕ ਪੰਜਾਬੀ ਦੇ ਕਿਹੜੇ-ਕਿਹੜੇ ਪੱਖ ਤੇ ਅੰਸ਼ ਮਾਝੀ ਉਤੇ ਆਧਾਰਿਤ ਹੋਣੇ ਚਾਹੀਦੇ ਨੇ।

ਉਂਵ ਤਾਂ ਏਨਾ ਕਹਿ ਦੇਣਾ ਹੀ ਕਾਫੀ ਏ ਕਿ ਸਾਹਿਤਿਕ ਪੰਜਾਬੀ ਹਰ ਪੱਖ ਤੋਂ ਮਾਝੀ ਨਾਲ ਮਿਲਦੀ ਹੋਣੀ ਚਾਹੀਦੀ ਏ, ਕੇਵਲ ਸ਼ਬਦਵਾਲੀ ਲੋੜ ਮੁਤਾਬਿਕ ਬਾਹਰੋਂ ਲਈ ਜਾ ਸਕਦੀ ਏ; ਜਾਂ ਵਾਕ-ਵਿਉਂਤ ਤੇ ਸ਼ੈਲੀ ਦਾ ਅੰਤਰ ਹੋ ਸਕਦਾ ਏ, ਜੋ ਬੋਲਚਾਲ ਦੀ ਭਾਸ਼ਾ ਤੇ ਸਾਹਿਤਿਕ ਭਾਸ਼ਾ ਵਿਚ ਸਦਾ ਹੀ ਹੁੰਦਾ ਏ। ਪਰ ਹੇਠ ਲਿਖੇ ਪੱਖਾਂ ਦਾ ਖਾਸ ਧਿਆਨ ਰੱਖਣ ਦੀ ਲੋੜ ਏ :

#### (ੳ) ਧੁਨੀ-ਵਿਉਂਤ

ਮੁਨਾਸਿਬ ਇਹੋ ਏ ਕਿ ਸਾਹਿਤਿਕ ਪੰਜਾਬੀ ਦੀ ਧੁਨੀ-ਵਿਉਂਤ ਮਾਝੀ ਦੀ ਧੁਨੀ-ਵਿਉਂਤ ਅਨੁਸਾਰ ਹੋਵੇ। ਮਾਝੀ ਦੇ ਕਈਆਂ ਸ਼ਬਦਾਂ ਦੇ ਅਰੰਭ ਵਿਚ ਆਉਣ ਵਾਲੀ ਧੁਨੀ /ਵ/ ਦੁਆਬੀ ਤੇ ਮਲਵਈ ਵਿਚ /ਬ/ ਹੋ ਜਾਂਦੀ ਏ। ਸਾਹਿਤਿਕ ਪੰਜਾਬੀ ਵਿਚ ਮਾਝੀ ਵਾਲਾ

ਵਿਅੰਜਨ /ਵ/ ਹੀ ਵਰਤਿਆ ਜਾਣਾ ਚਾਹੀਦਾ ਏ, 'ਵਾਲ' ਨੂੰ 'ਬਾਲ' 'ਵੱਡਾ' ਨੂੰ 'ਬੱਡਾ' 'ਵਜਾਇਆ' ਦੀ ਥਾਂ 'ਬਜਾਇਆ' ਲਿਖਣਾ ਉਚਿਤ ਨਹੀਂ। ਇਵੇਂ ਦੋਂਹ ਸੁਰਾਂ ਦੇ ਵਿਚਾਲੇ ਆਉਣ ਵਾਲਾ /ਵ/ ਮਲਵਈ, ਦੁਆਬੀ ਤੇ ਪੁਆਧੀ ਦੇ ਕਈਆਂ ਸ਼ਬਦਾਂ ਵਿਚ /ਮ/ ਹੋ ਜਾਂਦਾ ਏ, ਜਿਵੇਂ 'ਆਮਾਗੇ' (ਆਵਾਂਗੇ), 'ਜਮਾਈ' (ਜਵਾਈ) ਆਦ। ਅਜਿਹੇ ਸ਼ਬਦ ਵੀ ਸਾਹਿਤਕ ਪੰਜਾਬੀ ਵਿਚ ਨਹੀਂ ਸਮਾ ਸਕਦੇ।

ਪੰਜਾਬੀ ਦੀਆਂ ਵੱਖ-ਵੱਖ ਉਪਬੋਲੀਆਂ ਵਿਚ ਕਈ ਥਾਂਈਂ ਨਾਸਿਕਤਾ ਦਾ ਵੀ ਫ਼ਰਕ ਏ :

| ਮਾਝੀ | ਮੁਲਤਾਨੀ | ਮਾਝੀ | ਮਲਵਈ |
|---|---|---|---|
| ਲੰਘ | ਲੱਘ | ਤੁਸੀਂ ਕਰਦੇ ਓ | ਤੁਸੀਂ ਕਰਦੇਂ ਓਂ |
| ਸੰਘ | ਸੱਘ | ਪੂਛ | ਪੂੰਛ |
| ਕੰਘਾ | ਕੱਘਾ | ਤਾਸ਼ | ਤਾਂਸ਼ |
| ਕੰਧ | ਕੱਧ | ਹੱਸ | ਹੰਸ |
| ਖਿੰਧਾ | ਖਿੱਧਾ | ਪ੍ਰਾਤ | ਪ੍ਰਾਂਤ |
| ਵੰਝ | ਵੱਝ | ਛਾਪ | ਛਾਂਪ |
| ਮੋਢਾ | ਮੋਂਢਾ | ਪੰਝੀ | ਪੱਚੀ |
| ਮਾਘ | ਮਾਂਘ | | |
| ਮੱਘਰ | ਮੰਘਰ | | |

ਸਾਹਿਤਿਕ ਭਾਸ਼ਾ ਵਿਚ ਅਜੇਹੇ ਸ਼ਬਦਾਂ ਦਾ ਮਾਝੀ ਵਾਲਾ ਰੂਪ ਹੀ ਅਪਣਾਇਆ ਜਾਣਾ ਚਾਹੀਦਾ ਏ।

ਣ ਤੇ ਨ ਦੀ ਵਰਤੋਂ ਵਿਚ ਕਾਫੀ ਸਾਵਧਾਨੀ ਦੀ ਲੋੜ ਏ। ਸਿਰਫ ਮਾਝੀ ਦੀ ਨਹੀਂ ਪੂਰਬੀ ਪੰਜਾਬੀ ਦੀਆਂ ਸਾਰੀਆਂ ਉਪਬੋਲੀਆਂ (ਮਲਵਈ, ਦੁਆਬੀ, ਪੁਆਧੀ, ਮਾਝੀ) ਵਿਚ ਈ ਰ, ੜ, ਲ ਦੇ ਪਿਛੋਂ ਣ ਨਹੀਂ ਉਚਾਰਿਆ ਜਾਂਦਾ, ਇਸ ਲਈ ਤਤਸਮ ਰੂਪ ਅਪਨਾਉਣ ਦੀ ਰੁਚੀ ਹੇਠ ਵਰਤੇ ਜਾਣ ਵਾਲੇ ਸ਼ਬਦ 'ਸੰਪੂਰਣ', 'ਪੂਰਣ', 'ਵਿਆਕਰਣ', 'ਕਾਰਣ', 'ਸਾਧਾਰਣ' ਆਦਿ ਪੰਜਾਬੀ ਦੇ ਸੁਭਾ ਦੇ ਅਨੁਕੂਲ ਨਹੀਂ, ਇਹਨਾਂ ਦਾ ਸ਼ੁਧ ਪੰਜਾਬੀ ਰੂਪ, ਕ੍ਰਮਵਾਰ, 'ਸਪੂਰਨ, ਪੂਰਨ ਵਿਆਕਰਨ, ਕਾਰਨ, ਸਾਧਾਰਨ, ਬੋਲਚਾਲ ਤੇ ਲਿਖਿਤ ਦੁਹਾਂ ਵਿਚ ਹੀ ਚਿਰਾਂ ਤੋਂ ਪ੍ਰਚਲਿਤ ਏ, ਫੇਰ ਅੱਜ ਨਵੇਂ ਸਿਰਿਓਂ ਅਜਿਹੇ ਸ਼ਬਦਾਂ ਦਾ ਹੁਲੀਆ ਬਦਲਾਉਣ ਦਾ ਕਾਰਨ ਸਮਝ ਨਹੀਂ ਆਉਂਦਾ, ਖਾਸ ਕਰ ਜਦੋਂ ਇਹ ਨਵੇਂ ਰੂਪ ਪੰਜਾਬੀ ਦੀ ਧੁਨੀ ਵਿਉਂਤ ਦੇ ਸਿਧਾਂਤਾਂ ਦੇ ਵਿਰੁੱਧ ਵਿਚ ਨੇ।

ਇਹਦੇ ਉਲਟ ਪ੍ਰਚਲਿਤ ਉਚਾਰਨ ਅਨੁਸਾਰ ਕਈਆਂ ਸ਼ਬਦਾਂ ਵਿਚ ਅਵੱਸ਼ ਈ ਣ ਆਉਂਦਾ ਏ–ਦਿਣ, ਜੀਵਣ, ਹੀਣ, ਹੋਣਾ ਆਦਿ। ਅਜਿਹੇ ਸ਼ਬਦਾਂ ਵਿਚ ਣ ਦੀ ਥਾਂ ਨ ਵਰਤਣਾ ਵੀ ਆਪਣੀ ਬੋਲੀ ਬਾਰੇ ਅਗਿਆਨ ਪ੍ਰਗਟ ਕਰਦਾ ਏ।

ਸ਼, ਯ, ਜ਼ ਧੁਨੀਆਂ ਠੇਠ ਪੇਂਡੂ ਉਚਾਰਨ ਵਿਚ ਮੌਜੂਦ ਨਹੀਂ। ਅੱਜ ਤੋਂ ਕੋਈ ਢਾਈ ਹਜ਼ਾਰ ਸਾਲ ਪਹਿਲਾਂ, ਪਾਲੀ ਦੇ ਸਮੇਂ ਵਿਚ ਹੀ ਸੰਸਕ੍ਰਿਤ ਸ਼ ਦਾ ਸ ਤੇ ਯ ਦਾ ਜ ਬਣ ਗਿਆ

ਸੀ। ਠੇਠ ਪੇਂਡੂ ਬੋਲਚਾਲ ਵਿਚ ਅਜੇ ਵੀ ਇਹੋ ਧੁਨੀਆਂ ਸ ਤੇ ਜ ਹੀ ਬੋਲੀਆਂ ਜਾਂਦੀਆਂ ਨੇ। ਪਰ ਪੜ੍ਹਿਆਂ-ਲਿਖਿਆਂ ਪੇਂਡੂਆਂ ਦੇ ਉਚਾਰਨ ਵਿਚ ਵੀ ਸ਼ ਯ ਜ਼ ਤਿੰਨੇ ਹੀ ਮੌਜੂਦ ਨੇ। ਏਸ ਲਈ ਇਹਨਾਂ ਧੁਨੀਆਂ ਵਾਲੇ ਸ਼ਬਦਾਂ ਦੇ ਰੂਪ ਨਿਸ਼ਚਿਤ ਕਰਨ ਵਿਚ ਕਾਫੀ ਵਿਚਾਰ ਕਰਨ ਦੀ ਲੋੜ ਏ। ਮੁਨਾਸਿਬ ਇਹ ਜਾਪਦਾ ਏ ਕਿ 'ਸਲੋਕ, ਸ੍ਰੀ, ਸਬਦ, ਰਾਸ, ਵੇਸ, ਦੇਸ, (ਧਰਮ)-ਸਾਲਾ, ਜੋਗੀ, ਜੁਗ, ਜੰਤਰ, ਜਮ, ਜਤਨ' ਆਦ ਜਿਹੜੇ ਸ਼ਬਦਾਂ ਦੇ ਠੇਠ ਪੰਜਾਬੀ ਰੂਪ ਸਾਹਿਤਿਕ ਪੰਜਾਬੀ ਵਿਚ ਵੀ ਵਰਤੇ ਜਾ ਚੁਕੇ ਨੇ, ਉਹਨਾਂ ਨੂੰ ਹੁਣ 'ਸ਼' ਜਾਂ, ਯ ਨਾਲ ਲਿਖ ਕੇ ਢਾਈ ਹਜ਼ਾਰ ਸਾਲ ਦੇ ਵਿਕਾਸ-ਕ੍ਰਮ ਨੂੰ ਪਿਛਾਂਹ ਨੂੰ ਧੱਕਣ ਦੀ ਗਲਤੀ ਨਾ ਕੀਤੀ ਜਾਵੇ। ਪਰ ਕਿਉਂਕਿ ਸ਼ ਯ ਤੇ ਜ਼ ਸੂਝਵਾਨ ਬੋਲਣ ਵਾਲਿਆਂ ਦੇ ਉਚਾਰਨ ਵਿਚ ਮੌਜੂਦ ਨੇ, ਇਸ ਲਈ ਦੂਜੀਆਂ ਭਾਸ਼ਾਵਾਂ ਵਿਚੋਂ ਲਏ ਜਾਣ ਵਾਲੇ ਨਵੇਂ ਸ਼ਬਦਾਂ ਵਿਚ ਜੇ ਇਹ ਧੁਨੀਆਂ ਹੋਣ ਤਾਂ ਉਹਨਾਂ ਨੂੰ ਕਾਇਮ ਰਖਿਆ ਜਾਵੇ।

ਪੰਜਾਬੀ ਉਚਾਰਨ ਅਨੁਸਾਰ ਸ਼ਬਦਾਂ ਦੇ ਅੰਤ ਵਿਚ ਯ ਕਦੇ ਨਹੀਂ ਬੋਲਿਆ ਜਾਂਦਾ, ਇਸ ਲਈ 'ਸਭਯ' ਜਾਂ 'ਸਭਯ' ਕਾਰਯਾਲਯ, ਹਿਮਾਲਯ, ਆਦ ਯ-ਅੰਤਿਕ ਸ਼ਬਦ ਪੰਜਾਬੀ ਵਿਚ ਇਵੇਂ ਨਹੀਂ ਅਪਣਾਏ ਜਾ ਸਕਦੇ, ਪੰਜਾਬੀ ਉਚਾਰਨ ਦੇ ਨਿਯਮਾਂ ਅਨੁਸਾਰ ਇਹਨਾਂ ਦਾ ਰੂਪ 'ਕ੍ਰਮਵਾਰ' 'ਸੱਭ' ਕਾਰਿਆਲਾ, 'ਹਿਮਾਲਾ' ਹੋਣਾ ਚਾਹੀਦਾ ਏ।

ਅਸਲੀਅਤ ਤਾਂ ਇਹ ਐ ਕਿ ਦੋਂਹ ਸੁਰਾਂ ਦੇ ਵਿਚਾਲੇ ਆਉਣ ਵਾਲਾ ਯ ਵੀ ਪੰਜਾਬੀ ਉਚਾਰਨ ਵਿਚ ਕਾਇਮ ਨਹੀਂ ਰਹਿ ਸਕਿਆ। ਇਸੇ ਅਸੂਲ ਮੁਤਾਬਿਕ ਪੰਜਾਬੀ ਵਿਚ 'ਨਿਯਮ' ਤੋਂ 'ਨੇਮ', 'ਦਯਾ' ਤੋਂ ਦਇਆ, ਸੰਯਮ ਤੋਂ 'ਸੰਜਮ' ਹੋ ਗਿਆ ਏ।

ਪੰਜਾਬੀ ਵਿਚ (ਕੇਵਲ ਮਾਝੀ ਵਿਚ ਹੀ ਨਹੀਂ) ਸੰਜੁਗਤ ਵਿਅੰਜਨਾਂ ਦਾ ਠੀਕ ਜੁੜਵਾਂ ਉਚਾਰਨ ਬਹੁਤ ਈ ਘੱਟ ਹੁੰਦਾ ਏ, ਸ਼ਬਦਾਂ ਦੇ ਅੰਤ ਵਿਚ ਤਾਂ ਸੰਜੁਗਤ ਵਿਅੰਜਨ ਕਦੇ ਨਹੀਂ ਆਉਂਦੇ। ਏਸ ਲਈ ਸਾਹਿਤਿਕ ਪੰਜਾਬੀ ਵਿਚ ਵਰਤੇ ਜਾ ਰਹੇ ਸ਼ਬਦ 'ਇੰਦ੍ਰ', 'ਚੰਦ੍ਰ', 'ਮਿਤ੍ਰ', 'ਯੰਤ੍ਰ', ਸ਼ੀਘ੍ਰ, ਮਹਤ੍ਵ, ਸ੍ਰੇਸ਼ਟ ਆਦ ਪੰਜਾਬੀ ਉਚਾਰਨ ਤੇ ਪੰਜਾਬੀ ਦੀ ਧੁਨੀ ਵਿਉਂਤ ਦੇ ਅਨੁਕੂਲ ਨਹੀਂ।

ਸ਼ਬਦਾਂ ਦੇ ਅਰੰਭ ਵਿਚ ਵੀ ਵਿਅਜੰਨਾਂ ਦਾ ਸੰਜੁਗਤ ਉਚਾਰਨ ਬਹੁਤ ਘੱਟ ਹੁੰਦਾ ਏ। ਕਈ ਇਕ ਅਜਿਹੇ ਸ਼ਬਦਾਂ ਦਾ ਸੰਜੁਗਤ ਉਚਾਰਨ ਤਾਂ ਕਦੇ ਕਿਸੇ ਪੰਜਾਬੀ ਨੇ ਨਹੀਂ ਕੀਤਾ, ਫੇਰ ਉਹਨਾਂ ਦੇ ਤਤਸਮ ਰੂਪ ਸਾਹਿਤਿਕ ਪੰਜਾਬੀ ਵਿਚ ਬਦੋਬਦੀ ਧੱਕੀ ਜਾਣ ਦੀ ਰਚੀ ਹਾਸੋ-ਹੀਣੀ ਏ। 'ਕ੍ਰਿਪਾ' ਸ੍ਰੀ, ਪ੍ਰਸਾਦ ਪ੍ਰਤਾਪ ਆਦ ਸ਼ਬਦਾਂ ਦਾ ਜੁੜਵਾਂ ਉਚਾਰਨ ਕਦੇ ਕਿਸੇ ਪੰਜਾਬੀ ਦੇ ਮੂੰਹੋਂ ਨਹੀਂ ਸੁਣਿਆ ਗਿਆ। ਵੱਡੇ-ਵੱਡੇ ਪੰਜਾਬੀ ਪੰਡਿਤ ਵੀ ਬੜੇ ਔਖੇ ਹੋ ਕੇ ਅਜਿਹੇ ਸ਼ਬਦਾਂ ਦਾ ਸੰਜੁਗਤ ਉਚਾਰਨ ਕਰਦੇ ਨੇ। ਫੇਰ ਕਿਉਂ ਨਾ ਅਸੀਂ ਇਹਨਾਂ ਸ਼ਬਦਾਂ ਦਾ ਉਹੋ ਰੂਪ ਅਪਣਾਈਏ ਜਿਹੜਾ ਅਸੀਂ ਸਾਰੇ ਬੋਲਦੇ ਹਾਂ।

ਤਤਸਮ ਰੂਪ ਵਰਤਣ ਦੇ ਪੱਖ ਵਾਲੇ ਆਮ ਦਲੀਲ ਦੇਂਦੇ ਨੇ ਕਿ ਇਹਨਾਂ ਸ਼ਬਦਾਂ ਦਾ ਮੂਲ ਰੂਪ ਸੰਜੁਗਤ ਏ। ਇਹਦਾ ਉਤਰ ਸਾਫ ਤੇ ਸਿਧਾ ਏ-'ਅਸੀਂ' ਸਾਹਿਤਿਕ ਪੰਜਾਬੀ ਦੇ ਰੂਪ ਬਾਰੇ ਵਿਚਾਰ ਕਰ ਰਹੇ ਹਾਂ, ਸਾਹਿਤਿਕ ਸੰਸਕ੍ਰਿਤ ਬਾਰੇ ਨਹੀਂ; ਪੰਜਾਬੀ ਲਿਖਦਿਆਂ ਸਾਨੂੰ ਪੰਜਾਬੀ ਦੇ ਨਿਯਮਾਂ ਦੀ ਪਾਲਣਾ ਕਰਨ ਦਾ ਫਿਕਰ ਹੋਣਾ ਚਾਹੀਦਾ ਏ, ਸੰਸਕ੍ਰਿਤ ਦੇ ਨਿਯਮਾਂ ਦਾ

ਨਹੀਂ। ਸੰਸਕ੍ਰਿਤ ਦੇ ਨਿਯਮਾਂ ਉਤੇ ਦ੍ਰਿੜ੍ਹ ਰਹਿਣ ਲਈ ਪੰਜਾਬੀ ਨਿਯਮਾਂ ਦੀ ਉਲੰਘਣਾ ਕਰਨਾ, ਪੰਜਾਬੀ ਦੀ ਸੇਵਾ ਨਹੀਂ, ਪੰਜਾਬੀ ਨਾਲ ਧ੍ਰੋਹ ਏ।

ਪੰਜਾਬੀ ਦੀ ਇਕ ਬਦਨਸੀਬ ਧੁਨੀ ਉਲਟ ਜੀਭੀ (retroflex l) ਏ। ਇਹ ਮਾਝੀ, ਮਲਵਈ, ਦੁਆਬੀ, ਪੁਆਧੀ ਤੇ ਡੋਗਰੀ ਦੇ ਵੀ ਕਈਆਂ ਰੂਪਾਂ ਵਿਚ ਸੈਂਕੜੇ ਸ਼ਬਦਾਂ ਵਿਚ ਵਰਤੀ ਜਾਂਦੀ ਏ, ਪਰ ਇਹਦੇ ਲਈ ਕੋਈ ਲਿਪੀ-ਚਿੰਨ੍ਹ ਈ ਮੌਜੂਦ ਨਹੀਂ। ਕਿਹਾ ਜਾਂਦਾ ਏ ਕਿ ਲ ਤੇ ਲ਼ ਵਿਚ ਕੋਈ ਫਰਕ ਨਹੀਂ, ਕਾਲ਼ਾ ਤੇ ਕਾਲਾ, ਕੋਲ਼ ਤੇ ਕੋਲ, ਨਾਲ਼ੇ ਤੇ ਨਾਲ਼ ਵਿਚ ਕੋਈ ਅੰਤਰ ਨਹੀਂ। ਪਰ ਪੰਜਾਬੀ ਦੇ ਪੈਂਤੀ-ਚਾਲੀ ਸ਼ਬਦ ਅਜਿਹੇ ਵੀ ਨੇ, ਜਿਨ੍ਹਾਂ ਵਿਚ ਲ਼ ਦੀ ਥਾਂ ਲ ਲਿਖਿਆਂ ਅਰਥਾਂ ਵਿਚ ਫਰਕ ਪੈ ਜਾਂਦਾ ਏ, ਹੇਠ ਲਿਖੇ ਸ਼ਬਦ-ਜੋੜ ਏਸ ਗੱਲ ਦਾ ਪ੍ਰਮਾਣ ਨੇ :

| | |
|---|---|
| ਪਾਲ਼ (ਪਾਲ ਬੱਧੀ) | ਪਾਲ (ਪਾਲ ਦਸਵੀਂ ਵਿਚ ਪੜ੍ਹਦਾ ਏ) |
| ਤਲ਼ (ਪਕੋੜੇ ਤਲਾ) | ਤਲਾ (ਤਲਾ ਵਿਚ ਨ੍ਹਾਕੇ......) |
| ਤੋਲ਼ਾਂ (ਇਕ ਤੋਲ਼ਾ ਸੋਨਾ) | ਤੋਲਾ (ਆਕ੍ਰਿਤੀ ਦਾ ਤੋਲਾ) |
| ਬੋਲ਼ੀ (ਕੰਨੋਂ ਬੋਲ਼ੀ) ਬੋਲੀ | ਬੋਲੀ (ਬੋਲੀ ਮਾਰੀ) |
| ਗੋਲ਼ੀ (ਬੰਦੂਕ ਦੀ–ਜਾਂ ਦਵਾਈ ਦੀ) | ਗੋਲੀ (ਰਾਣੀ ਦੀ ਗੋਲੀ) |
| ਬਾਲ਼ (ਅੱਗ ਬਾਲ਼) | ਬਾਲ (ਬਾਲ-ਬੱਚੇ) |
| ਦਲ਼ (ਛੋਲੇ ਦਲ਼) | ਦਲ (ਅਕਾਲੀ ਦਲ) |

ਅਜਿਹੇ ਹੋਰ ਵੀ ਚੋਖੇ ਸ਼ਬਦਾਂ ਵਿਚ ਲ ਤੇ ਲ਼ ਦੇ ਫਰਕ ਨਾਲ ਅਰਥ ਬਦਲੇ ਜਾਂਦੇ ਨੇ। ਏਸ ਲਈ ਲੋੜ ਏ ਕਿ 'ਲ਼' ਵਾਸਤੇ ਕੋਈ ਵਖਰਾ ਲਿੱਪੀ-ਚਿੰਨ੍ਹ ਘੜਿਆ ਜਾਵੇ, ਤੇ ਇਹਨੂੰ 'ਲ' ਨਾਲੋਂ ਵਖਰੀ ਧੁਨੀ ਮੰਨ ਕੇ, ਉਚਾਰਨ ਦੇ ਮੁਤਾਬਿਕ ਲਿਖਿਤ ਵਿਚ ਵੀ ਲ ਜਾਂ ਲ਼ ਦੀ ਠੀਕ ਵਰਤੋਂ ਕੀਤੀ ਜਾਵੇ।

'ਇਹ' ਤੇ 'ਉਹ' ਨੂੰ 'ਇਹ' ਤੇ 'ਉਹ' ਲਿਖਣ ਦੀ ਪ੍ਰਥਾ ਬਣ ਚੁਕੀ ਏ। ਪਰ ਇਹਨਾਂ ਦੋਹਾਂ ਸ਼ਬਦਾਂ ਦਾ ਉਚਾਰਨ ਕ੍ਰਮਵਾਰ 'ਏਹ' ਤੇ 'ਓਹ' ਏ.। ਇਥੇ ਇਕ ਹੋਰ ਨੁਕਤਾ ਵਿਚਾਰਨ ਵਾਲਾ ਏ। ਮਾਝੀ (ਤੇ ਕਿਸੇ ਹਦ ਤਕ ਮਲਵਈ, ਪੁਆਧੀ ਆਦ) ਦੇ ਉਚਾਰਨ ਵਿਚ ਅੰਤਮ 'ਹ' ਉਚਾਰਿਆ ਨਹੀਂ ਜਾਂਦਾ ਇਸ ਦੀ ਥਾਂ ਸੁਰ (tone) ਬੋਲਦੀ ਏ, ਜੋ ਸੁਰ 'ਏ' ਤੇ 'ਓ' ਤੋਂ ਵਖਰੀ ਨਹੀਂ। ਇੰਵ ਇਹਨਾਂ ਦੋਹਾਂ ਸ਼ਬਦਾਂ ਵਿਚ 'ਏ' ਤੇ 'ਓ' ਅੰਤਿਮ ਧੁਨੀਆਂ ਨੇ। ਅਸੀਂ ਜਾਣਦੇ ਹਾਂ ਕਿ ਪੰਜਾਬੀ ਦੇ ਸ਼ਬਦਾਂ ਵਿਚ ਹ੍ਰਸਵ ਸੁਰ ਅੰਤਿਮ ਧੁਨੀ ਦੇ ਰੂਪ ਵਿਚ ਨਹੀਂ ਆਉਂਦੇ। ਇੰਵ ਇਹਨਾਂ ਦਾ ਉਚਾਰਨ ਹ੍ਰਸਵ ਸੁਰਾਂ 'ਇ' ਤੇ 'ਉ' ਨਾਲ ਹੋ ਈ ਨਹੀਂ ਸਕਦਾ, ਕਿਉਂਕਿ ਇਹ ਕੇਵਲ ਅੰਤਿਮ ਧੁਨੀਆਂ ਈ ਨਹੀਂ, ਸਗੋਂ ਸ਼ਬਦ ਦੀਆਂ ਇਕੱਲੀਆਂ ਧੁਨੀਆਂ ਨੇ।

ਮਾਝੀ ਉਚਾਰਨ ਦੇ ਵੀ ਕੁਝ ਅੰਸ਼ ਅਜਿਹੇ ਨੇ ਜਿਨ੍ਹਾਂ ਨੂੰ ਸਾਹਿਤਿਕ ਪੰਜਾਬੀ ਵਿਚ ਅਪਣਾਉਣਾ ਠੀਕ ਨਹੀਂ ਜਾਪਦਾ, ਕਿਉਂਕਿ ਅਜੇਹਾ ਉਚਾਰਨ ਅਜੇ ਕੁਝ ਲੋਕਾਂ ਤੀਕ ਈ ਸੀਮਿਤ ਏ, ਮਾਝੇ ਦੇ ਸਾਰੇ ਲੋਕਾਂ ਦਾ ਸਾਂਝਾ ਉਚਾਰਨ ਨਹੀਂ। ਮਾਝੇ ਵਿਚ ਕੁਝ ਲੋਕ ਕਈਆਂ ਅਜਿਹੇ ਸ਼ਬਦਾਂ ਵਿਚ ਵੀ ਸੁਰ ਦਾ ਉਚਾਰਨ ਕਰਦੇ ਨੇ ਜਿਨ੍ਹਾਂ ਨੂੰ ਵਧੇਰੇ ਮਝੈਲ ਅਜੇ ਬਿਨਾ ਸੁਰ ਤੋਂ ਉਚਾਰਦੇ ਨੇ। ਸੁਰ ਨੂੰ ਅਸੀਂ 'ਹ' (ਹਾਹੇ) ਨਾਲ ਅੰਕਿਤ ਕਰਦੇ ਹਾਂ। ਕਈ ਲੋਕ 'ਸਿਆੜ' ਨੂੰ

'ਸਿਆੜ', 'ਔਖਾ:' ਨੂੰ 'ਔਹਖਾ', 'ਦਸ' ਨੂੰ 'ਦ੍ਹਸ' ਜਾਂ 'ਦਸ੍ਹ' ਉਚਾਰਦੇ ਨੇ। ਕਈਆਂ ਹੋਰ ਸ਼ਬਦਾਂ ਵਿਚ ਵੀ ਸੁਰ ਦੀ ਵਰਤੋਂ ਕਰਦੇ ਨੇ। ਅਜਿਹੇ ਸ਼ਬਦਾਂ ਨੂੰ ਸਾਹਿਤਿਕ ਪੰਜਾਬੀ ਵਿਚ ਸਾਧਾਹਨ ਰੂਪ ਵਿਚ ਈ ਅਪਣਾਉਣਾ ਚਾਹੀਦਾ ਏ, ਸੁਰ ਵਾਲਾ ਰੂਪ ਅਜੇ ਪ੍ਰਚਲਿਤ ਅਤੇ ਸਥਿਰ ਨਹੀਂ ਮੰਨਿਆ ਜਾ ਸਕਦਾ।

(ਖ) ਵਿਆਕਰਨ

ਪੰਜਾਬੀ ਅਜੇ ਕੁਝ ਹਦ ਤਕ ਸੰਜੋਗਾਤਮਕ (synthetic) ਭਾਸ਼ਾ ਏ; ਪਰ ਵੱਖ-ਵੱਖ ਉਪ-ਭਾਸ਼ਾਵਾਂ ਵਿਚ ਸੰਜੋਗਾਤਮਕਤਾ ਦੀ ਮਾਤਰਾ ਘੱਟ-ਵੱਧ ਏ। ਲਹਿੰਦੀ ਸਭ ਤੋਂ ਵਧੇਰੇ ਸੰਜੋਗਾਤਮਕ ਏ, ਮਾਝੀ ਇਹਦੇ ਨਾਲੋਂ ਕੁਝ ਘੱਟ ਅਤੇ ਡੋਗਰੀ, ਮਲਵਈ ਤੇ ਪੁਆਧੀ ਸਾਰਿਆਂ ਤੋਂ ਘੱਟ। ਅਸੀਂ ਕਿਉਂਕਿ ਮਾਝੀ ਨੂੰ ਪੰਜਾਬੀ ਦਾ ਪ੍ਰਮਾਣੀਕ ਰੂਪ ਮੰਨਦੇ ਹਾਂ, ਏਸ ਲਈ ਸਾਹਿਤਿਕ ਪੰਜਾਬੀ ਵਿਚ ਮਾਝੀ ਵਾਲੇ ਸੰਜੋਗਾਤਮਕ ਰੂਪ ਹੀ ਅਪਨਾਏ ਜਾਣੇ ਚਾਹੀਦੇ ਨੇ, ਸਾਹਿਤਿਕ ਪੰਜਾਬੀ ਨੂੰ ਨ ਲਹਿੰਦੀ ਜਿੰਨੀ ਸੰਜੋਗਾਤਮਕ ਹੀ ਬਣਾਇਆ ਜਾਣਾ ਚਾਹੀਦਾ ਏ, ਤੇ ਨ ਹੀ ਮਲਵਈ ਜਿੰਨੀ ਵਿਜੋਗਾਤਮਕ। 'ਕੀਤਿਆਂ' 'ਲਿਖਿਆਂ', 'ਰੱਖਿਆਂ' 'ਗਿਆਂ' ਆਦ ਮਾਝੀ ਵਿਚ ਹਰ ਥਾਂ ਪ੍ਰਚਲਿਤ ਨੇ ਅਤੇ ਕਈ ਲੇਖਕ ਇਹਨਾਂ ਰੂਪਾਂ ਨੂੰ ਆਪਣੀਆਂ ਲਿਖਤਾਂ ਵਿਚ ਵੀ ਵਰਤਦੇ ਨੇ। ਪਰ ਵਧੇਰੇ ਸਾਹਿਤਕਾਰ ਇਹਨਾਂ ਦੇ ਵਿਜੋਗਾਤਮਕ ਰੂਪ– 'ਕਰਨ ਨਾਲ' 'ਲਿਖਣ ਨਾਲ' ਆਦ ਵਰਤਦੇ ਨੇ : ਇਵੇਂ ਹੀ 'ਭਲਕੇ ਜਾਵਾਂਗਾ', 'ਪਰਸੋਂ ਆਵੇਗਾ', ਦੀ ਥਾਂ ਕੱਲ ਨੂੰ ਜਾਵਾਂਗਾ, 'ਪਰਸੋਂ ਨੂੰ ਜਾਏਗਾ' ਆਦ ਰੂਪ ਵਰਤੇ ਜਾ ਰਹੇ ਨੇ।

ਪੰਜਾਬੀ ਦੇ ਵਧੇਰੇ ਲੇਖਕ ਲਹਿੰਦੇ ਵਿਚੋਂ ਆਏ ਹੋਏ ਨੇ, ਜਿਨ੍ਹਾਂ ਦੀ ਆਪਣੀ ਮਾਤ-ਬੋਲੀ (ਲਹਿੰਦੀ) ਮਾਝੀ ਨਾਲੋਂ ਵੀ ਵਧੇਰੇ ਸੰਜੋਗਾਤਮਕ ਏ, ਫੇਰ ਉਹਨਾਂ ਦੀ ਭਾਸ਼ਾ ਵਿਚ ਇਹ ਵਿਜੋਗਾਤਮਕ ਰੂਪ ਕਿਥੋਂ ਆ ਗਏ? ਕਾਰਨ ਇਹ ਐ ਕਿ ਸਾਡੇ ਲੇਖਕ ਉਰਦੂ-ਹਿੰਦੀ ਦੇ ਪ੍ਰਭਾਵ ਤੋਂ ਖਹਿੜਾ ਨਹੀਂ ਛੁਡਾ ਸਕਦੇ, ਉਹਨਾਂ ਵਿਚੋਂ ਕਈਆਂ ਨੂੰ ਤਾਂ ਠੇਠ ਪੰਜਾਬੀ ਰੂਪਾਂ ਦਾ ਪਤਾ ਈ ਨਹੀਂ, ਤੇ ਬਹੁਤੇ ਅਜਿਹੇ ਨੇ ਜਿਹੜੇ ਪੜ੍ਹਦੇ ਤਾਂ ਉਰਦੂ ਹਿੰਦੀ ਨੇ ਪਰ ਸਾਹਿਤਕਾਰੀ ਦੀ ਦੌੜ ਲਈ ਪੰਜਾਬੀ ਦਾ ਮੈਦਾਨ ਵਧੇਰੇ ਸੁਖਾਵਾਂ ਸਮਝਦੇ ਨੇ। ਅਜਿਹੇ ਲੇਖਕਾਂ ਤੋਂ ਸ਼ੁਧ ਤੇ ਪ੍ਰਮਾਣੀਕ ਪੰਜਾਬੀ ਦੀ ਆਸ ਈ ਨਹੀਂ ਕੀਤੀ ਜਾ ਸਕਦੀ।

ਪੰਜਾਬੀ ਵਿਚ–ਆ–ਅੰਤਿਕ ਵਿਸ਼ੇਸ਼ਣਾਂ ਦਾ ਰੂਪ ਲਿੰਗ, ਵਚਨ ਤੇ ਕਾਰਕ ਅਨੁਸਾਰ ਬਦਲਦਾ ਏ, 'ਜਿਵੇਂ ਕਾਲ੍ਹਿਆਂ ਘੋੜਿਆਂ ਨੇ ਪਾਣੀ ਪੀਤਾ', 'ਸਾਰਿਆਂ ਮੁੰਡਿਆਂ ਨੇ ਪਹਾੜੇ ਪੜ੍ਹੇ', 'ਪਹਿਲੀਆਂ ਦਸਾਂ ਕੁੜੀਆਂ ਨੇ ਚੰਦਾ ਦਿੱਤਾ, ਆਦ।' ਅਜਿਹੇ ਵਾਕਾਂ ਵਿਚ, ਉਰਦੂ-ਹਿੰਦੀ ਦੇ ਪ੍ਰਭਾਵ ਥੱਲੇ ਈ, 'ਕਾਲੇ ਘੋੜਿਆਂ ਨੇ'.......'ਸਾਰੇ ਮੁੰਡਿਆਂ ਨੇ'......., 'ਪਹਿਲੀ ਦੱਸ ਕੁੜੀਆਂ ਨੇ'.......ਆਦ ਲਿਖਣ ਦੀ ਰੁਚੀ ਵਧਦੀ ਜਾਂਦੀ ਏ। ਏਵੇਂ ਈ 'ਚੌਹ ਕਿਤਾਬਾਂ ਦਾ ਮੁੱਲ', ਦੌਂਹ ਦਿਨਾ ਵਿਚ ਹੋ ਜਾਏਗਾ, ਆਦ ਦੀ ਥਾਂ 'ਚਾਰ ਕਿਤਾਬਾਂ ਦਾ ਮੁੱਲ', 'ਦੋ ਦਿਨਾਂ ਵਿਚ......ਆਦ ਲਿਖਣਾ ਵੀ ਹਿੰਦੀ-ਉਰਦੂ ਦੀ ਗੁਲਾਮੀ ਦੀ ਨੁਮਾਇਸ਼ ਕਰਨਾ ਏ' ਪੰਜਾਬੀ ਰੂਪ 'ਚੌਂਹ, ਦੌਂਹ, ਤਿੰਨਾਂ ਸੰਤਾਂ' ਆਦ ਈ ਨੇ।

ਕਈ ਵਾਰੀ ਇਹ ਦਲੀਲ ਦਿੱਤੀ ਜਾਂਦੀ ਏ ਕਿ ਪੰਜਾਬੀ ਵਿਜੋਗਾਤਮਕ ਹੁੰਦੀ ਜਾ ਰਹੀ ਏ, ਤੇ ਸਮਾਂ ਪਾ ਕੇ ਇਹਦੇ ਵਿਚ ਵੀ ਵਿਜੋਗਾਤਮਕ ਰੂਪ ਈ ਪ੍ਰਚਲਿਤ ਹੋ ਜਾਣਗੇ, ਏਸ ਲਈ

ਅਜਿਹੇ ਵਿਜੋਗਾਤਮਕ ਰੂਪ ਸਾਹਿਤਿਕ ਪੰਜਾਬੀ ਵਿਚ ਵਰਤਣ ਦਾ ਕੋਈ ਹਰਜ ਨਹੀਂ। ਇਹ ਦਲੀਲ ਬੜੀ ਹਾਸੋਹੀਣੀ ਏ। ਪਹਿਲੀ ਗੱਲ ਤਾਂ ਇਹ ਕਿ ਜੇ ਅਸੀਂ ਭਾਸ਼ਾ ਬਾਰੇ ਅਜਿਹੇ ਅਨੁਮਾਨ ਲਾਉਣ ਲਗ ਪਈਏ ਕਿ ਇਹਦਾ ਕੱਲ੍ਹ ਨੂੰ ਇਹ ਰੂਪ ਹੋ ਜਾਣਾ ਏ, ਤਾਂ ਕਿਸੇ ਬੋਲੀ ਦਾ ਕੋਈ ਮੂੰਹ-ਮੱਥਾ ਹੀ ਨਾ ਰਹਿਣ ਦਿਆਂਗੇ। ਕੀ ਪਤਾ ਏ ਕਲ ਨੂੰ ਕੀ ਰੂਪ ਬਣਦਾ ਏ? ਅੱਜ ਤੋਂ ਪੰਤੀ ਸਾਲ ਪਹਿਲਾਂ ਸਾਡੇ ਵਿਚੋਂ ਕਿਸੇ ਨੂੰ ਵੀ ਕਦੇ ਫੁਰਿਆ ਸੀ ਕਿ ਦੋਂਹ ਦਹਾਕਿਆਂ ਵਿਚ ਪੰਜਾਬੀ ਦਾ ਅੱਜ ਵਾਲਾ ਸੰਸਕ੍ਰਿਤ ਨਾਲ ਲੱਦਿਆ ਰੂਪ ਅਪਨਾਉਣ ਦਾ ਪ੍ਰਚਾਰ ਹੋਵੇਗਾ? ਨਾਲ ਹੀ ਇਹ ਇਕ ਇਤਿਹਾਸਕ ਸਚਾਈ ਏ ਕਿ ਭਾਸ਼ਾ ਦੀ ਰੁਚੀ ਸਦਾ ਪ੍ਰਾਚੀਨਤਾ ਵੱਲ ਰਹੀ ਏ, ਸਾਹਿਤਕ ਭਾਸ਼ਾ ਵਿਚ ਚਾਲੂ ਜੁਗ ਦੀ ਬੋਲੀ ਵਿਚੋਂ ਮਿਟ ਚੁਕੇ ਸ਼ਬਦ ਵਰਤੇ ਜਾਂਦੇ ਰਹੇ ਨੇ, ਪਰ ਆਉਣ ਵਾਲੇ ਜੁਗ ਦੀ ਭਾਸ਼ਾ ਨੂੰ ਸਾਹਿਤ ਵਿਚ ਅਪਨਾਉਣ ਦਾ ਹੀਆ ਕਦੇ ਕਿਸੇ ਸਾਹਿਤਕਾਰ ਨੇ ਨਹੀਂ ਕੀਤਾ।

ਪੰਜਾਬੀ ਵਿਚ ਅੰਗਰੇਜ਼ੀ ਵਾਂਗ indirect form ਨਹੀਂ ਬਣਾਈ ਜਾ ਸਕਦੀ, 'ਓਨ ਕਿਹਾ ਕਿ ਉਹ ਆਵੇਗਾ', 'ਤੂੰ ਕਿਹਾ ਸੀ ਕਿ ਤੂੰ ਮੈਨੂੰ ਕਿਤਾਬ ਦੇਵੇਂਗਾ' ਆਦ ਵਾਕ ਪੰਜਾਬੀ ਵਿਚ ਨਹੀਂ ਸਮਾ ਸਕਦੇ। ਅਸੀਂ ਸਿਧੇ ਪੰਜਾਬੀ ਰੂਪ ਹੀ ਵਰਤਾਂਗੇ – ਓਨ ਕਿਹਾ, 'ਮੈਂ ਆਵਾਂਗਾ', ਤੂੰ ਕਿਹਾ ਸੀ, 'ਮੈਂ ਤੈਨੂੰ ਕਿਤਾਬ ਦਿਆਂਗਾ' ਆਦ।

ਅੰਗਰੇਜ਼ੀ ਵਰਗੀ ਕਰਮ-ਵਾਚ (passive voice) ਦੀ ਬਣਤਰ ਵੀ ਪੰਜਾਬੀ ਵਿਚ ਨਹੀਂ ਜਚ ਸਕਦੀ। 'ਕਿਤਾਬ ਮੇਰੇ ਦੁਆਰਾ (ਜਾਂ ਮੈਥੋਂ) ਪੜ੍ਹੀ ਗਈ', 'ਪਾਣੀ ਘੋੜੇ ਦੁਆਰਾ ਪੀਤਾ ਗਿਆ', ਵਰਗੇ ਵਾਕ ਪੰਜਾਬੀ ਵਿਚ ਕਿਤੇ ਨਹੀਂ ਬੋਲੇ ਜਾਂਦੇ, ਤੇ ਨਾਹ ਹੀ ਇਹ ਸਾਹਿਤਿਕ ਭਾਸ਼ਾ ਵਿਚ ਪ੍ਰਵਾਨ ਹੋ ਸਕਦੇ ਨੇ। ਪਰ ਪੰਜਾਬੀ ਦੀ ਆਪਣੀ ਕਰਮਵਾਚੀ ਵਾਕ ਰਚਨਾ ਬੋਲਣ ਵਿਚ ਤੇ ਲਿਖਤ ਵਿਚ ਆਮ ਪ੍ਰਚਲਿਤ ਏ। 'ਮੈਥੋਂ ਬੈਠਾ ਨਹੀਂ ਜਾਂਦਾ', 'ਤੈਥੋਂ ਰਿਹਾ ਨਹੀਂ ਜਾਣਾ', 'ਦਾਲ ਦਲੀਦੀ ਸੀ', 'ਕਣਕ ਵੱਢੀਦੀ ਏ', ਆਦ ਵਾਕ ਕਰਮ-ਵਾਚੀ ਬਣਤਰ ਵਾਲੇ ਹੀ ਨੇ, ਪਰ ਇਹਨਾਂ ਦਾ ਢਾਂਚਾ ਅੰਗਰੇਜ਼ੀ ਦੇ ਕਰਮ-ਵਾਚੀ ਵਾਕਾਂ ਨਾਲੋਂ ਵਖਰਾ ਏ।

**(ਗ) ਸ਼ਬਦਾਵਲੀ**

ਸ਼ਬਦਾਵਲੀ ਭਾਸ਼ਾ ਦਾ ਅਜੇਹਾ ਪੱਖ ਏ ਜੀਹਦੇ ਵਿਚ ਕਾਫ਼ੀ ਖੁੱਲ੍ਹ ਵਰਤੀ ਜਾ ਸਕਦੀ ਏ, ਤੇ ਵਰਤਣੀ ਪੈਂਦੀ ਏ; ਕਿਉਂਕਿ ਤੇਜ਼ੀ ਨਾਲ ਵਿਕਾਸ ਕਰ ਰਹੀ ਸਭਿਅਤਾ ਦੀਆਂ ਲੋੜਾਂ ਪੂਰੀਆਂ ਕਰਨ ਲਈ ਹਰ ਭਾਸ਼ਾ ਨੂੰ ਦੂਜੀਆਂ ਸਮਕਾਲੀ ਤੇ ਕਈ ਵਾਰੀ ਪੁਰਾਣੀਆਂ, ਭਾਸ਼ਾਵਾਂ ਤੋਂ ਸ਼ਬਦ ਮਾਂਗਵੇਂ ਲੈਣੇ ਪੈਂਦੇ ਨੇ। ਸੰਸਾਰ ਦੀ ਕੋਈ ਵੀ ਸਾਹਿਤਿਕ ਭਾਸ਼ਾ ਅਜੇਹੀ ਨਹੀਂ ਹੋ ਸਕਦੀ, ਜਿਸ ਵਿਚ ਮਾਂਗਵੇਂ ਸ਼ਬਦ (loan words) ਨਾ ਹੋਣ।

ਪਰ ਓਪਰੇ ਸ਼ਬਦ ਅਨ੍ਹੇਵਾਹ ਨਹੀਂ ਅਪਣਾਏ ਜਾਂਦੇ, ਮਾਂਗਵੇਂ ਸ਼ਬਦ ਵੀ ਕਿਸੇ ਸਿਧਾਂਤ ਅਨੁਸਾਰ ਲਏ ਜਾਂਦੇ ਨੇ। ਮੋਟੇ ਰੂਪ ਵਿਚ ਇਹ ਸਿਧਾਂਤ ਹੇਠਾਂ ਦੱਸਿਆ ਜਾਂਦਾ ਏ :

ਸ਼ਬਦਾਵਲੀ ਦੀਆਂ ਦੋ ਮੁੱਖ ਸ਼੍ਰੇਣੀਆਂ ਮੰਨੀਆਂ ਜਾਂਦੀਆਂ ਨੇ – ਖੁੱਲੀ ਸ਼੍ਰੇਣੀ (open class) ਤੇ ਬੰਦ ਸ਼੍ਰੇਣੀ (closed class) ਖੁਲ੍ਹੀ ਸ਼੍ਰੇਣੀ ਵਿਚ ਸ਼ਬਦਾਂ ਦਾ ਵਾਧਾ-ਘਾਟਾ ਸਦਾ

ਹੁੰਦਾ ਰਹਿੰਦਾ ਏ। ਏਸ ਸ਼੍ਰੇਣੀ ਦੀ ਕੋਈ ਬਾਨ੍ਹਵੀਂ ਹੱਦ ਨਹੀਂ ਹੁੰਦੀ। ਨਾਂਵ, ਕਿਰਿਆ, ਵਿਸ਼ੇਸ਼ਣ ਤੇ ਕਿਰਿਆ-ਵਿਸ਼ੇਸ਼ਣ ਦੇ ਕੁਝ ਵਰਗ ਖੁੱਲ੍ਹੀ ਸ਼੍ਰੇਣੀ ਵਿਚ ਆਉਂਦੇ ਨੇ। ਪਰ ਬੰਦ ਸ਼੍ਰੇਣੀ ਵਿਚ ਵਾਧੇ -ਘਾਟੇ ਦੀ ਬਹੁਤ ਘੱਟ ਗੁੰਜਾਇਸ਼ ਹੁੰਦੀ ਏ। ਜਿਵੇਂ ਪੁਰਖਵਾਚੀ ਪੜਨਾਂਵ, 'ਮੈਂ, ਤੂੰ, ਅਸੀਂ, ਤੁਸੀਂ, ਉਹ' ਵਿਚ ਵਾਧੇ-ਘਾਟੇ ਲਈ ਬਹੁਤ ਹੀ ਘਟ ਅਵਸਰ ਏ। ਸਾਰੇ ਹੀ ਪੜਨਾਂਵ, ਸੰਬੰਧਕ, ਯੋਜਕ ਅਤੇ ਸਥਾਨ ਤੇ ਕਾਲ ਵਾਚੀ ਕਿਰਿਆ ਵਿਸ਼ੇਸ਼ਣਾਂ ਦੇ ਮੁਖ ਰੂਪ ਬੰਦ ਸ਼੍ਰੇਣੀ ਵਿਚ ਆਉਂਦੇ ਨੇ।

ਖੁੱਲ੍ਹੀ ਸ਼੍ਰੇਣੀ ਵਿਚ ਤਾਂ ਮਾਂਗਵੇਂ ਸ਼ਬਦ ਆਮ ਲਏ ਜਾਂਦੇ ਨੇ; ਸਭ ਤੋਂ ਵਧੇਰੇ ਓਪਰੇ ਸ਼ਬਦ ਨਾਂਵ-ਵਰਗ ਵਿਚ ਲਏ ਜਾਂਦੇ ਨੇ। ਵਿਸ਼ੇਸ਼ਣਾਂ ਵਿਚ ਵੀ ਬਾਹਰ ਦੇ ਸ਼ਬਦ ਆਉਣ ਲਈ ਸਥਾਨ ਏ। ਕਿਰਿਆ ਵਿਚ ਭਾਵੇਂ ਓਪਰੀਆਂ ਭਾਸ਼ਾਵਾਂ ਦੇ ਸ਼ਬਦ ਜ਼ਿਆਦਾ ਨਹੀਂ ਆਉਂਦੇ, ਪਰ ਭਾਸ਼ਾ ਦੀਆਂ ਆਪਣੀਆਂ ਹੀ ਨਵੀਆਂ ਕਿਰਿਆਵਾਂ ਕਾਫੀ ਬਣਦੀਆਂ ਰਹਿੰਦੀਆਂ ਨੇ। ਇਹਦੇ ਉਲਟ ਬੰਦ ਸ਼੍ਰੇਣੀ ਲਗ-ਪਗ ਬੰਦ ਹੀ ਰਹਿੰਦੀ ਏ, ਇਹਦੇ ਵਿਚ ਓਪਰੇ ਸ਼ਬਦ ਸਮਾਉਣ ਦੀ ਬਹੁਤ ਹੀ ਥੋੜੀ ਗੁੰਜਾਇਸ਼ ਏ। ਇਸੇ ਕਰਕੇ ਈ ਬੰਦ ਸ਼੍ਰੇਣੀ ਦੀ ਸ਼ਬਦਾਵਲੀ ਤੋਂ ਈ ਕਿਸੇ ਭਾਸ਼ਾ ਦਾ ਮੁਹਾਂਦਰਾ ਪਛਾਣਿਆ ਜਾਂਦਾ ਏ। ਇਸੇ ਸ਼੍ਰੇਣੀ ਦੀ ਸ਼ਬਦਾਵਲੀ ਆਪਣੇ ਨਿਰੋਲ ਨਿਜੀ ਰੂਪ ਵਿਚ ਰਹਿੰਦੀ ਏ।

ਉਪਰੋਕਤ ਵਿਚਾਰ ਨੂੰ ਸਾਂਹਵੇਂ ਰਖਦਿਆਂ ਇਹ ਮੰਨਣਾ ਪਵੇਗਾ ਕਿ ਸਾਹਿਤਿਕ ਬੋਲੀ ਦੀ ਬੰਦ ਸ਼੍ਰੇਣੀ ਦੀ ਸ਼ਬਦਾਵਲੀ ਠੀਕ-ਠੀਕ ਪ੍ਰਮਾਣੀਕ ਰੂਪ ਵਾਲੀ ਹੋਣੀ ਚਾਹੀਦੀ ਏ। ਇਹ ਨਹੀਂ ਹੋ ਸਕਦਾ ਕਿ ਇਕ ਪੜਨਾਂਵ ਲਹਿੰਦੀ ਦਾ ਲੈ ਲਿਆ ਜਾਵੇ, ਦੋ ਮਾਝੀ ਦੇ, ਇਕ ਅੱਧਾ ਡੋਗਰੀ ਜਾਂ ਮਲਵਈ ਆਦ ਦਾ। ਏਸ ਤਰ੍ਹਾਂ ਤਾਂ ਸਾਹਿਤਿਕ ਬੋਲੀ ਦਾ ਹੁਲੀਆ ਈ ਵਿਗੜ ਜਾਏਗਾ। ਪਰ ਅਸਲੀਅਤ ਇਹ ਐ ਕਿ ਸਾਹਿਤਿਕ ਪੰਜਾਬੀ ਵਿਚ ਵਰਤੀ ਜਾ ਰਹੀ ਬੰਦ ਸ਼੍ਰੇਣੀ ਦੀ ਸ਼ਬਦਾਵਲੀ ਦਾ ਕੋਈ ਤਿੱਜਾ ਹਿੱਸਾ ਅਜੇਹਾ ਏ ਜੀਹਦਾ ਮਾਝੀ ਨਾਲ ਕੋਈ ਸੰਬੰਧ ਨਹੀਂ, ਸਗੋਂ ਪੂਰੀ ਪੂਰਬੀ ਪੰਜਾਬੀ ਨਾਲ ਹੀ ਇਸ ਦਾ ਨਾਤਾ ਨਹੀਂ। ਇਸੇ ਸ਼੍ਰੇਣੀ ਦੇ ਕੁਝ ਅਜਿਹੇ ਸ਼ਬਦ ਵੀ ਨੇ ਜੇਹੜੇ ਪੰਜਾਬੀ ਤੋਂ ਹੀ ਬਾਹਰ ਦੇ ਨੇ, ਪਰ ਉਹ ਸਾਹਿਤਿਕ ਪੰਜਾਬੀ ਵਿਚ ਅੱਡਾ ਜਮਾਈ ਬੈਠੇ ਨੇ, ਅਤੇ ਪੰਜਾਬੀ ਦੇ ਲੇਖਕ ਤੇ ਸਾਹਿਤਕਾਰ ਅਜਿਹੇ ਸ਼ਬਦਾਂ ਨੂੰ ਤਾਂ ਪ੍ਰਮਾਣੀਕ ਸਮਝਦੇ ਨੇ, ਅਤੇ ਪੰਜਾਬੀ ਤੇ ਉਸ ਦੀ ਪ੍ਰਮਾਣੀਕ ਮੰਨੀ ਜਾਣ ਵਾਲੀ ਉਪ-ਭਾਸ਼ਾ 'ਮਾਝੀ' ਦੇ ਸ਼ਬਦਾਂ ਨੂੰ ਅਪਵਿਤਰ ਸਮਝ ਕੇ, ਉਹਨਾਂ ਨੂੰ ਸਾਹਿਤਿਕ ਪੰਜਾਬੀ ਦੇ ਨੇੜੇ ਨਹੀਂ ਢੁੱਕਣ ਦੇਂਦੇ।

ਅਜਿਹੇ ਸ਼ਬਦਾਂ (ਜਾਂ ਸ਼ਬਦ ਸਮੂਹਾਂ) ਵਿਚੋਂ ਸਭ ਤੋਂ ਵਧੇਰੇ ਰੜਕਣ ਵਾਲੇ 'ਇਸਨੇ' ਤੇ 'ਉਸਨੇ' ਨੇ। ਇਹ ਸ਼ਬਦ ਪੰਜਾਬੀ ਦੀ ਕਿਸੇ ਉਪ-ਭਾਸ਼ਾ ਵਿਚ ਨਹੀਂ ਬੋਲੇ ਜਾਂਦੇ; ਮੁਖ ਉਪ-ਭਾਸ਼ਾਵਾਂ ਜਾਂ ਉਪ-ਬੋਲੀਆਂ ਵਿਚ ਇਹਨਾਂ ਦੀ ਥਾਂ ਵਰਤੇ ਜਾਣ ਵਾਲੇ ਸ਼ਬਦ ਇੰਵ ਨੇ :

| ਮਾਝੀ | ਮਲਵਈ | ਲਹਿੰਦੀ | ਡੋਗਰੀ |
|---|---|---|---|
| ਏਨ/ਇਨ ਆਖਿਆ | ਏਹਨੇ ਕਿਹਾ | ਇਸ ਆਖਿਆ | ਇਨ੍ਹੈ ਆਖਿਆ |
| ਓਨ ਆਖਿਆ | ਓਹਨੇ ਕਿਹਾ | ਉਸ ਆਖਿਆ | ਉਨ੍ਹੈ ਆਖਿਆ |

ਇਹਨਾਂ ਉਦਾਹਰਨਾਂ ਤੋਂ ਸਪੱਸ਼ਟ ਹੁੰਦਾ ਏ ਕਿ ਮਾਝੀ-ਮਲਵਈ ਵਿਚ ਤਾਂ ਪੜਨਾਂਵਾਂ ਦੇ

ਰੂਪ ਵਿਚ 'ਇਸ, ਉਸ' ਵਰਤੇ ਈ ਨਹੀਂ ਜਾਂਦੇ : ਪੂਰਬੀ ਪੰਜਾਬੀ (ਮਾਝੀ, ਮਲਵਈ ਆਦ) ਵਿਚ 'ਇਸ, ਉਸ' ਜਾਂ ਇਹਨਾਂ ਨਾਲ ਮਿਲਦੇ ਸਿਰਫ ਵਿਸ਼ੇਸ਼ਣ ਦੇ ਰੂਪ ਵਿਚ ਆਉਂਦੇ ਨੇ : 'ਏਸ ਗੱਲ ਦਾ ਨਬੇੜਾ ਕਰਦੇ', 'ਓਸ/ਉਸ ਕੁਪੱਤੇ ਨੇ ਤੈਨੂੰ ਕੀ ਆਖਿਆ ਸੀ?' ਪੜਨਾਂਵ ਦੇ ਰੂਪ ਵਿਚ 'ਇਹ, ਉਹ' ਹੀ ਵਰਤੇ ਜਾਂਦੇ ਨੇ। ਲਹਿੰਦੀ ਵਿਚ 'ਇਸ' 'ਉਸ' ਪੜਨਾਂਵ ਅਵੱਸ਼ ਨੇ, ਪਰ ਉਥੇ 'ਨੇ' ਸੰਬੰਧਕ ਹੀ ਮੌਜੂਦ ਨਹੀਂ। ਇੰਵ 'ਇਸ ਨੇ' 'ਉਸ ਨੇ' ਇਕੱਠੇ ਕਿਤੇ ਨਹੀਂ ਆਉਂਦੇ। ਸਾਹਿਤਿਕ ਪੰਜਾਬੀ ਵਿਚ ਇਹ ਉਰਦੂ ਜਾਂ ਹਿੰਦੀ ਵਿਚੋਂ ਆਏ ਨੇ।

ਇਹਨਾਂ ਈ ਪੜਨਾਵਾਂ ਦੇ ਹੋਰ ਰੂਪ – 'ਦਿਹਦਾ, ਉਹਦਾ'; ਇਹਤੋਂ ਥੋਂ, ਉਹਤੋਂ ਇਹਦੇ ਉਤੇ, ਉਹਦੇ ਉਤੇ; ਇਹਦੇ ਵੱਲ, ਉਹਦੇ ਵੱਲ, ਆਦ ਦੀ ਥਾਂ ਵੀ ਉਸ ਵਾਲਾ ਰੂਪ ਈ ਪ੍ਰਧਾਨ ਏ। ਕਿਉਂਕਿ ਇਹਨਾ ਸ਼ਬਦਾਂ ਦੀ ਵਰਤੋਂ-ਮਾਤਰਾ (frequency) ਬਹੁਤ ਜ਼ਿਆਦਾ ਏ, ਇਸ ਲਈ ਸਾਹਿਤਿਕ ਪੰਜਾਬੀ ਦਾ ਰੂਪ ਈ ਬੋਲਚਾਲ ਦੀ ਭਾਸ਼ਾ ਨਾਲੋਂ ਬਿਲਕੁਲ ਵਖਰਾ ਹੋ ਜਾਂਦਾ ਏ। ਅੱਜ ਕਲ ਤਾਂ ਅਨੇਕਾਂ ਗ਼ੈਰ-ਪੰਜਾਬੀ ਵੀ ਪੰਜਾਬੀ ਪੜ੍ਹ ਰਹੇ ਨੇ। ਉਹ ਕਿਤਾਬਾਂ ਵਿਚ ਕੁਝ ਹੋਰ ਪੜ੍ਹਦੇ ਨੇ, ਤੇ ਬੋਲ ਚਾਲ ਵਿਚ ਵਖਰੀ ਹੀ ਪੰਜਾਬੀ ਸੁਣਦੇ ਨੇ। ਸਾਹਿਤਿਕ ਭਾਸ਼ਾ ਬੋਲ ਚਾਲ ਦੀ ਭਾਸ਼ਾ ਨਾਲੋਂ ਕੁਝ ਵਖਰੀ ਅਵੱਸ਼ ਹੁੰਦੀ ਏ, ਪਰ ਏਨੀ ਵਖਰੀ ਨਹੀਂ ਕਿ ਉਹਦੇ ਪੜਨਾਂਵ ਵੀ ਹੋਰ ਈ ਹੋਣ।

ਸਾਹਿਤਿਕ ਪੰਜਾਬੀ ਵਿਚ ਵਰਤੇ ਜਾ ਰਹੇ 'ਇੰਨ੍ਹੂੰ, ਉਨ੍ਹੂੰ' ਪੂਰਬੀ ਪੰਜਾਬੀ ਦੀ ਕਿਸੇ ਬੋਲੀ ਵਿਚ ਨਹੀਂ ਮਿਲਦੇ। ਮਾਝੀ-ਮਲਵਈ ਵਿਚ ਇਹਨਾਂ ਦੀ ਥਾਂ 'ਇਹਨੂੰ, ਉਹਨੂੰ' ਬੋਲਿਆ ਜਾਂਦਾ ਏ।

ਇਹਨਾਂ ਨਾਲ ਲਗਦੇ ਹੀ ਪੜਨਾਵੀ ਰੂਪ 'ਕਿਸ ਨੇ, ਜਿਸਨੇ, ਕਿਸ ਨੂੰ, ਜਿਸ ਨੂੰ, ਕਿਸਦਾ, ਜਿਸਦਾ, ਆਦ ਨੇ।' ਇਹਨਾਂ ਵਿਚੋਂ 'ਕਿਸ ਨੇ', 'ਜਿਸ ਨੇ' ਤਾਂ ਪੰਜਾਬੀ ਰੂਪ ਈ ਨਹੀਂ, ਏਹ ਪੰਜਾਬੀ ਦੀ ਕਿਸੇ ਨੁੱਕਰ ਵਿਚ ਨਹੀਂ ਬੋਲੇ ਜਾਂਦੇ। ਇਹਨਾਂ ਦੇ ਮਾਝੀ ਰੂਪ 'ਕਿਨ, ਜਿਨ' ਨੇ; ਮਲਵਈ' 'ਕਿਹਨੇ, ਜੀਹਨੇ' ਤੇ ਡੋਗਰੀ ਵਿਚ 'ਕਿਨ੍ਹੈ, ਜਿਨ੍ਹੈ'। ਲਹਿੰਦੀ ਵਿਚ 'ਨੇ' ਦੀ ਹੋਂਦ ਈ ਨਹੀਂ ਏਸ ਲਈ ਓਥੇ 'ਕਿਸ ਨੇ, ਜਿਸ ਨੇ' ਦੀ ਵਰਤੋਂ ਦਾ ਸਵਾਲ ਈ ਨਹੀਂ ਉਠਦਾ। 'ਕਿਸ, ਜਿਸ' ਲਹਿੰਦੀ ਦੀਆਂ ਕੁਝ ਉਪ-ਬੋਲੀਆਂ ਵਿਚ ਜ਼ਰੂਰ ਮੌਜੂਦ ਨੇ, ਪਰ 'ਕਿਸ ਨੇ, ਜਿਸ ਨੇ' ਕਿਤੇ ਨਹੀਂ ਮਿਲਦੇ। ਸਾਹਿਤਿਕ ਪੰਜਾਬੀ ਵਿਚ ਇਹਨਾਂ ਹਿੰਦੀ-ਉਰਦੂ ਪ੍ਰੇਮੀਆਂ ਦੀ ਕਿਰਪਾ ਨਾਲ ਆਏ ਨੇ।

ਇਹਨਾਂ ਈ ਪੜਨਾਵਾਂ ਦੇ ਸਾਹਿਤਿਕ ਪੰਜਾਬੀ ਵਿਚ ਵਰਤੇ ਜਾ ਰਹੇ ਕੁਝ ਹੋਰ ਰੂਪ 'ਕਿਸ ਨੂੰ, ਜਿਸ ਨੂੰ; ਕਿਸਦਾ, ਜਿਸ ਦਾ; ਕਿਸ ਤੋਂ, ਜਿਸ ਤੋਂ,' ਆਦ ਵੀ ਨ ਮਾਝੀ ਦੇ ਨੇ, ਨ ਮਲਵਈ ਦੇ, ਤੇ ਨਾਂਹ ਹੀ ਕਿਸੇ ਹੋਰ ਪ੍ਰਧਾਨ ਉਪ-ਬੋਲੀ ਦੇ। ਲਹਿੰਦੀ ਦੀ ਕਿਸੇ ਸਥਾਨਿਕ ਬੋਲੀ ਵਿਚ ਇਹ ਰੂਪ ਜਾਂ ਇਹਨਾਂ ਵਿਚੋਂ ਕੁਝ ਰੂਪ, ਬੋਲੇ ਜਾਂਦੇ ਨੇ। ਪਰ ਪੂਰਬੀ ਪੰਜਾਬੀ ਦੀਆਂ ਸਾਰੀਆਂ ਉਪ-ਬੋਲੀਆਂ ਛਡ ਕੇ, ਡੋਗਰੀ ਨੂੰ ਛਡ ਕੇ, ਲਹਿੰਦੀ ਦੀ ਉਪ-ਬੋਲੀ ਮੁਲਤਾਨੀ ਨੂੰ ਵੀ ਛਡ ਕੇ, ਲਹਿੰਦੇ ਦੀ ਕਿਸੇ ਇਕ ਨੁੱਕਰ ਦੇ ਇਹਨਾਂ ਪੜਨਾਵੀਂ ਰੂਪਾਂ ਨੂੰ ਪ੍ਰਮਾਣੀਕ ਕਿਵੇਂ ਮੰਨ ਲਿਆ ਗਿਆ? ਏਸ ਮਸਲੇ ਵਲ ਕਦੇ ਕਿਸੇ ਪੰਜਾਬੀ ਲੇਖਕ ਦਾ ਧਿਆਨ ਨਹੀਂ ਗਿਆ ਜਾਪਦਾ। ਮਾਝੀ ਵਿਚ ਇਹਨਾਂ ਦੇ ਸਾਵੇਂ ਰੂਪ, ਕ੍ਰਮਵਾਰ ਇਹ ਨੇ : ਕਿਨ੍ਹੂੰ, ਜਿਨ੍ਹੂੰ; ਕੀਹਦਾ,

ਪਿੱਛੇ ਦੱਸਿਆ ਗਿਆ ਸੀ ਕਿ ਸਥਾਨ ਤੇ ਕਾਲ ਬੋਧਕ ਕਿਰਿਆ ਵਿਸ਼ੇਸ਼ਣਾਂ ਦੇ ਮੁਖ ਰੂਪ ਵੀ ਸ਼ਬਦਾਵਲੀ ਦੀ ਬੰਦ ਸ਼੍ਰੇਣੀ ਵਿਚ ਈ ਆਉਂਦੇ ਨੇ। ਸਥਾਨ ਬੋਧਕ ਕਿਰਿਆ ਵਿਸ਼ੇਸ਼ਣਾਂ ਵਿਚੋਂ ਦੋ ਬਹੁਤ ਵਰਤੇ ਜਾਣ ਵਾਲੇ ਕਿਰਿਆ ਵਿਸ਼ੇਸ਼ਣ 'ਇੱਥੇ, ਉੱਥੇ' ਨੇ। ਇਹ ਵੀ ਲਹਿੰਦੀ ਦੇ ਰੂਪ ਨੇ, ਮਾਝੀ-ਮਲਵਈ ਵਿਚ ਇਹਨਾਂ ਦਾ ਉਚਾਰਨ 'ਇਥੇ, ਓਥੇ' ਏ।

ਇਹਨਾਂ ਦੋਹਾਂ ਕਿਰਿਆ ਵਿਸ਼ੇਸ਼ਣਾਂ ਦੇ ਅਪਾਦਾਨ ਕਾਰਕ ਦੇ ਰੂਪ ਸਾਹਿਤਿਕ ਪੰਜਾਬੀ ਵਿਚ, 'ਏਥੋਂ, ਉਥੋਂ' ਵਰਤੇ ਜਾਂਦੇ ਨੇ। ਇਹ ਰੂਪ ਬੜੇ ਅਸਚਰਜ ਨੇ। ਇਹਨਾਂ ਦਾ ਧੜ ਲਹਿੰਦੀ ਵਿਚੋਂ ਲਿਆ ਗਿਆ ਏ ਤੇ ਸਿਰ ਪੂਰਬੀ ਪੰਜਾਬੀ ਦਾ ਗੰਢ ਦਿੱਤਾ ਗਿਆ ਏ। ਜੇ ਇਹ ਨਿਰੋਲ ਲਹਿੰਦੀ ਰੂਪ ਹੁੰਦੇ ਤਾਂ 'ਇੱਥੂੰ, ਉੱਥੂੰ' ਹੋਣੇ ਚਾਹੀਦੇ ਸਨ; ਜੇ ਖ਼ਾਲਸ ਪੂਰਬੀ ਪੰਜਾਬੀ (ਮਾਝੀ ਜਾਂ ਮਲਵਈ) ਦੇ ਹੁੰਦੇ ਤਾਂ 'ਏਥੋਂ, ਓਥੋਂ' ਲਿਖੇ ਜਾਂਦੇ। ਇਹ ਦੋਵਾਂ ਵਿਚੋਂ ਕੋਈ ਵੀ ਨਹੀਂ, ਬੱਸ ਬਦੋ ਬਦੀ ਬਣਾਏ ਹੋਏ ਰੂਪ ਨੇ, ਜਿਨ੍ਹਾਂ ਨੂੰ ਸਾਹਿਤਿਕ ਪੰਜਾਬੀ ਵਿਚ ਧੱਕੇ ਨਾਲ ਹੀ ਪ੍ਰਮਾਣੀਕ ਬਣਾਇਆ ਜਾ ਰਿਹਾ ਏ।

'ਇਧਰ, ਉਧਰ, ਇਧਰੋਂ ਉਧਰੋਂ' ਆਦ ਕਿਰਿਆ ਵਿਸ਼ੇਸ਼ਣ ਵੀ ਮਾਝੀ ਜਾਂ ਪੂਰਬੀ ਪੰਜਾਬੀ ਦੀ ਕਿਸੇ ਹੋਰ ਬੋਲੀ ਵਿਚ ਨਹੀਂ ਮਿਲਦੇ। ਇਹਨਾਂ ਦਾ ਪ੍ਰਚਲਿਤ ਉਚਾਰਨ 'ਏਧਰ, ਓਧਰ, ਏਧਰੋਂ, ਓਧਰੋਂ' ਆਦ ਏ।

ਇਵੇਂ ਈ 'ਇੰਨਾ, ਉਨਾ' ਵੀ ਮਾਝੀ ਜਾਂ ਪੂਰਬੀ ਪੰਜਾਬੀ ਦੇ ਉਚਾਰਨ ਦੇ ਅਨੁਕੂਲ ਨਹੀਂ। ਉਚਾਰਨ ਮੁਤਾਬਿਕ ਇਹਨਾਂ ਦਾ ਰੂਪ 'ਏਨਾ, ਓਨਾ' ਹੋਣਾ ਚਾਹੀਦਾ ਏ।

ਸਾਹਿਤਿਕ ਪੰਜਾਬੀ ਵਿਚ ਵਰਤੀਆਂ ਜਾ ਰਹੀਆਂ ਦੋ ਸਹਾਇਕ ਕਿਰਿਆਵਾਂ 'ਹੈ' ਤੇ 'ਹਨ'– ਵੀ ਪੰਜਾਬੀ ਵਿਚ ਕਿਤੇ ਨਹੀਂ ਬੋਲੀਆਂ ਜਾਂਦੀਆਂ। ਮਾਝੀ ਵਿਚ ਇਹਨਾਂ ਦੀ ਥਾਂ ਕ੍ਰਮਵਾਰ, 'ਏ' ਤੇ 'ਨੇ' ਦੀ ਵਰਤੋਂ ਹੁੰਦੀ ਏ। ਇਹਨਾਂ ਵਿਚੋਂ 'ਹੈ' ਤਾਂ ਉਰਦੂ-ਹਿੰਦੀ ਵਿਚੋਂ ਈ ਲਿਆ ਜਾਪਦਾ ਏ, ਪਰ 'ਹਨ' ਦੇ ਮੂਲ ਬਾਰੇ ਅਜੇ ਪੂਰੇ ਵਿਸ਼ਵਾਸ ਨਾਲ ਕੁਝ ਨਹੀਂ ਕਿਹਾ ਜਾ ਸਕਦਾ। ਹਾਂ, ਇਹ ਨਿਰਸੰਦੇਹ ਕਹਿ ਸਕਦੇ ਹਾਂ ਕਿ ਇਹ ਅੱਜ ਪੰਜਾਬੀ ਦੀ ਕਿਸੇ ਉਪ-ਭਾਸ਼ਾ ਵਿਚ ਨਹੀਂ ਬੋਲਿਆ ਜਾਂਦਾ।

**2. ਮਾਂਗਵੇਂ ਅੰਸ਼**

ਹਰ ਭਾਸ਼ਾ ਨੂੰ ਦੂਜੀਆਂ ਸਮਕਾਲੀ ਭਾਸ਼ਾਵਾਂ ਜਾਂ ਪ੍ਰਾਚੀਨ ਭਾਸ਼ਾਵਾਂ ਤੋਂ ਮਾਂਗਵੇਂ ਸ਼ਬਦ ਲੈਣੇ ਪੈਂਦੇ ਨੇ। ਪਰ ਕੋਈ ਭਾਸ਼ਾ ਕਿਸੇ ਦੂਜੀ ਭਾਸ਼ਾ ਦਾ ਵਿਆਕਰਨ ਕਦੇ ਨਹੀਂ ਅਪਣਾਉਂਦੀ। ਭਾਸ਼ਾਵਾਂ ਦੇ ਲੈਣ-ਦੇਣ ਦੇ ਵਿਹਾਰ ਵਿਚ ਇਹ ਇਕ ਬੜਾ ਕਰੜਾ ਨਿਯਮ ਏ, ਜਿਸਦੀ ਕੋਈ ਭਾਸ਼ਾ ਉਲੰਘਣਾ ਨਹੀਂ ਕਰਦੀ।

ਏਸ ਨਿਯਮ ਨੂੰ ਕਈਆਂ ਪੱਖਾਂ ਤੋਂ ਵਿਚਾਰਨ ਦੀ ਲੋੜ ਏ। ਪੰਜਾਬੀ ਵਿਚ ਫ਼ਾਰਸੀ-ਅਰਬੀ ਦੇ ਸ਼ਬਦ ਹਜ਼ਾਰਾਂ ਦੀ ਗਿਣਤੀ ਵਿਚ ਸਮਾ ਚੁਕੇ ਨੇ, ਪਰ ਫ਼ਾਰਸੀ ਅਰਬੀ ਵਿਆਕਰਨ ਦਾ ਕੋਈ ਅੰਸ਼ ਪੰਜਾਬੀ ਨੇ ਨਹੀਂ ਅਪਣਾਇਆ। 'ਬਾਗ', 'ਸਾਲ', 'ਮਰਦ' ਆਦਿ ਸ਼ਬਦ ਲਏ ਗਏ ਨੇ, ਪਰ ਇਹਨਾਂ ਦੇ ਬਹੁ ਵਚਨ ਪੰਜਾਬੀ ਦੇ ਆਪਣੇ ਨਿਯਮਾਂ ਅਨੁਸਾਰ 'ਬਾਗਾਂ', 'ਸਾਲਾਂ', 'ਮਰਦਾਂ' ਈ ਬਣਾਏ ਜਾਂਦੇ ਨੇ, ਮੂਲ ਭਾਸ਼ਾ ਦੇ ਅਸੂਲਾਂ ਮੁਤਾਬਕ 'ਬਾਗਾਤ', 'ਸਾਲਹਾ', 'ਮਰਦਾਨ' ਆਦ ਨਹੀਂ ਵਰਤੇ ਜਾਂਦੇ। ਅੰਗਰੇਜ਼ੀ ਨਾਵਾਂ 'ਕਮਿਸ਼ਨਰ, ਕਮੇਟੀ, ਫ਼ਾਰਮੂਲਾ ਆਦ

ਦੇ ਬਹੁ ਵਚਨ ਵੀ ਪੰਜਾਬੀ ਵਾਂਗ 'ਕਮਿਸ਼ਨਰਾਂ, ਕਮੇਟੀਆਂ, ਫਾਰਮੂਲਿਆਂ' ਹੀ ਬਣਾਏ ਜਾਂਦੇ ਨੇ ਕਮਿਸ਼ਨਰਜ਼, ਕੁਮੇਟੀਜ਼, ਫਾਰਮੂਲੀ ਆਦ ਨਹੀਂ। ਫਾਰਸੀ ਦੇ ਸ਼ਬਦ 'ਮਰਦ' ਤੇ 'ਨੇਕ' ਪੰਜਾਬੀ ਵਿਚ ਪੂਰੀ ਤਰ੍ਹਾਂ ਰਚ-ਮਿਚ ਚੁਕੇ ਨੇ, ਪਰ ਫਾਰਸੀ ਵਾਲੀ ਇਜ਼ਾਫ਼ਤ ਲਾ ਕੇ ਸੰਬੰਧ ਕਾਰਕ ਦਾ ਰੂਪ ਬਣਾਉਣ ਦਾ ਨਿਯਮ ਨਹੀਂ ਅਪਣਾਇਆ ਗਿਆ। ਪੰਜਾਬੀ ਵਿਚ ਅਸੀਂ 'ਨੇਕ ਮਰਦ' ਈ ਕਹਿੰਦੇ ਹਾਂ, ਫਾਰਸੀ ਵਾਂਗ, 'ਮਰਦੇ ਨੇਕ' ਨਹੀਂ ਲਿਖਦੇ ਜਾਂ ਬੋਲਦੇ। ਅੰਗਰੇਜ਼ੀ ਦਾ ਨਾਂਵ 'ਟ੍ਰੇਨ' ਪੰਜਾਬੀ ਵਿਚ ਪ੍ਰਚਲਿਤ ਹੈ, ਪਰ ਇਹਦੇ ਵਿਚੋਂ ਬਣਾਇਆ ਗਿਆ ਕਿਰਿਆ ਰੂਪ ਐਨਟ੍ਰੇਨ (entrain) ਨਹੀਂ ਲਿਆ ਗਿਆ, ਪੰਜਬੀ ਵਿਚ ਏਸ ਇਕ ਸ਼ਬਦ ਲਈ ਸਾਨੂੰ ਇਕ ਉਪਵਾਕ ਵਰਤਣਾ ਪੈਂਦਾ ਏ। ਅਸੀਂ 'ਟ੍ਰੇਨ ਵਿਚ ਬੈਠਾ', 'ਟ੍ਰੇਨ ਤੇ ਚੜ੍ਹਿਆ' ਆਦ ਕਹਿ ਕੇ 'entrain' ਦਾ ਭਾਵ ਕਢ ਲੈਂਦੇ ਹਾਂ। ਪੰਜਾਬੀ ਵਿਚ ਕਿਉਂਕਿ ਨਾਵਾਂ, ਵਿਸ਼ੇਸ਼ਣਾਂ ਆਦਿ ਤੋਂ ਕਿਰਿਆਵਾਂ ਬਣਾਉਣ ਦੀ ਕੋਈ ਵਿਧੀ ਨਹੀਂ ਵਰਤੀ ਜਾਂਦੀ, ਏਸ ਲਈ ਅਜਿਹੇ ਕਿਰਿਆ ਰੂਪਾਂ ਦੀ ਥਾਂ ਸਾਨੂੰ ਵਾਕਾਂਸ਼ ਜਾਂ ਉਪ-ਵਾਕ ਵਰਤਣੇ ਪੈਂਦੇ ਨੇ।

ਦੂਜੀਆਂ ਭਾਸ਼ਾਵਾਂ ਤੋਂ ਲਏ ਗਏ ਕਿਰਿਆ-ਰੂਪਾਂ ਨੂੰ ਪੰਜਾਬੀ ਵਿਚ ਸਪੱਸ਼ਟ ਕਿਰਿਆ ਵਾਂਗ ਨਹੀਂ ਵਰਤਿਆ ਜਾਂਦਾ, ਸਗੋਂ ਇਹਦੇ ਨਾਲ 'ਕਰਨਾ, ਹੋਣਾ' ਆਦ ਕੋਈ ਕਿਰਿਆ ਜੋੜ ਕੇ ਸਮਾਸੀ ਰੂਪ ਬਣਾਇਆ ਜਾਂਦਾ ਏ, ਜਿਵੇਂ 'ਫਿਟ ਕਰਨਾ, ਅਪੀਲ ਕਰਨੀ, ਪਾਸ ਹੋਣਾ; ਫੇਲ ਹੋਣਾ।' ਪੰਜਾਬੀ ਵਿਚ ਬਿਲਕੁਲ ਰਚ-ਮਿਚ ਚੁਕੇ ਸ਼ਬਦਾਂ ਤੋਂ ਪੰਜਾਬੀ ਦੇ ਨਿਯਮਾਂ ਅਨੁਸਾਰ ਵੀ ਕਿਰਿਆਵਾਂ ਬਣਾ ਲਈਆਂ ਜਾਂਦੀਆਂ ਨੇ ਜਿਵੇਂ ਫਾਰਸੀ ਸ਼ਬਦਾਂ ਤੋਂ ਬਣਾਏ ਗਏ ਕਿਰਿਆ ਰੂਪ 'ਅਜ਼ਮਾਉਣਾ, ਸ਼ਰਮਾਉਣਾ' ਆਦ।

'ਮਾਂਗਵੇ ਅੰਸ਼ਾਂ' ਸੰਬੰਧੀ ਨਿਯਮ ਕੇਵਲ ਬੇਗਾਨੀਆਂ ਭਾਸ਼ਾਵਾਂ ਤੋਂ ਲਏ ਗਏ ਸ਼ਬਦ-ਰੂਪ ਤਕ ਹੀ ਸੀਮਿਤ ਨਹੀਂ, ਸਬੰਧਿਤ ਭਾਸ਼ਾ ਦੇ ਆਪਣੇ ਹੀ ਪ੍ਰਾਚੀਨ ਰੂਪ ਜਿਹੜੇ ਉਹ ਭਾਸ਼ਾ ਇਕ ਵਾਰੀ ਤਿਆਗ ਚੁਕੀ ਏ, ਮੁੜਕੇ ਫੇਰ ਓਸੇ ਭਾਸ਼ਾ ਵਿਚ ਨਹੀਂ ਸਮਾ ਸਕਦੇ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੰਜਾਬੀ ਵਿਚ ਕਿਰਿਆ ਦਾ ਕਾਰਜ-ਕਾਰਣ ਬੋਧਕ ਰੂਪ 'ਕੀਤੈ, ਦਿਤੈ' ਆਦ ਸੀ। ਅੱਜ ਇਹ ਰੂਪ, 'ਕੀਤਿਆਂ, ਦਿੱਤਿਆਂ' ਆਦ ਬਣ ਚੁਕਾ ਏ। ਅੱਜ ਸਾਹਿਤਿਕ ਪੰਜਾਬੀ ਵਿਚ ਇਹ ਤਿੰਨ-ਚਾਰ ਸੌ ਸਾਲਾ ਪੁਰਾਣਾ ਰੂਪ ਨਹੀਂ ਵਰਤਿਆ ਜਾ ਸਕਦਾ। ਫੇਰ ਇਹਨਾਂ ਤੋਂ ਵੀ ਕਈ ਸਦੀਆਂ ਪੁਰਾਣੇ ਸੰਸਕ੍ਰਿਤ ਦੇ ਰੂਪ ਕਿਸ ਤਰ੍ਹਾਂ ਅਪਣਾਏ ਜਾ ਸਕਦੇ ਨੇ? ਸਾਹਿਤਿਕ ਪੰਜਾਬੀ ਵਿਚ ਅਜਿਹੇ ਸੰਸਕ੍ਰਿਤ ਵਿਆਕਰਨ ਦੇ ਨਿਯਮਾਂ ਅਨੁਸਾਰ ਘੜੇ ਰੂਪ ਦਿਨੋ-ਦਿਨ ਵਧਦੇ ਜਾ ਰਹੇ ਨੇ। 'ਰਾਸ਼ਟ੍ਰੀਕਰਣ', 'ਉਦਯੋਗੀਕਰਣ', 'ਵਿਮੁਦ੍ਰੀਕਰਣ', ਸੰਮਿਸ਼੍ਰਣ, ਸ੍ਵਲੀਨ ਵਿਅਕਤਿਤ੍ਵ ਸੰਰਕਸ਼ਣ ਕਾਲ ਤੇ ਅਜਿਹੇ ਹੀ ਹੋਰ ਅਨੇਕਾਂ ਸ਼ਬਦ ਸਾਹਿਤਿਕ ਪੰਜਾਬੀ ਵਿਚ ਧੜਾ-ਧੜ ਵਰਤੇ ਜਾ ਰਹੇ ਨੇ। ਉਪਰੋਕਤ ਵਿਚੋਂ ਹਰ ਸ਼ਬਦ ਵਿਚ ਇਕ ਨਹੀਂ, ਪੰਜਾਬੀ ਦੇ ਕਈਆਂ-ਕਈਆਂ ਨਿਯਮਾਂ ਦੀ ਉਲੰਘਣਾ ਕੀਤੀ ਗਈ ਏ। ਕੇਵਲ ਅਸੀਂ ਦੋ ਉਦਾਹਰਨ ਲੈਂਦੇ ਹਾਂ। 'ਉਦਯੋਗੀਕਰਣ' ਵਿਚ ਪਹਿਲਾਂ ਤਾਂ ਇਸ ਮੁਖ ਨਿਯਮ ਦੀ ਉਲੰਘਣਾ ਕੀਤੀ ਗਈ ਏ ਕਿ 'ਪੰਜਾਬੀ ਵਿਚ ਕਰਣ' ਪਿਛੇਤਰ ਲਾ ਕੇ ਕਿਰਿਆ ਨਹੀਂ ਬਣਾਈ ਜਾਂਦੀ। ਫ਼ੇਰ, ਪੰਜਾਬੀ ਵਿਚ 'ਰ' ਪਿਛੋਂ 'ਣ' ਦੀ ਧੁਨੀ ਨਹੀਂ ਆਉਂਦੀ। ਸੁਰਾਂ ਦੇ ਵਿਚਾਲੇ ਆਉਣ ਵਾਲਾ 'ਯ' ਅਜੋਕੀ ਪੰਜਾਬੀ ਵਿਚ ਕਾਇਮ ਨਹੀਂ ਰਿਹਾ। ਪੰਜਾਬੀ ਦੇ ਅਜੋਕੇ ਨਿਯਮਾਂ ਅਨੁਸਾਰ ਅਸੀਂ 'ਉਦਿਓਗ'

ਅਪਣਾ ਸਕਦੇ ਹਾਂ, 'ਉਦਯੋਗ' ਨਹੀਂ। 'ਸੁਲੀਨ ਵਿਅਕਤਿਤ੍ਵ' ਬਾਰੇ ਸਭ ਤੋਂ ਪਹਿਲਾ ਇਤਰਾਜ਼ ਇਹ ਐ ਕਿ ਪੰਜਾਬੀ ਵਿਚ 'ਤ੍ਵ' ਲਾ ਕੇ ਨਾਂਵ ਬਣਾਉਣ ਦਾ ਕੋਈ ਨਿਯਮ ਨਹੀਂ, ਨਾਂਹ ਹੀ ਇਸ ਰੂਪ ਵਾਲਾ ਕੋਈ ਨਾਂਵ ਮੌਜੂਦ ਏ। ਸ਼ਬਦਾਂ ਦੇ ਅੰਤ ਵਿਚ ਸੰਜੁਗਤ ਵਿਅੰਜਨ ਬਿਲਕੁਲ ਨਹੀਂ ਆਉਂਦੇ ਇਸ ਲਈ–ਤ੍ਵ ਪੰਜਾਬੀ ਦੀ ਧੁਨੀ ਵਿਉਂਤ ਦਾ ਸਪੱਸ਼ਟ ਵਿਰੋਧ ਕਰ ਰਿਹਾ ਏ। ਫੇਰ, ਸ਼ਬਦਾਂ ਦੇ ਅਰੰਭ ਵਿਚ ਵੀ ਸੰਜੁਗਤ ਵਿਅੰਜਨ ਨਹੀਂ, ਖਾਸ ਕਰਕੇ ਅਜਿਹੇ ਵਿਅੰਜਨ ਪਿਛੋਂ ਕੋਈ ਦੀਰਘ ਸੁਰ ਨ ਹੋਵੇ ਤਾਂ ਸੰਜੁਗਤ ਵਿਅੰਜਨ ਬਿਲਕੁਲ ਨਹੀਂ ਆ ਸਕਦੇ। ਉਤੇ ਦਿੱਤੇ ਗਏ ਸ਼ਬਦਾਂ ਵਿਚ ਪੰਜਾਬੀ ਦੀ ਧੁਨੀ-ਵਿਉਂਤ ਦੇ, ਵਿਆਕਰਨ ਦੇ, ਗਲ ਕੀ ਹਰ ਪ੍ਰਕਾਰ ਦੇ ਨਿਯਮ ਤੋੜੇ ਗਏ ਨੇ। ਅਜਿਹੇ ਸ਼ਬਦ-ਰੂਪ ਅਪਣਾਉਣ ਵਾਲਿਆਂ ਦੀ ਪੂਰੀ ਕੋਸ਼ਿਸ਼ ਇਹ ਰਹੀ ਏ ਕਿ ਸੰਸਕ੍ਰਿਤ ਦੇ ਕਿਸੇ ਨਿਯਮ ਦੀ ਉਲੰਘਣਾ ਨ ਹੋ ਜਾਵੇ, ਪੰਜਾਬੀ ਦੇ ਨਿਯਮਾਂ ਬਾਰੇ ਤਾਂ ਸੋਚਣ ਦੀ ਪਰਵਾਹ ਹੀ ਨਹੀਂ ਕੀਤੀ ਗਈ।

ਅਜੇਹੇ ਸ਼ਬਦ ਅਪਣਾਉਣ ਵਾਲਿਆਂ ਵਲੋਂ ਇਕ ਵਡੀ ਦਲੀਲ ਇਹ ਪੇਸ਼ ਕੀਤੀ ਜਾਂਦੀ ਏ ਕਿ ਭਾਸ਼ਾ ਦੀਆਂ ਅਜੋਕੀਆਂ ਲੋੜਾਂ ਪੂਰੀਆਂ ਕਰਨ ਲਈ ਅਜਿਹੇ ਸ਼ਬਦ ਬਾਹਰੋਂ ਲੈਣੇ ਜਾਂ ਘੜਨੇ ਜ਼ਰੂਰੀ ਨੇ। ਇਹ ਠੀਕ ਹੈ। ਪੰਜਾਬੀ ਨੂੰ ਇਕ ਵਿਕਸਿਤ ਭਾਸ਼ਾ ਦੀਆਂ ਸਾਰੀਆਂ ਲੋੜਾਂ ਪੂਰੀਆਂ ਕਰਨ ਲਈ ਹਰ ਪ੍ਰਕਾਰ ਦੇ ਸ਼ਬਦਾਂ ਦੀ ਲੋੜ ਏ। ਪਰ ਅਜਿਹੇ ਸ਼ਬਦ ਭਾਸ਼ਾ ਦੇ ਮੁਢਲੇ ਨਿਯਮਾਂ ਨੂੰ ਤੋੜ-ਮਰੋੜ ਕੇ ਨਹੀਂ ਬਣਾਏ ਜਾਂ ਅਪਣਾਏ ਜਾ ਸਕਦੇ। ਇਕ ਮੋਟਾ ਸਿਧਾਂਤ ਤਾਂ ਇਹ ਐ ਕਿ ਜਿਸ ਵਿਆਕਰਨਿਕ ਵਿਉਂਤ ਦੀ ਭਾਸ਼ਾ ਵਿਚ ਸਮਰਥਾ ਨ ਹੋਵੇ, ਅਜੇਹੀ ਵਿਉਂਤ ਧੱਕੇਸ਼ਾਹੀ ਨਾਲ ਭਾਸ਼ਾ ਉੱਤੇ ਨਹੀਂ ਲੱਦੀ ਜਾ ਸਕਦੀ। ਅੰਗਰੇਜ਼ੀ ਵਿਚ ਪ੍ਰੇਰਨਾਰਥਕ ਕਿਰਿਆਵਾਂ (causative verbs) ਨਹੀਂ ਹਨ। ਪਰ ਅੰਗਰੇਜ਼ਾਂ ਨੇ ਹਿੰਦੀ, ਪੰਜਾਬੀ ਜਾਂ ਕਿਸੇ ਹੋਰ ਭਾਰਤੀ ਭਾਸ਼ਾ ਦੀ ਅਜੇਹੀਆਂ ਕਿਰਿਆਵਾਂ ਬਣਾਉਣ ਦੀ ਵਿਧੀ ਆਪਣੀ ਭਾਸ਼ਾ ਵਿਚ ਲਾਗੂ ਕਰਨ ਬਾਰੇ ਕਦੀ ਨਹੀਂ ਸੋਚਿਆ। 'ਕਰਾਉਣਾ, ਕਰਵਾਉਣਾ' ਆਦਿ ਪ੍ਰੇਰਨਾਰਥਕ ਕਿਰਿਆਵਾਂ ਦੀ ਥਾਂ ਅੰਗਰੇਜ਼ੀ ਵਿਚ ਲਮੇਰੇ ਸ਼ਬਦ ਸਮੂਹ ਹੀ ਵਰਤੇ ਜਾਂਦੇ ਨੇ।

ਏਵੇਂ ਹੀ ਜਿਹੜੀ ਭਾਸ਼ਾਈ ਵਿਉਂਤ ਪੰਜਾਬੀ ਵਿਚ ਮੌਜੂਦ ਨਹੀਂ, ਉਹ ਬਦੋ-ਬਦੀ ਇਸ ਭਾਸ਼ਾ ਦੀ ਝੋਲੀ ਨਹੀਂ ਪਾਈ ਜਾ ਸਕਦੀ। ਬਾਕੀ ਰਿਹਾ ਭਾਸ਼ਾ ਦੀਆਂ ਲੋੜਾਂ ਲਈ ਸ਼ਬਦਾਵਲੀ ਮੁਕੰਮਲ ਕਰਨ ਦਾ ਸਵਾਲ। ਏਸ ਸੰਬੰਧ ਵਿਚ ਕੁਝ ਸੁਝਾ ਪੇਸ਼ ਕੀਤੇ ਜਾ ਸਕਦੇ ਨੇ। ਪਹਿਲਾ ਇਹ ਕਿ ਪੰਜਾਬੀ ਦੇ ਖੁਦ ਆਪਣੇ ਅਨੇਕਾਂ ਹੀ ਸ਼ਬਦ ਅਜਿਹੇ ਨੇ ਜੇਹੜੇ ਆਧੁਨਿਕ ਵਿਸ਼ਿਆਂ ਨਾਲ ਸੰਬੰਧਿਤ ਤਕਨੀਕੀ ਸ਼ਬਦਾਂ ਦੀ ਥਾਂ ਵਰਤੇ ਜਾ ਸਕਦੇ ਨੇ। ਨਵੇਂ ਸ਼ਬਦ ਘੜਨ ਜਾਂ ਅਪਣਾਉਣ ਤੋਂ ਪਹਿਲਾਂ ਆਪਣੀ ਸ਼ਬਦਾਵਲੀ ਦੀ ਪੂਰੀ ਪੜਚੋਲ ਕਰ ਲਈ ਜਾਵੇ। ਤਕਨੀਕੀ ਸ਼ਬਦਾਵਲੀ ਨਿਸ਼ਚਿਤ ਕਰਨ ਲੱਗਿਆਂ ਅੰਗਰੇਜ਼ੀ ਜਾਂ ਕਿਸੇ ਹੋਰ ਭਾਸ਼ਾ ਦੇ ਸ਼ਬਦਾਂ ਦਾ ਅਨੁਵਾਦ ਕਰਨ ਦੀ ਲੋੜ ਨਹੀਂ, ਸਗੋਂ ਜੇਹੜੀ ਵਸਤ, ਵਿਪਾਰ, ਕਿਰਿਆ ਜਾਂ ਗੁਣ ਆਦ ਵਾਸਤੇ ਸ਼ਬਦ ਚਾਹੀਦਾ ਹੋਵੇ ਉਸ ਨੂੰ ਅੰਕਿਤ ਕਰਨ ਵਾਲਾ ਸ਼ਬਦ ਵਰਤਿਆ ਜਾਵੇ। ਪਰ ਜੇ ਕੋਈ ਨਵਾਂ ਸ਼ਬਦ ਘੜਨਾ ਜ਼ਰੂਰੀ ਹੋਵੇ ਤਾਂ ਅਵੱਸ਼ ਹੀ ਅਜਿਹਾ ਸ਼ਬਦ ਪੰਜਾਬੀ ਵਾਲੇ ਰੂਪ ਵਿਚ ਅਤੇ ਪੰਜਾਬੀ ਦੇ ਨਿਯਮਾਂ ਦੇ ਅਨੁਕੂਲ ਬਣਾਇਆ ਜਾਵੇਗਾ। ਜੇ ਕਿਸੇ ਪ੍ਰਾਚੀਨ ਭਾਸ਼ਾ ਵਿਚੋਂ ਜਾਂ ਬਾਹਰਲੀ ਭਾਸ਼ਾ ਵਿਚੋਂ ਕੋਈ ਸ਼ਬਦ ਲੈਣਾ ਆਵਸ਼ਕ ਹੋਵੇ ਤਾਂ ਨਿਰਸੰਦੇਹ ਹੀ ਓਹਨੂੰ ਪੰਜਾਬੀ ਦੇ

ਨਿਯਮਾਂ ਅਨੁਸਾਰ ਢਾਲ ਕੇ ਲਿਆ ਜਾ ਸਕਦਾ ਏ। 'ਉਦਯੋਗੀਕਰਣ', 'ਵਿਮੁਦ੍ਰੀਕਰਣ' ਆਦਿ ਸ਼ਬਦਾਂ ਵਿਚ ਪੰਜਾਬੀ ਵਾਲਾ ਕੋਈ ਲੱਛਣ ਨਹੀਂ। ਉਦਾਹਰਨ ਵਜੋਂ 'ਉਦਿਓਗਕਰਨ' ਜਾਂ ਵੱਧ ਤੋਂ ਵੱਧ, 'ਉਦਿਓਗੀਕਰਨ' ਤਾਂ ਅਪਣਾਇਆ ਜਾ ਸਕਦਾ ਏ, ਪਰ 'ਉਦਯੋਗੀਕਰਣ' ਲਈ ਪੰਜਾਬੀ ਵਿਚ ਕੋਈ ਥਾਂ ਨਹੀਂ।

ਏਸੇ ਸੰਬੰਧ ਵਿਚ ਇਕ ਹੋਰ ਗਲ ਵੀ ਵਿਚਾਰਨ ਵਾਲੀ ਏ। ਅਸੀਂ ਪਿਛੇ ਵੇਖ ਆਏ ਹਾਂ ਕਿ ਫਾਰਸੀ ਮੂਲ ਦੇ ਸ਼ਬਦਾਂ ਨਾਲ ਪੰਜਾਬੀ ਦੇ ਪਿਛੇਤਰ ਲਾ ਕੇ 'ਸ਼ਰਮਾਉਣ, ਅਜ਼ਮਾਉਣ' ਆਦ ਕਿਰਿਆ ਰੂਪ ਬਣਾਏ ਗਏ ਨੇ। ਫੇਰ, 'ਕਰਣ' ਦੀ ਥਾਂ ਪੰਜਾਬੀ ਦਾ ਆਪਣਾ ਪਿਛੇਤਰ ਆਉਣ ਲਾ ਕੇ ਹੀ ਕਿਉਂ ਨ ਅਜਿਹੇ ਸ਼ਬਦ ਬਣਾਏ ਜਾਣ। ਪਰ ਸੰਸਕ੍ਰਿਤ ਪ੍ਰੇਮੀਆਂ ਨੂੰ ਇਹ ਸੁਝਾ ਬੜਾ ਹਾਸੋਹੀਣਾ ਜਾਪੇਗਾ। ਉਹਨਾਂ ਦਾ ਇਤਰਾਜ਼ ਹੋਵੇਗਾ ਕਿ ਏਸ ਤਰ੍ਹਾਂ ਸੰਸਕ੍ਰਿਤ ਸ਼ਬਦਾਂ ਦਾ ਰੂਪ ਨਹੀਂ ਵਿਗਾੜਿਆ ਜਾ ਸਕਦਾ। ਇਹਦਾ ਭਾਵ ਤਾਂ ਸਾਫ ਇਹੋ ਹੀ ਹੋਇਆ ਕਿ ਸਾਰੀ ਪੰਜਾਬੀ ਭਾਸ਼ਾ ਦਾ ਰੂਪ ਵਿਗਾੜਿਆ ਜਾ ਸਕਦਾ ਏ, ਪਰ ਸੰਸਕ੍ਰਿਤ ਦੇ ਸ਼ਬਦ ਪੰਜਾਬੀ ਵਿਚ ਵਰਤਣ ਲਈ ਵੀ ਉਹਨਾਂ ਨੂੰ ਪੰਜਾਬੀ ਵਾਲਾ ਰੂਪ ਨਹੀਂ ਦਿੱਤਾ ਜਾ ਸਕਦਾ। ਇਹ ਠੀਕ ਏ ਕਿ ਪੰਜਾਬੀ ਨੂੰ ਦੂਜੀਆਂ ਭਾਸ਼ਾਵਾਂ ਤੋਂ ਸ਼ਬਦ ਲੈਣੇ ਪੈਣਗੇ ਅਤੇ ਹੋਰ ਨਵੇਂ ਸ਼ਬਦ ਘੜਨੇ ਵੀ ਪੈਣਗੇ। ਪਰ ਇਹ ਵੀ ਆਵੱਸ਼ਕ ਏ ਕਿ ਅਜਿਹੇ ਸ਼ਬਦਾਂ ਦਾ ਰੂਪ ਪੰਜਾਬੀ ਦੀ ਧੁਨੀ-ਵਿਉਂਤ ਅਤੇ ਪੰਜਾਬੀ ਵਿਆਕਰਨ ਦੇ ਅਨੁਕੂਲ ਹੋਵੇ। ਏਸ ਸੰਬੰਧ ਵਿਚ ਕਿਸੇ ਸਮਝੌਤੇ ਦੀ ਗੁੰਜਾਇਸ਼ ਨਹੀਂ।

**3. ਭਾਸ਼ਾ ਤੇ ਲਿਪੀ**

ਪੰਜਾਬੀ ਦੇ ਸ਼ਬਦ-ਜੋੜਾਂ ਸੰਬੰਧੀ ਪਹਿਲਾਂ ਈ ਚੋਖਾ ਵਿਵਾਦ ਚਲ ਰਿਹਾ ਏ। ਇਥੇ ਏਸ ਵਿਸ਼ੇ ਉਤੇ ਕੁਝ ਕਹਿਣ ਦਾ ਅਵਸਰ ਨਹੀਂ, ਕੇਵਲ ਇਕ ਦੋ ਵਿਗਿਆਨਿਕ ਨੁਕਤੇ ਪੇਸ਼ ਕਰਨੇ ਉਚਿਤ ਹੋਣਗੇ।

ਪਹਿਲਾ ਸਵਾਲ ਇਹ ਉਠਦਾ ਏ ਕਿ ਲਿਪੀ ਦੀ ਜ਼ਿੰਮੇਵਾਰੀ ਕੀ ਏ? ਇਸ ਦ ਇਕੋ-ਇਕ ਉਤਰ ਹੋ ਸਕਦਾ ਏ 'ਮੂੰਹੋਂ ਉਚਾਰੀਆਂ ਗਈਆਂ ਭਾਸ਼ਾ ਧੁਨੀਆਂ ਨੂੰ ਨਿਸ਼ਚਿਤ ਚਿੰਨ੍ਹ ਨਾਲ ਅੰਕਿਤ ਕਰਨਾ। ਲਿਪੀ ਕੇਵਲ ਉਚਾਰੀਆਂ ਗਈਆਂ ਧੁਨੀਆਂ ਨੂੰ ਅੰਕਿਤ ਕਰਨ ਲਈ ਬਣਾਈ ਗਈ ਏ, ਇਸੇ ਲਈ ਹੀ ਹਰ ਧੁਨੀ ਲਈ ਵਖਰਾ ਚਿੰਨ੍ਹ (ਵਰਨ) ਬਣਾਇਆ ਜਾਂਦਾ ਏ। ਲਿਪੀ ਦੇ ਚਿੰਨ੍ਹ ਸਿਰਫ ਉਚਾਰਨ ਨੂੰ ਉਲੀਕਦੇ ਨੇ ਜਾਂ ਦੂਜੇ ਸ਼ਬਦਾਂ ਵਿਚ ਲਿਖਤ ਦਾ ਆਧਾਰ ਉਚਰਿਤ ਭਾਸ਼ਾ ਏ; ਹੋਰ ਕੁਝ ਨਹੀਂ। ਏਸ ਲਈ ਲਿਖਿਤ ਦਾ ਉਚਾਰਨ ਦੇ ਅਨੁਸਾਰ ਹੋਣਾ ਆਵੱਸ਼ਕ ਏ। ਕਈ ਵਾਰੀ ਕਿਹਾ ਜਾਂਦਾ ਏ ਕਿ ਸ਼ਬਦ-ਜੋੜਾਂ ਨੂੰ ਉਚਾਰਨ ਦੇ ਮੁਤਾਬਕ ਰੱਖਿਆ ਤਾਂ ਸਾਹਿਤਿਕ ਭਾਸ਼ਾ ਇਕ ਪੇਂਡੂ ਬੋਲੀ ਬਣ ਜਾਏਗੀ। ਪਰ ਇਸ ਪੱਖ ਦੇ ਦਾਅਵੇਦਾਰ ਅੱਜ ਤਕ ਇਹ ਨਹੀ ਦੱਸ ਸਕੇ ਕਿ ਜੇ ਲਿਖਿਤ ਉਚਾਰਨ ਦੇ ਅਨੁਸਾਰ ਨਹੀਂ ਹੋਣੀ ਤਾਂ ਫਿਰ ਕਾਹਦੇ ਅਨੁਸਾਰ ਹੋਣੀ ਏ? ਜਦੋਂ ਲਿਖਿਤ ਦਾ ਇਕੋ-ਇਕ ਆਧਾਰ ਈ ਉਚਰਿਤ ਭਾਸ਼ਾ ਏ, ਤਾਂ ਫੇਰ ਉਚਾਰਨ ਨੂੰ ਛੱਡ ਕੇ ਹੋਰ ਕਿਹੜੇ ਸਿਧਾਂਤ ਦੇ ਅਧੀਨ ਸ਼ਬਦ-ਜੋੜ ਬਣਾਉਣੇ ਨੇ?

ਇਹ ਮੰਨਦੇ ਹਾਂ ਕਿ ਸਾਹਿਤਿਕ ਭਾਸ਼ਾ, ਬੋਲੀ ਚਾਲ ਦੀ ਭਾਸ਼ਾ ਨਾਲੋਂ ਕੁਝ ਵਖਰੀ ਹੁੰਦੀ ਏ, ਪਰ ਫਰਕ ਕੇਵਲ ਸ਼ੈਲੀ ਦਾ ਈ ਹੁੰਦਾ ਏ, ਜਾਂ ਕੁਝ ਸ਼ਬਦਾਵਲੀ ਦਾ। ਧੁਨੀ-ਵਿਉਂਤ ਤੇ ਵਿਆਕਰਨ ਦਾ ਫਰਕ ਨਹੀਂ ਹੋ ਸਕਦਾ। ਏਸ ਬਾਰੇ ਆਧੁਨਿਕ ਭਾਸ਼ਾ-ਵਿਗਿਆਨ ਦਾ ਮਤ

ਵਿਆਕਰਨ ਦਾ ਫਰਕ ਨਹੀਂ ਹੋ ਸਕਦਾ। ਏਸ ਬਾਰੇ ਆਧੁਨਿਕ ਭਾਸ਼ਾ-ਵਿਗਿਆਨ ਦਾ ਮਤ ਸਪੱਸ਼ਟ ਏ, " ਭਾਸ਼ਾ ਉਹ ਏ ਜੋ ਬੋਲੀ ਜਾਂਦੀ ਏ, ਨਾ ਕਿ ਉਹ ਜੋ ਕੁਝ ਲੋਕ ਕਹਿੰਦੇ ਨੇ ਕਿ ਬੋਲੀ ਜਾਣੀ ਚਾਹੀਦੀ ਏ।"

ਏਸ ਸੰਬੰਧ ਵਿਚ ਇਕ ਹੋਰ ਸ਼ੰਕਾ ਇਹ ਪੇਸ਼ ਕੀਤਾ ਜਾਂਦਾ ਏ ਕਿ ਕਈਆਂ ਸ਼ਬਦਾਂ ਦਾ ਉਚਾਰਨ ਵੱਖ-ਵੱਖ ਲੋਕ ਵੱਖ-ਵੱਖ ਕਰਦੇ ਨੇ, ਫੇਰ ਸ਼ਬਦ-ਜੋੜ ਕਿਹੜੇ ਉਚਾਰਨ ਅਨੁਸਾਰ ਰੱਖੇ ਜਾਣ? ਇਹ ਕੋਈ ਬਹੁਤੀ ਗੁੰਝਲਦਾਰ ਅੜਾਉਣੀ ਨਹੀਂ। ਪਹਿਲੀ ਗੱਲ, ਕਿਉਂਕਿ ਅਸਾਂ ਮਾਝੀ ਨੂੰ ਪੰਜਾਬੀ ਦਾ ਸਟੈਂਡਰਡ ਰੂਪ ਮੰਨਿਆ ਏ, ਏਸ ਲਈ ਸ਼ਬਦ-ਜੋੜ ਮਾਝੀ ਉਚਾਰਨ ਦੇ ਮੁਤਾਬਕ ਬਣਾਏ ਜਾਣ। ਫੇਰ ਜੇ ਮਾਝੀ ਵਿਚ ਵੀ ਇਕ ਤੋਂ ਵਧੇਰੇ ਉਚਾਰਨ ਹੋਣ ਤਾਂ ਜਿਹੜੇ ਉਚਾਰਨ ਦੀ ਮਾਝੇ ਵਿਚ ਵਰਤੋਂ ਮਾਤਰਾ (frequency) ਵਧੇਰੇ ਹੋਵੇ ਉਹ ਅਪਣਾਇਆ ਜਾਵੇ। ਤੇ ਅੰਤ ਵਿਚ, ਕੋਰੇ ਅਨਪੜ੍ਹ ਪੇਂਡੂਆਂ ਦਾ ਉਚਾਰਨ ਛਡ ਕੇ ਸਾਧਾਰਨ ਪੜ੍ਹੇ ਲਿਖੇ ਪੇਂਡੂਆਂ ਦਾ ਉਚਾਰਨ ਪ੍ਰਵਾਨ ਕੀਤਾ ਜਾਵੇ। ਪਰ ਭਾਸ਼ਾਈ ਪੰਡਤਾਂ ਅਤੇ ਸ਼ਹਿਰਾਂ ਦੇ ਵਸਨੀਕਾਂ ਦਾ ਉਚਾਰਨ ਪ੍ਰਮਾਣੀਕ ਨਹੀਂ ਮੰਨਿਆ ਜਾ ਸਕਦਾ ਕਿਉਂਕਿ ਇਹਦੇ ਉਤੇ ਓਪਰਾ ਪ੍ਰਭਾਵ ਵਧੇਰੇ ਹੁੰਦਾ ਏ, ਇਹ ਪੰਜਾਬੀ ਦਾ ਠੇਠ ਉਚਾਰਨ ਨਹੀਂ ਹੋ ਸਕਦਾ।

ਇਹ ਨੁਕਤਾ ਯਾਦ ਰਖਣ ਵਾਲਾ ਏ ਕਿ ਭਾਸ਼ਾ ਜਨਤਾ ਦੀ ਏ ਲੇਖਕਾਂ ਜਾਂ ਸਾਹਿਤਕਾਰ ਦੀ ਨਹੀਂ। ਲੇਖਕਾਂ ਤੇ ਸਾਹਿਤਕਾਰਾਂ ਨੂੰ ਭਾਸ਼ਾ ਵਰਤਣ ਦਾ ਖੁਲ੍ਹਾ ਅਧਿਕਾਰ ਏ, ਪਰ ਉਸ ਨੂੰ ਵਿਗਾੜਨ ਦਾ ਅਧਿਕਾਰ ਨਹੀਂ। ਵਿਗਾੜਨ ਤੋਂ ਭਾਵ ਏ 'ਭਾਸ਼ਾ ਦੇ ਨਿਯਮਾਂ ਦੀ ਤੋੜ-ਮਰੋੜ ਕਰਨਾ' ਏ।

ਭਾਸ਼ਾ ਮੂਲ ਰੂਪ ਵਿਚ ਸਮਾਜਿਕ ਸਮਝੌਤੇ ਦੇ ਆਧਾਰ ਤੇ ਬਣਦੀ ਏ। ਕੋਈ ਸ਼ਬਦ ਜਾਂ ਕੋਈ ਵਿਆਕਰਨਿਕ ਨਿਯਮ ਤਾਂ ਹੀ ਪ੍ਰਚਲਿਤ ਹੁੰਦਾ ਏ ਜੇ ਉਹ ਸਬੰਧਿਤ ਸਮਾਜ ਵਿਚ ਪ੍ਰਵਾਨ ਹੋਵੇ। ਜਿਹੜੇ ਸ਼ਬਦ ਜਾਂ ਨਿਯਮ ਆਦ ਨੂੰ ਅਜੇਹੀ ਪ੍ਰਵਾਨਗੀ ਨਹੀਂ ਮਿਲਦੀ ਉਹ ਚਾਲੂ ਨਹੀਂ ਹੋ ਸਕਦਾ, ਆਪਣੀ ਮੌਤ ਆਪ ਹੀ ਮਰ ਜਾਂਦਾ ਏ। ਏਸ ਲਈ ਜਦੋਂ ਕੋਈ ਲੇਖਕ ਅਜਿਹੇ ਸ਼ਬਦ ਆਪਣੀ ਲਿਖਿਤ ਵਿਚ ਭਰਦਾ ਦੇ ਜਿਹੜੇ ਪਾਠਕਾਂ ਨੂੰ ਪ੍ਰਵਾਨ ਨ ਹੋਣ ਤਾਂ ਉਹ ਲੇਖਕ ਕੇ ਵਲ ਆਪਣੀ ਭਾਸ਼ਾ ਤੇ ਆਪਣੇ ਪਾਠਕਾਂ ਨਾਲ ਹੀ ਧੱਕਾ ਨਹੀਂ ਕਰਦਾ; ਸਗੋਂ ਆਪਣੇ ਆਪ ਉਤੇ ਵੀ ਜ਼ੁਲਮ ਕਰਦਾ ਏ, ਕਿਉਂਕਿ ਜਿਸ ਲੇਖਕ ਦੀ ਰਚਨਾ ਪਾਠਕਾਂ ਨੂੰ ਪ੍ਰਵਾਨ ਨਹੀਂ, ਉਹ ਲੇਖਕ ਸਮਝੋ ਖਤਮ ਹੋ ਗਿਆ। ਆਖਰ ਲਿਖਿਆ ਤਾਂ ਪੜ੍ਹਨ ਵਾਲਿਆਂ ਵਾਸਤੇ ਈ ਜਾਂਦਾ ਏ, ਤੇ ਜਿਸ ਲਿਖਤ ਨੂੰ ਕੋਈ ਪੜ੍ਹਨਾ ਹੀ ਨ ਚਾਹੇ, ਉਹ ਨੂੰ ਲਿਖਣ ਦੀ ਕੀ ਲੋੜ ਏ? ਅੱਜ ਜਦੋਂ ਸਾਰੀ ਪੰਜਾਬੀ ਜਨਤਾ ਬਾਰ-ਬਾਰ ਸ਼ਿਕਾਇਤ ਕਰ ਰਹੀ ਏ ਕਿ ਅੱਜ ਕਲ ਦੇ ਲੇਖਕਾਂ ਦੀ ਪੰਜਾਬੀ ਰਚਨਾ ਉਹਨਾਂ ਦੀ ਸਮਝ ਤੋਂ ਬਾਹਰ ਏ, ਤਾਂ ਫੇਰ ਕੀ ਅਜਿਹੇ ਲੇਖਕ ਆਪਣੀ ਮੌਤ ਆਪ ਨਹੀਂ ਸਹੇੜ ਰਹੇ?

ਉਤਲੇ ਪੈਰ੍ਹੇ ਵਿਚ ਦਿੱਤੇ ਗਏ ਵਿਚਾਰ ਸਿਰਫ਼ ਲਿਪੀ ਤਕ ਈ ਸੀਮਿਤ ਨਹੀਂ ਰਹੇ ਸਗੋਂ ਲਿਪੀ ਬਾਰੇ ਵੀ ਇਕ ਦੋ ਗੱਲਾਂ ਜ਼ਰੂਰੀ ਜਾਚਣ ਵਾਲੀਆਂ ਨੇ। ਉਤੇ ਦਸਿਆ ਜਾ ਚੁਕਾ ਏ ਕਿ ਲਿਪੀ ਦਾ ਕਾਰਜ (function) ਕੇਵਲ ਉਚਰਿਤ ਭਾਸ਼ਾ ਨੂੰ ਚਿੰਨ੍ਹਾਂ ਨਾਲ ਅੰਕਿਤ ਕਰਨਾ ਏ। ਅਤੇ ਇਹ ਜ਼ਿੰਮੇਵਾਰੀ ਵੀ ਸੰਸਾਰ ਦੀ ਕੋਈ ਵੀ ਲਿਪੀ ਠੀਕ-ਠੀਕ ਨਹੀਂ ਨਿਭਾ ਸਕਦੀ। ਪਰ ਜੇ

ਏਸ ਮੂਲ ਜ਼ਿੰਮੇਵਾਰੀ ਤੋਂ ਇਲਾਵਾ ਕੋਈ ਹੋਰ ਕੰਮ ਵੀ ਲਿੱਪੀ ਤੋਂ ਲੈਣ ਦਾ ਜਤਨ ਕੀਤਾ ਜਾਵੇ, ਤਾਂ ਅਵੱਸ਼ ਈ ਲਿੱਪੀ ਦੋਹਾਂ ਵਿਚੋਂ ਕੋਈ ਵੀ ਜ਼ਿੰਮੇਵਾਰੀ ਨਹੀਂ ਨਿਭਾ ਸਕੇਗੀ। ਪਰ ਇਹ ਸਭ ਕੁਝ ਜਾਣਦਿਆਂ ਹੋਇਆਂ ਵੀ ਪੰਡਤ ਸ਼੍ਰੇਣੀ ਸਦਾ ਹੀ ਲਿਪੀ ਤੋਂ ਹੋਰ ਕੰਮ ਲੈਣ ਲਈ ਤਿਆਰ ਰਹਿੰਦੀ ਏ। ਇਹਨਾਂ ਵਾਧੂ ਕੰਮਾਂ ਵਿਚੋਂ ਇਕ ਏ ਲਿਪੀ ਤੋਂ ਨਿਰੁਕਤੀ ਦਾ ਕੰਮ ਲੈਣਾ। ਏਸ ਜੁਰਮ ਦੇ ਸਭ ਤੋਂ ਵੱਡੇ ਅਪਰਾਧੀ ਅੰਗਰੇਜ਼ ਨੇ। ਅੰਗਰੇਜ਼ੀ ਦਾ ਇਕ ਸਾਧਾਰਨ ਸ਼ਬਦ 'ਦੋ' ਏ ਜਿਸ ਦੇ ਉਚਾਰਨ ਵਿਚ ਇਕ ਵਿਅੰਜਨ ਤੇ ਇਕ ਸੁਰ ਆਉਂਦਾ ਏ। ਪਰ ਪ੍ਰਚਲਿਤ ਅੰਗਰੇਜ਼ੀ ਲਿਖਤਾਂ ਵਿਚ ਇਸ ਨੂੰ ਦੋਂਹ ਵਿਅੰਜਨਾਂ ਤੇ ਦੋਂਹ ਸੁਰਾਂ (though) ਨਾਲ ਅੰਕਿਤ ਕੀਤਾ ਜਾਂਦਾ ਏ, ਕਿਉਂਕਿ ਅੱਜ ਤੋਂ ਕਈ ਸਾਲ ਪਹਿਲਾਂ ਏਸ ਸ਼ਬਦ ਦਾ ਉਚਾਰਨ (though) ਸੀ। ਇਸੇ ਰੁਚੀ ਦੇ ਕਾਰਨ ਅੰਗੇਜ਼ੀ ਦੇ ਸ਼ਬਦ-ਜੋੜ ਅਜਿਹੇ ਕਸੂਤੇ ਹੋ ਚੁਕੇ ਨੇ ਕਿ ਹਰ ਸ਼ਬਦ ਦੇ ਜੋੜ ਘੋਟਾ ਲਾ ਕੇ ਯਾਦ ਰਖਣੇ ਪੈਂਦੇ ਨੇ, ਅਤੇ ਸਮਝ ਨਹੀਂ ਆਉਂਦੀ ਕਿ ਜੇ ਹਰ ਸ਼ਬਦ ਦੇ ਜੋੜ ਬਿਨਾਂ ਕਿਸੇ ਨਿਯਮ ਦੇ, ਵਖੋ-ਵੱਖਰੇ ਈ ਹੋਣੇ ਨੇ ਤਾਂ ਫੇਰ ਲਿਪੀ ਦੇ ਵਰਨਾਂ ਦੀ ਕੀ ਲੋੜ ਏ, ਕਿਉਂ ਨਾ ਹਰ ਸ਼ਬਦ ਲਈ ਕੋਈ ਵਖਰਾ ਚਿੰਨ੍ਹ ਹੀ ਮੁਕਰਰ ਕਰ ਲਿਆ ਜਾਵੇ?

ਪੰਜਾਬੀ ਵਿਚ ਵੀ ਸ਼ਬਦ-ਜੋੜਾਂ ਨੂੰ ਪ੍ਰਾਚੀਨ ਰੂਪ ਦੇ ਆਧਾਰ ਤੇ ਕ਼ਾਇਮ ਰਖਣ ਦੀ ਰੁਚੀ ਸਿਰ ਚੁਕ ਰਹੀ ਏ। 'ਕ੍ਰਿਪਾ ਕ੍ਰਿਤ, ਆਦਿ, ਅਨੁਵਾਦ, ਅਨੁਸਾਰ, ਮੰਦਿਰ, ਠਾਕੁਰ' ਆਦ ਸ਼ਬਦ ਜੋੜ ਇਸੇ ਰੁਚੀ ਦੇ ਅਧੀਨ ਲਿਖੇ ਜਾ ਰਹੇ ਨੇ, ਅਜੋਕੇ ਉਚਾਰਨ ਅਨੁਸਾਰ ਇਹਨਾਂ ਦੇ ਜੋੜ, ਕ੍ਰਮਵਾਰ 'ਕਿਰਪਾ, ਕਿਰਤ, ਆਦ, ਅਨਵਾਦ, ਅਨਸਾਰ, ਮੰਦਰ, ਠਾਕਰ' ਹੋਣੇ ਚਾਹੀਦੇ ਨੇ।

ਲਿਪੀ ਤੋਂ ਵਿਆਕਰਨ ਦਾ ਕੰਮ ਲੈਣ ਦਾ ਵੀ ਜਤਨ ਕੀਤਾ ਜਾਂਦਾ ਹੈ, ਜਿਵੇਂ ਇਹ ਕਹਿਣਾ ਕਿ 'ਦਬਾਉ' ਨਾਂਵ ਹੈ ਅਤੇ 'ਦਬਾਓ' ਕਿਰਿਆ। ਪਹਿਲੀ ਗਲ ਤਾਂ ਇਹ ਕਿ ਪੰਜਾਬੀ ਵਿਚ ਸ਼ਬਦਾਂ ਦੇ ਰੂਪ ਵਿਆਕਰਨਿਕ ਸ਼੍ਰੇਣੀਆਂ ਅਨੁਸਾਰ ਨਹੀਂ, ਅਰਥਾਤ ਪੰਜਾਬੀ ਦੇ ਕਿਸੇ ਸ਼ਬਦ ਦੇ ਰੂਪ ਤੋਂ ਇਹ ਪਤਾ ਨਹੀਂ ਲਗਦਾ ਕਿ ਉਹ ਕਿਹੜੇ ਭਾਸ਼ਾ-ਅੰਗ (part of speech) ਵਿਚ ਆਉਂਦਾ ਹੈ। ਅੰਗਰੇਜ਼ੀ ਵਿਚ ਸ਼ਨ (tion, -sion) ਵਾਲੇ ਸ਼ਬਦ ਨਾਂਵ ਹੁੰਦੇ ਹਨ ਤੇ '-ਲੀ' (-ly) ਪਿਛੇਤਰ ਵਾਲੇ ਕਿਰਿਆ ਵਿਸ਼ੇਸ਼ਣ, ਪਰ ਪੰਜਾਬੀ ਵਿਚ ਅਜੇਹਾ ਕੋਈ ਪਛਾਣ ਚਿੰਨ੍ਹ ਨਹੀਂ। ਫੇਰ ਇਕ-ਹੋਂਦ ਸ਼ਬਦਾਂ ਵਿਚ ਅਜੇਹਾ ਭੇਦ ਬਦੋ-ਬਦੀ ਬਣਾਉਣ ਨਾਲ ਬੋਲੀ ਦਾ ਕੁਝ ਸੋਰ ਨਹੀਂ ਸਕਦਾ, ਵਿਗੜ ਸਕਦਾ ਏ।

ਇਹ ਸਭ ਕੁਝ ਦੱਸਕੇ, ਇਹ ਵੀ ਸ੍ਵੀਕਾਰ ਕਰਨਾ ਹੀ ਪਵੇਗਾ ਕਿ ਉਤੇ ਦੱਸੇ ਗਏ ਨਿਯਮ ਆਦਰਸ਼ ਦੇ ਰੂਪ ਵਿਚ ਸਾਂਹਵੇ ਰਖਣੇ ਚਾਹੀਦੇ ਨੇ, ਪਰ ਅਮਲੀ ਰੂਪ ਵਿਚ ਇਹਨਾਂ ਨਿਯਮਾਂ ਦੀ ਸੌ ਪ੍ਰਤੀ ਸੈਂਕੜਾ ਪਾਲਣਾ ਕਰਨੀ ਅਸੰਭਵ ਨਹੀਂ ਤਾਂ ਕਠਨ ਜ਼ਰੂਰ ਏ। ਉਚਾਰਨ ਦੇ ਅਨੁਸਾਰ ਜੋੜ ਰਖਣੇ ਇਕ ਆਵੱਸ਼ਕ ਟੀਚਾ ਏ, ਪਰ ਏਸ ਵਿਚ ਥੋੜ੍ਹਾ-ਬਹੁਤ ਪਾਸਕੂ ਹਰ ਲਿਪੀ ਤੇ ਹਰ ਭਾਸ਼ਾ ਵਿਚ ਮਿਲੇਗਾ। ਉਚਾਰਨ ਸਦਾ ਬਦਲਦਾ ਰਹਿੰਦਾ ਏ, ਪਰ ਸ਼ਬਦ-ਜੋੜ ਹਮੇਸ਼ਾਂ ਨਹੀਂ ਬਦਲੇ ਜਾ ਸਕਦੇ। ਏਸ ਲਈ ਜਦੋਂ ਉਚਾਰਨ ਬਦਲ ਜਾਵੇ, ਪਰ ਜੋੜ ਪੁਰਾਣੇ ਉਚਾਰਨ ਅਨੁਸਾਰ ਹੀ ਚਲੇ ਆ ਰਹੇ ਹੋਣ, ਅਜਿਹੇ ਜੋੜਾਂ ਨੂੰ ਪਰੰਪਰਾਈ ਸ਼ਬਦ-ਜੋੜ (conventional

spellings) ਦੇ ਰੂਪ ਵਿਚ ਸ੍ਵੀਕਾਰ ਕੀਤਾ ਜਾਂਦਾ ਏ, ਅਤੇ ਉਚਾਰਨ ਨਾਲੋਂ ਕੁਝ ਵਖਰੇ ਹੋਣ ਦੇ ਬਾਵਜੂਦ ਵੀ ਇਹਨਾਂ ਨੂੰ ਠੀਕ ਮੰਨਿਆ ਜਾਂਦਾ ਏ।

ਪਰ ਪਰੰਪਰਾਈ ਜੋੜ ਅਨਿਸ਼ਚਿਤ ਸਮੇਂ ਲਈ ਨਹੀਂ ਚਲ ਸਕਦੇ। ਹਰ ਦੋ-ਢਾਈ ਸੌ ਸਾਲ ਪਿਛੋਂ ਜੋੜਾਂ ਦੀ ਸੋਧ ਕਰਕੇ ਇਹਨਾਂ ਨੂੰ ਉਚਾਰਨ ਦੇ ਮੁਤਾਬਕ ਢਾਲਿਆ ਜਾਂਦਾ ਏ। ਫੇਰ ਪੁਰਾਣਾ ਸਾਹਿਤ ਪੁਰਾਣੇ ਜੋੜਾਂ ਨਾਲ ਹੀ ਲਿਖਿਆ ਜਾਂਦਾ ਏ (ਜਿਵੇਂ ਅਸੀਂ ਗੁਰਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੇ ਜੋੜਾਂ ਅਨੁਸਾਰ ਹੀ ਲਿਖਦੇ ਹਾਂ), ਪਰ ਨਵੀਆਂ ਰਚਨਾਵਾਂ ਵਿਚ ਨਵੇਂ ਜੋੜ ਵਰਤੇ ਜਾਂਦੇ ਨੇ।

ਉਚਾਰਨ ਦੇ ਕੁਝ ਪੱਖ ਅਜਿਹੇ ਵੀ ਨੇ ਜਿਨ੍ਹਾਂ ਨੂੰ ਲਿਪੀ ਵਿਚ ਅੰਕਿਤ ਹੀ ਨਹੀਂ ਕੀਤਾ ਜਾਂਦਾ, ਜਿਵੇਂ, ਪ੍ਰਚਲਿਤ ਉਚਾਰਨ ਵਿਚ ਸ਼ਬਦ 'ਆਈਆਂ' ਦੇ ਤਿੰਨੇ ਸ੍ਵਰ ਨਾਸਕੀ ਨੇ, ਤੇ ਇਹਦੇ ਠੀਕ ਜੋੜ 'ਆਂਈਂਆਂ' ਹੋਣੇ ਚਾਹੀਦੇ ਸਨ। ਪਰ ਅਸੀਂ ਲਿਖਿਤ ਵਿਚ ਸਿਰਫ ਅੰਤਲੇ '-ਆਂ' ਨੂੰ ਹੀ ਨਾਸਕੀ ਬਣਾਉਂਦੇ ਹਾਂ, ਕਿਉਂਕਿ ਵਿਆਕਰਨ ਅਨੁਸਾਰ ਇਸਤ੍ਰੀ-ਲਿੰਗ ਬਹੁਵਚਨ ਦੀ ਏਸ ਕਿਰਿਆ ਦਾ ਆਖਰੀ '-ਆਂ' ਨਾਸਕੀ ਹੋਣਾ ਚਾਹੀਦਾ ਸੀ, ਪਰ ਏਸ ਤੋਂ ਪਹਿਲੇ ਸ੍ਵਰ ਕੇਵਲ ਏਸ ਸ੍ਵਰ ਦੇ ਪ੍ਰਭਾਵ ਨਾਲ ਹੀ ਨਾਸਕੀ ਹੋ ਗਏ ਨੇ। ਲਿਖਿਤ ਵਿਚ ਇਹਨਾਂ ਸ੍ਵਰਾਂ ਉਤੇ ਬਿੰਦੀ ਲਾਉਣ ਦੀ ਲੋੜ ਨਹੀਂ ਸਮਝੀ ਜਾਂਦੀ। 'ਚਾਹ, ਰਾਹ, ਬਹਿ, ਲੈਹ' ਆਦਿ ਸ਼ਬਦਾਂ ਵਿਚ ਲਿਖਿਆ ਅੰਤਿਮ 'ਹ' ਬੋਲਿਆ ਨਹੀਂ ਜਾਂਦਾ, ਉਚਾਰਨ ਵਿਚ ਇਹਦੀ ਥਾਂ 'ਸੁਰ' (tone) ਬੋਲਦੀ ਏ। ਜੇ ਏਸ ਸੁਰ ਨੂੰ ਤਿਰਛੀ ਲਕੀਰ (—) ਨਾਲ ਅੰਕਿਤ ਕੀਤਾ ਜਾਵੇ ਤਾਂ ਇਹਨਾਂ ਸ਼ਬਦਾਂ ਦੇ ਜੋੜ ਇੰਝ ਹੋਣੇ ਚਾਹੀਦੇ ਨੇ : ਚਾ-ਰਾ-ਬੈ-ਲੈ- ਇਵੇਂ ਹੀ ਹੇਠਾਂ ਦਿੱਤੇ ਗਏ ਸ਼ਬਦਾਂ ਦੇ ਉਚਾਰਨ ਤੇ ਜੋੜਾਂ ਵਿਚ ਸਪਸ਼ਟ ਫਰਕ ਏ :

| ਲਿਖਿਤ ਰੂਪ | ਉਚਰਿਤ ਰੂਪ |
|---|---|
| ਸਿੰਘ | ਸਿੰ-ਗ |
| ਕੰਧ | ਕੰ-ਦ |
| ਲੱਭ | ਲ-ਬ |
| ਕੱਢ | ਕ-ਡ |
| ਬੰਨ੍ਹ | ਬੰ-ਨ |
| ਰਿੰਨ੍ਹ | ਰਿੰ-ਨ |

ਅਜਿਹੇ ਹੀ ਉਦਾਹਰਨ ਹੋਰਨਾਂ ਭਾਸ਼ਾਵਾਂ ਵਿਚੋਂ ਵੀ ਦਿੱਤੇ ਜਾ ਸਕਦੇ ਨੇ : ਏਥੋਂ ਸਪੱਸ਼ਟ ਹੋ ਜਾਂਦਾ ਏ ਕਿ ਉਚਾਰਨ ਨੂੰ ਜੋੜਾਂ ਦਾ ਆਧਾਰ ਮੰਨਣ ਨਾਲ ਵੀ ਏਸ ਨਿਯਮ ਵਿਚ ਕੁਝ ਛੋਟਾਂ ਰਖਣੀਆਂ ਪੈਂਦੀਆਂ ਨੇ। ਪਰ ਅਜੇਹੀਆਂ ਛੋਟਾਂ ਦੀ ਕੋਈ ਹੱਦ ਹੋਣੀ ਚਾਹੀਦੀ ਏ, ਤੇ ਇਹ ਛੋਟਾਂ ਵੀ ਕਿਸੇ ਬਾਨ੍ਹਵੇਂ ਨਿਯਮ ਅਨੁਸਾਰ ਹੀ ਹੋਣੀਆਂ ਚਾਹੀਦੀਆਂ ਨੇ, ਜਿਵੇਂ ਇਹ ਨਿਯਮ ਕਿ ਸ਼ਬਦਾਂ ਦੇ ਅੰਤ ਵਿਚ ਉਚਾਰੀ ਜਾਣ ਵਾਲੀ 'ਸੁਰ' ਨੂੰ 'ਹ' ਨਾਲ ਅੰਕਿਤ ਕੀਤਾ ਜਾਂਦਾ ਏ, ਇਹ ਨਹੀਂ ਹੋ ਸਕਦਾ ਕਿ ਕਿਤੇ 'ਹ' ਲਿਖਿਆ ਜਾਵੇ, ਤੇ ਕਿਤੇ ਕੋਈ ਹੋਰ ਵਿਧੀ ਵਰਤੀ ਜਾਵੇ।

ਅੰਤ ਵਿਚ ਇਹ ਫੇਰ ਦੁਹਰਾਇਆ ਜਾਂਦਾ ਏ ਕਿ ਜੋੜਾਂ ਦੀ ਸੀਮਾ ਬੜੀ ਸੰਕੁਚਿਤ

ਰਖਣੀ ਚਾਹੀਦੀ ਏ।

4. ਆਮ ਮੁਹਾਵਰਾ

ਧੁਨੀ ਵਿਉਂਤ ਤੇ ਵਿਆਕਰਨ ਦੇ ਨਾਲ-ਨਾਲ ਹਰ ਭਾਸ਼ਾ ਦਾ ਆਪਣਾ ਮੁਹਾਵਰਾ, ਅਰਥਾਤ ਕਿਸੇ ਗੱਲ ਨੂੰ ਕਹਿਣ ਦਾ ਆਪਣਾ ਨਿੱਜੀ ਢੰਗ ਹੁੰਦਾ ਏ। ਕਈਆਂ ਹਾਲਤਾਂ ਵਿਚ ਉਪ-ਭਾਸ਼ਾਵਾਂ ਵਿਚ ਮੁਹਾਵਰੇ ਦਾ ਫਰਕ ਹੁੰਦਾ ਏ। ਸਟੈਂਡਰਡ ਪੰਜਾਬੀ ਦੇ ਆਮ ਵਰਤੋਂ ਦੇ ਮੁਹਾਵਰੇ 'ਚਲਾ ਗਿਆ' ਦਾ ਵੱਖ-ਵੱਖ ਉਪ-ਭਾਸ਼ਾਵਾਂ ਤੇ ਉਪ-ਬੋਲੀਆਂ ਵਿਚ ਕੁਝ ਫਰਕ ਵਾਲਾ ਰੂਪ ਏ : ਮਲਵਈ ਤੇ ਪੁਆਧੀ ਵਿਚ 'ਬਗ ਗਿਆ', ਦਖਣੀ ਲਾਹੌਰ ਵਿਚ 'ਗਿਆ ਚਲਾ', ਡੋਗਰੀ ਵਿਚ 'ਚਲੀ ਗਿਆ' ਜਾਂ 'ਉਠੀ ਗਿਆ', ਮੁਲਤਾਨੀ ਵਿਚ 'ਲਗਾ ਗਿਆ' ਆਦ। ਇਹ ਉਪ-ਭਾਸ਼ਾਵਾਂ ਦੇ ਮੁਹਾਵਰੇ ਵਿਚ ਫਰਕ ਦੀ ਇਕ ਸਧਾਰਨ ਮਿਸਾਲ ਏ।ਭਾਸ਼ਾਵਾਂ ਵਿਚ ਮੁਹਾਵਰੇ ਦਾ ਫਰਕ ਹੋਰ ਵੀ ਵਧੇਰੇ ਹੁੰਦਾ ਏ। ਏਸ ਲਈ ਧੁਨੀ-ਵਿਉਂਤ ਤੇ ਵਿਆਕਰਨ ਦੇ ਨਾਲ ਹੀ ਸਾਹਿਤਿਕ ਪੰਜਾਬੀ ਦਾ ਮੁਹਾਵਰਾ ਵੀ ਸਟੈਂਡਰਡ ਪੰਜਾਬੀ (ਮਾਝੀ) ਅਨੁਸਾਰ ਹੋਣਾ ਜ਼ਰੂਰੀ ਏ। ਪਰ ਅੱਜ ਕੱਲ੍ਹ : ਲਿਖੀ ਜਾ ਰਹੀ ਪੰਜਾਬੀ ਵਿਚ ਤਾਂ ਮੁਹਾਵਰੇ ਦਾ ਸਤਿਆਨਾਸ ਕੀਤਾ ਜਾ ਰਿਹਾ ਏ। ਹਿਸਾਬ ਦੀ ਹਰ ਕਿਤਾਬ ਵਿਚ 'ਵੰਡ' ਦੀ ਥਾਂ 'ਭਾਗ' ਸ਼ਬਦ ਵਰਤਿਆ ਮਿਲਦਾ ਏ ਜੋ ਕਿਸੇ ਪੰਜਾਬੀ ਲੇਖਕ ਦੀ ਆਪਣੀ ਵਿਚਾਰ ਦਾ ਸਿੱਟਾ ਨਹੀਂ ਸਗੋਂ ਹਿੰਦੀ ਤੋਂ ਚੁਰਾਇਆ ਗਿਆ ਏ। ਹਿੰਦੀ ਵਾਲਿਆਂ ਨੇ ਇਹ ਸੰਸਕ੍ਰਿਤ ਵਿਚੋਂ ਬਦੋਬਦੀ ਅਪਨਾਇਆ ਏ। ਬੋਲਚਾਲ ਵਿਚ ਅੰਗਰੇਜ਼ੀ ਸ਼ਬਦ 'division' ਦੀ ਥਾਂ 'ਭਾਗ' ਨਾ ਪੰਜਾਬੀ ਵਿਚ ਵਰਤਿਆ ਜਾਂਦਾ ਏ ਨਾ ਹੀ ਹਿੰਦੀ ਵਿਚ।

ਪਰ ਮਸਲਾ ਸਿਰਫ ਇਕ ਸ਼ਬਦ ਚੁਰਾਉਣ ਉਤੇ ਹੀ ਖਤਮ ਨਹੀਂ ਹੋਇਆ। ਇਹਦੇ ਨਾਲ ਹੀ ਪੂਰਾ ਮੁਹਾਵਰਾ ਵੀ ਚੁਰਾ ਲਿਆ ਗਿਆ ਏ :-'100 ਨੂੰ 20 ਨਾਲ ਭਾਗ ਦਿਓ'। ਚੜ੍ਹਦੇ-ਲਹਿੰਦੇ ਵਿਚ ਕਦੇ ਕਿਸੇ ਪੰਜਾਬੀ ਦੇ ਮੂੰਹੋਂ ਤੁਸਾਂ ਅਜੇਹਾ ਵਾਕ ਨਹੀਂ ਸੁਣਿਆ ਹੋਵੇਗਾ। ਪੰਜਾਬੀ ਵਿਚ ਅਸੀਂ ਆਖਦੇ ਹਾਂ '100 ਨੂੰ 20 ਥਾਂਈਂ ਵੰਡੋ'। '100 ਨੂੰ ਵੀਹਾਂ ਨਾਲ ਵੰਡੋ', ਜਾਂ 'ਵੀਹਾਂ ਉਤੇ ਵੰਡੋ' ਵੀ ਕਿਹਾ ਜਾ ਸਕਦਾ ਏ। ਪਰ '100 ਨੂੰ 20 ਨਾਲ ਭਾਗ ਦਿਓ' ਜੇਹੇ ਵਾਕਾਂ ਦਾ ਪੰਜਾਬੀ ਨਾਲ ਕੋਈ ਦੂਰ ਦਾ ਨਾਤਾ ਵੀ ਨਹੀਂ। ਪਰ ਇਕੱਲਾ ਇਹੋ ਵਾਕ ਨਹੀਂ, ਅਜੇਹੇ ਹੀ ਅਨੇਕਾਂ ਹੋਰ ਵਾਕ ਹਿਸਾਬ ਤੇ ਹੋਰ ਵਿਸ਼ਿਆਂ ਦੀਆਂ ਪੁਸਤਕਾਂ ਵਿਚ ਭਰੇ ਪਏ ਨੇ ਜੋ ਸਕੂਲ ਦੀਆਂ ਹੇਠਲੀਆਂ ਕਲਾਸਾਂ ਤੋਂ ਹੀ ਪੰਜਾਬੀ ਬੱਚਿਆਂ ਦੀ ਬੋਲੀ ਵਿਗਾੜਨਾ ਅਰੰਭ ਕਰ ਦਿੰਦੇ ਨੇ। ਜੁਆਨ ਹੋਣ ਤਕ ਉਹ ਆਪਣੀ ਭਾਸ਼ਾ ਦਾ ਠੀਕ ਮੁਹਾਵਰਾ ਤਾਂ ਭੁੱਲ ਹੀ ਜਾਂਦੇ ਨੇ, ਕਿਤਾਬਾਂ ਵਿਚੋਂ ਪੜ੍ਹੀ ਹੋਈ ਊਟ-ਪਟਾਂਗ ਬੋਲੀ ਨੂੰ, (ਜਿਸ ਨੂੰ ਪੰਜਾਬੀ ਕਹਿਣਾ ਪੰਜਾਬੀ ਦੀ ਹਤਕ ਕਰਨਾ ਏ) ਉਹ ਸਾਹਿਤਿਕ ਤੇ ਪ੍ਰਮਾਣੀਕ ਭਾਸ਼ਾ ਸਮਝਣ ਲਗ ਪੈਂਦੇ ਨੇ।

ਸਾਹਿਤਿਕ ਪੰਜਾਬੀ ਨੂੰ ਇਹਨਾਂ ਕੋਝੀਆਂ ਰੁਚੀਆਂ ਤੋਂ ਬਚਾਉਣ ਲਈ ਤੁਰਤ ਉਪਰਾਲਾ ਕਰਨ ਦੀ ਸਖਤ ਲੋੜ ਏ। ਜਿਥੇ ਸਾਹਿਤਕਾਰਾਂ, ਲੇਖਕਾਂ ਤੇ ਅਨੁਵਾਦਕਾਂ ਦਾ ਫਰਜ਼ ਏ ਕਿ ਉਹ ਪੰਜਾਬੀ ਦਾ ਠੀਕ ਰੂਪ ਤੇ ਖਾਲਸ ਮੁਹਾਵਰਾ ਕਾਇਮ ਰਖਣ ਲਈ ਸਦਾ ਸਤਰਕ ਰਹਿਣ ਤੇ ਪੰਜਾਬੀ ਦਾ ਮੁਹਾਂਦਰਾ ਵਿਗੜਨ ਤੋਂ ਬਚਾਉਣ ਲਈ ਪੂਰਾ ਤਾਣ ਲਾਉਣ, ਓਥੇ ਵਿਦਿਆ



ਵਿਭਾਗ, ਯੂਨੀਵਰਸਿਟੀਆਂ, ਸਾਹਿਤ ਅਕਾਦਮੀ ਆਦ ਸੰਸਥਾਵਾਂ ਅਗੇ ਵੀ ਅਪੀਲ ਏ ਕਿ ਉਹ ਪਾਠ-ਕ੍ਰਮ ਜਾਂ ਇਨਾਮ ਆਦ ਲਈ ਪੁਸਤਕਾਂ ਚੁਣਨ ਲੱਗਿਆਂ ਭਾਸ਼ਾਈ ਪੱਖ ਨੂੰ ਜਾਚਣ ਦੀ ਵੀ ਅਵੱਸ਼ ਕਿਰਪਾ ਕਰਨ। ਗੁਰਮੁਖੀ ਲਿਪੀ ਵਿਚ ਲਿਖੀ ਹੋਈ ਹਰ ਕਿਤਾਬ 'ਪੰਜਾਬੀ' ਦੀ ਕਿਤਾਬ ਨਹੀਂ।

ਅੱਜ ਪੰਜਾਬੀ ਨੂੰ ਆਪਣੇ ਨਾਮ ਧਰੀਕ ਵਿਰੋਧੀਆਂ ਦਾ ਕੋਈ ਡਰ ਨਹੀਂ, ਸਗੋਂ ਆਪਣੇ ਕੱਚੇ-ਭੁੰਨੇ ਸ਼ਰਧਾਲੂਆਂ ਤੇ ਰਾਹੋਂ ਖੁੰਝੇ ਲੇਖਕਾਂ ਤੇ ਸਾਹਿਤਕਾਰਾਂ ਤੋਂ ਖਤਰਾ ਏ, ਜਿਨ੍ਹਾਂ ਦਾ ਸਨੇਹ ਤੇ ਗਿਆਨ ਕਿਸੇ ਹੋਰ ਬੋਲੀ ਬਾਰੇ ਏ, ਪਰ ਉਹ ਲਿਖਦੇ ਪੰਜਾਬੀ ਵਿਚ ਇਸ ਲਈ ਹਨ ਕਿ ਦੂਜੀਆਂ ਭਾਸ਼ਾਵਾਂ ਵਿਚ ਉਹਨਾਂ ਦੀ ਕੋਈ ਸੁਣਾਈ ਨਹੀਂ। ਪੰਜਾਬੀ ਪਿਆਰਿਆਂ ਨੂੰ ਆਪਣੀ ਮਾਤ ਬੋਲੀ ਨੂੰ ਇਸ ਗੋਹੇ ਰੋਲੀ ਤੋਂ ਬਚਾਉਣ ਲਈ ਹੋਸ਼ਿਆਰ ਹੋਣਾ ਚਾਹੀਦਾ ਏ।

# ਗੁਰਬਾਣੀ ਦੀ ਭਾਸ਼ਾ

ਗੁਰਬਾਣੀ ਦੀ ਭਾਸ਼ਾ ਕਿਸੇ ਇਕ ਸਮੇਂ ਜਾਂ ਇਕ ਇਲਾਕੇ ਦੀ ਭਾਸ਼ਾ ਨਹੀਂ, ਗੁਰਬਾਣੀ ਕਈਆਂ ਭਾਸ਼ਾਵਾਂ ਵਿਚ ਰਚੀ ਗਈ ਹੈ ਅਤੇ ਇਥੇ ਸਾਨੂੰ ਬਾਰ੍ਹਵੀਂ ਸਦੀ ਈਸਵੀ ਤੋਂ ਲੈ ਕੇ ਸਤਾਰ੍ਹਵੀਂ ਸਦੀ ਤੱਕ ਦੀ ਭਾਸ਼ਾ ਦੇ ਉਦਾਹਰਨ ਮਿਲਦੇ ਹਨ। ਗੁਰਬਾਣੀ ਵਿਚ ਸਭ ਤੋਂ ਵੱਧ ਉਹ ਭਾਸ਼ਾ ਵਰਤੀ ਮਿਲਦੀ ਹੈ ਜਿਸ ਨੂੰ ਅੱਜ ਅਸੀਂ ਸਾਧੂ-ਭਾਸ਼ਾ, ਸਧੁੱਕੜੀ ਆਦਿ ਨਾਮ ਦੇ ਰਹੇ ਹਾਂ। ਦੂਜੇ ਥਾਂ ਉਤੇ ਪੰਜਾਬੀ ਆਉਂਦੀ ਹੈ। ਲਹਿੰਦੀ ਭਾਵੇਂ ਪੰਜਾਬੀ ਦੀ ਹੀ ਉਪਭਾਸ਼ਾ ਹੈ, ਪਰ ਭਾਸ਼ਾਈ ਅਧਿਐਨ ਲਈ ਇਸ ਨੂੰ ਇਕ ਵੱਖਰੀ ਬੋਲੀ ਵਜੋਂ ਵਿਚਾਰਿਆ ਜਾ ਸਕਦਾ ਹੈ। ਫ਼ਰੀਦ ਜੀ ਦੀ ਬਾਣੀ ਲਹਿੰਦੀ ਵਿਚ ਹੈ। ਇਸ ਤੋਂ ਇਲਾਵਾ ਗੁਰੂ ਅਰਜਨ ਦੇਵ ਜੀ ਦੀ 'ਡਖਣੇ' ਦੇ ਸਿਰਲੇਖ ਹੇਠ ਆਉਂਦੀ ਬਾਣੀ ਸ਼ੁੱਧ ਮੁਲਤਾਨੀ ਵਿਚ ਹੈ; ਜੈਤਸਰੀ ਦੀ ਵਾਰ ਦੀ ਹਰ ਪਉੜੀ ਤੋਂ ਪਹਿਲਾਂ ਇਕ ਸਲੋਕ ਮੁਲਤਾਨੀ (ਲਹਿੰਦੀ) ਦਾ ਆਉਂਦਾ ਹੈ। ਗੁਰੂ ਨਾਨਕ ਦੇਵ ਜੀ ਦਾ ਕੋਈ ਸ਼ਬਦ ਨਿਰੋਲ ਲਹਿੰਦੀ ਵਿਚ ਨਹੀਂ, ਪਰ ਉਹਨਾਂ ਦੀ ਭਾਸ਼ਾ ਉਤੇ ਲਹਿੰਦੀ ਦਾ ਪ੍ਰਭਾਵ ਪ੍ਰਤੱਖ ਦਿਸਦਾ ਹੈ। ਸਚਾਈ ਤਾਂ ਇਹ ਹੈ ਕਿ ਪਹਿਲੇ ਪੰਜ ਗੁਰੂ ਸਾਹਿਬਾਨ ਦੀ ਭਾਸ਼ਾ ਵਿਚ ਲਹਿੰਦੀ ਦੇ ਕੁਝ ਸ਼ਬਦ ਅਤੇ ਕੁਝ ਵਿਆਕਰਨਿਕ ਅੰਸ਼ ਆਮ ਮਿਲਦੇ ਹਨ। ਬ੍ਰਜ ਭਾਸ਼ਾ ਦੀ ਵਰਤੋਂ ਵੀ ਮਿਲਦੀ ਹੈ। ਗੁਰੂ ਤੇਗ ਬਹਾਦਰ ਜੀ ਦੀ ਸਾਰੀ ਬਾਣੀ ਬ੍ਰਜ ਭਾਸ਼ਾ ਵਿਚ ਹੈ। ਇਹਨਾਂ ਤੋਂ ਇਲਾਵਾ ਕੁਝ ਸ਼ਬਦ ਸੰਸਕ੍ਰਿਤ ਤੇ ਫ਼ਾਰਸੀ ਵਿਚ ਵੀ ਹਨ, ਅਤੇ ਸਹਸਕ੍ਰਿਤੀ ਦੇ ਨਾਮ ਵਾਲੀ ਬੋਲੀ ਵੀ ਮਿਲਦੀ ਹੈ, ਜਿਸ ਵਿਚ ਸ਼ਬਦਾਂ ਦੇ ਤਦਭਵ ਰੂਪਾਂ ਨਾਲ ਸੰਸਕ੍ਰਿਤ ਪਿਛੇਤਰ ਵਰਤੇ ਗਏ ਹਨ।

ਗੁਰਬਾਣੀ ਉਸ ਸਮੇਂ ਰਚੀ ਗਈ ਜਦੋਂ ਸਾਡੀਆਂ ਭਾਸ਼ਾਵਾਂ ਆਪਣੇ ਪੁਰਾਣੇ ਲੱਛਣ ਤਿਆਗ ਕੇ ਅਜੋਕੀ ਭਾਸ਼ਾ ਵਾਲੇ ਗੁਣ ਗ੍ਰਹਿਣ ਕਰ ਰਹੀਆਂ ਸਨ, ਇਸ ਲਈ ਗੁਰਬਾਣੀ ਦੀ ਭਾਸ਼ਾ ਵਿਚ ਪੁਰਾਣੇ ਤੇ ਨਵੇਂ ਰੂਪ ਨਾਲੋ-ਨਾਲ ਵਰਤੇ ਮਿਲਦੇ ਹਨ। ਪੁਰਾਣੀਆਂ ਭਾਸ਼ਾਵਾਂ (ਸੰਸਕ੍ਰਿਤ, ਪਾਲੀ, ਪ੍ਰਾਕ੍ਰਿਤਾਂ) ਵਿਚ ਸੰਬੰਧਕ ਨਹੀਂ ਸਨ ਵਰਤੇ ਜਾਂਦੇ, ਉਹਨਾਂ ਦਾ ਕਾਰਜ ਕਾਰਕੀ ਪਿਛੇਤਰ ਕਰਦੇ ਸਨ। ਗੁਰਬਾਣੀ ਵਿਚ ਕਾਰਕੀ ਪਿਛੇਤਰ ਅਜੇ ਕਾਫ਼ੀ ਮਾਤਰਾ ਵਿਚ ਮਿਲਦੇ ਹਨ, ਪਰ ਅੱਜ ਵਾਲੇ ਲਗ-ਪਗ ਸਾਰੇ ਸੰਬੰਧਕ ਵੀ ਵਰਤੇ ਗਏ ਹਨ, ਭਾਵੇਂ ਇਹਨਾਂ ਦਾ ਰੂਪ ਅਜੋਕੇ ਸੰਬੰਧਕਾਂ ਨਾਲੋਂ ਕੁਝ ਫ਼ਰਕ ਵਾਲਾ ਹੈ। ਉਦਾਹਰਨ ਵੇਖੇ ਜਾਣ :

ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ॥ ਪੰਨਾ 72, ਮ. 1

ਇਥੇ 'ਘਰਿ' ਦੇ 'ਰ' ਨੂੰ ਲੱਗੀ ਸਿਹਾਰੀ (-ਇ) ਅਧਿਕਰਨ ਕਾਰਕ ਦਾ ਪਿਛੇਤਰ ਹੈ। ਹੁਣ ਵੇਖੋ :

ਬਾਹਰਿ ਢੂੰਢਿ ਵਿਗੁਚੀਐ ਘਰ ਮਹਿ ਵਸਤੁ ਸੁਥਾਇ ॥ਪੰਨਾ 63, ਮ. 1

ਇਸ ਤੁਕ ਵਿਚ ਨਾਂਵ 'ਘਰ' ਪਿਛੋਂ ਸੰਬੰਧਕ 'ਮਹਿ' ਵਰਤ ਕੇ ਉਹੋ ਅਰਥ ਲਏ ਗਏ ਹਨ। ਕੁਝ ਹੋਰ ਪੁਰਾਣੇ ਅੰਸ਼ ਵੀ ਆਮ ਦਿਸਦੇ ਹਨ। ਪ੍ਰਾਕ੍ਰਿਤਾਂ ਓ-ਅੰਤਿਕ ਭਾਸ਼ਾਵਾਂ ਸਨ-ਪੁਲਿੰਗ ਨਾਵਾਂ ਤੇ ਕ੍ਰਿਦੰਤਾਂ ਦੇ ਇਕ ਵਚਨ ਰੂਪ ਤੇ ਅੰਤ ਵਿਚ ਓ ( ੋ ) ਆਉਂਦਾ ਸੀ; ਅਜੋਕੀ ਪੰਜਾਬੀ ਤੇ ਹਿੰਦੀ (ਰਾਸ਼ਟਰ ਭਾਸ਼ਾ) -ਆ (ਕੰਨਾ) ਅੰਤਿਕ ਹਨ। ਗੁਰਬਾਣੀ ਵਿਚ -ਓ ਅੰਤਿਕ ਤੇ-ਆ ਅੰਤਿਕ ਰੂਪ ਨਾਲੋ ਨਾਲ ਮਿਲਦੇ ਹਨ :

ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥ (ਪੰਨਾ 1429, ਮ. 5)

ਇਥੇ 'ਕੀਤਾ' ਅਜੋਕਾ ਰੂਪ ਹੈ, ਅਤੇ 'ਕੀਤੋ' ਤੇ 'ਜਾਤੋ' ਪ੍ਰਾਕ੍ਰਿਤਾਂ ਵਾਲਾ। ਹੋਰ ਵੇਖਿਆ ਜਾਏ :

ਐਬ ਤਨਿ ਚਿਕੜੋ ਇਹ ਮਨੁ ਮੀਡਕੋ
ਕਮਲ ਕੀ ਸਾਰ ਨਹੀ ਮੂਲਿ ਪਾਈ ॥ ( ਪੰਨਾ 24, ਮ. 1)

ਇਥੇ 'ਚਿਕੜੋ' ਤੇ 'ਮੀਡਕੋ' ਪ੍ਰਾਕ੍ਰਿਤਾਂ ਵਾਲੇ ਨਾਂਵ ਰੂਪ ਹਨ। ਨਾਲ ਆਏ 'ਮਨੁ' ਅਤੇ 'ਕਮਲ' ਅਪਭ੍ਰੰਸ਼ਾਂ ਦੀ ਬਣਤਰ ਹੈ। ਅਪਭ੍ਰੰਸ਼ਾਂ ਵਿਚ ਪੁਲਿੰਗ ਇਕ ਵਚਨ ਨਾਂਵ -ਉ (ਔਂਕੜ) ਅੰਤਿਕ ਸਨ। ('ਕਮਲ' ਦੇ ਪਿਛੇ ਸੰਬੰਧਕ 'ਕੀ' ਆਇਆ ਹੈ, ਇਸ ਲਈ 'ਲ' ਨੂੰ ਔਂਕੜ ਨਹੀਂ ਲੱਗਾ)।

ਗੁਰਬਾਣੀ ਦੇ ਕੁਝ ਕਿਰਿਆ-ਰੂਪ ਵੀ ਪੁਰਾਣੀ ਭਾਸ਼ਾ ਵਾਲੇ ਹਨ :

ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥
( ਪੰਨਾ 6, ਮ. 1)

ਇਥੇ ਆਈ ਕਿਰਿਆ 'ਗਾਵਹਿ' ਦੀ ਥਾਂ ਅੱਜ ਅਸੀਂ 'ਗਾਉਂਦੇ ਹਨ' ਕਹਿੰਦੇ ਹਾਂ, ਅਤੇ 'ਗਾਵੈ' ਦੀ ਬਜਾਇ 'ਗਾਉਂਦਾ ਹੈ' ਜਾਂ 'ਗਾਉਂਦੀ ਹੈ'।

ਪੁਰਾਣੀਆਂ ਭਾਸ਼ਾਵਾਂ ਵਾਲੇ ਹੋਰ ਵੀ ਕਾਫ਼ੀ ਅੰਸ਼ ਗੁਰਬਾਣੀ ਦੀ ਭਾਸ਼ਾ ਵਿਚ ਮਿਲਦੇ ਹਨ।

ਗੁਰਬਾਣੀ ਵਿਚ ਵਰਤੇ ਗਏ ਬਹੁਤ ਸਾਰੇ ਸ਼ਬਦ ਅਜਿਹੇ ਹਨ ਜਿਹੜੇ ਅੱਜ ਵਰਤੋਂ ਵਿਚ ਨਹੀਂ। ਕੁਝ ਉਦਾਹਰਨ ਵੇਖੇ ਜਾਣ : ਕਲਤ੍ਰ, ਕੀਟ, ਤਸਕਰ, ਧਨ, ਪਿਰ, ਭਤਾਰ (ਨਾਂਵ); ਸਗ਼ਲ, ਸਚਿਆਰ, ਕੁੜਿਆਰ, ਦੂਤਰ (ਵਿਸ਼ੇਸ਼ਣ); ਸੰਦਿਓ, ਬਿਲੋਵਹੁ, ਰਵੈ (ਕਿਰਿਆ); ਹਉ, ਮੂ, ਮੋਹਿ, ਤਉ, ਤੋਹਿ (ਪੜਨਾਂਵ); ਸੰਦਾ, ਸਿਉ, ਮੰਝਾਰ, ਮਾਹਿ (ਸੰਬੰਧਕ) ਜਿਹੜੇ ਗੁਰਬਾਣੀ ਵਿਚ ਆਮ ਮਿਲਦੇ ਹਨ, ਅੱਜ ਵਰਤੋਂ ਵਿਚ ਨਹੀਂ ਰਹੇ।

ਸਭ ਤੋਂ ਵਧੇਰੇ ਫ਼ਰਕ ਸ਼ਬਦਾਂ ਦੇ ਵਿਆਕਰਨਿਕ ਰੂਪਾਂ ਦਾ ਹੈ। ਸਧਾਰਨ ਨਾਂਵ 'ਹੁਕਮ' ਦੇ ਅੱਜ ਸਿਰਫ਼ ਤਿੰਨ ਰੂਪ ਵਰਤੇ ਜਾਂਦੇ ਹਨ-ਹੁਕਮ, ਹੁਕਮਾ, ਹੁਕਮੋ। ਗੁਰਬਾਣੀ ਵਿਚ ਇਸ ਸ਼ਬਦ ਦੇ ਬਹੁਤ ਸਾਰੇ ਰੂਪ ਮਿਲਦੇ ਹਨ-ਹੁਕਮ, ਹੁਕਮਿ, ਹੁਕਮੀ, ਹੁਕਮੁ, ਹੁਕਮੈ ਤਾਂ 'ਜਪੁਜੀ' ਦੀ ਦੂਜੀ ਪਉੜੀ ਵਿਚ ਹੀ ਮੌਜੂਦ ਹਨ। ਹੋਰਨੀ ਥਾਈਂ ਹੁਕਮਹੁ, ਹੁਕਮਨ, ਹੁਕਮਾ, ਹੁਕਮਾਉ, ਹੁਕਮਾਵੈ, ਹੁਕਮੇ ਆਦਿ ਵੀ ਵਰਤੇ ਗਏ ਹਨ।

ਗੁਰਬਾਣੀ ਦੀ ਭਾਸ਼ਾ ਦਾ ਇਕ ਹੋਰ ਉੱਘਾ ਅੰਸ਼ ਅੱਜ ਪੂਰਬੀ ਪੰਜਾਬੀ ਵਿਚੋਂ ਲੋਪ ਹੋ ਗਿਆ ਹੈ - ਇਹ ਹੈ ਪੜਨਾਵੀਂ ਪਿਛੇਤਰ :

'........ਮੈਨੋ ਜੋਗੁ ਕੀਤੋਈ' ਇਥੇ 'ਕੀਤੋਈ' ਦਾ ਅੰਤਿਮਈਂ ਪੜਨਾਂਵ 'ਤੂੰ' ਦੀ ਥਾਂ ਆਇਆ ਹੈ–ਤੂੰ ਮੈਨੂੰ ਜੋਗ ਕੀਤਾ। ਇਵੇਂ ਹੀ '.......ਘੋਟਿਮ ਕਾਲੜੀ ਮਸੁ' ਵਿਚ 'ਘੋਟਿਮ' ਦਾ '-ਮ' ਮੈਂ ਲਈ ਵਰਤਿਆ ਗਿਆ ਹੈ। ਇਹ '-ਈ' ਤੇ '-ਮ' ਪੜਨਾਵੀਂ ਪਿਛੇਤਰ ਹਨ ਜੋ ਗੁਰਬਾਣੀ ਵਿਚ ਆਮ ਮਿਲਦੇ ਹਨ, ਅਜੋਕੀ ਪੂਰਬੀ ਪੰਜਾਬੀ ਵਿਚ ਇਹਨਾਂ ਦੀ ਵਰਤੋਂ ਬਹੁਤ ਹੀ ਸੀਮਿਤ ਹੈ।

ਅਗੇ ਅਸੀਂ ਗੁਰਬਾਣੀ ਦੀ ਭਾਸ਼ਾ ਦੇ ਵੱਖ-ਵੱਖ ਅੰਸ਼ਾਂ ਬਾਰੇ ਸੰਖੇਪ ਵਿਚ ਵਿਚਾਰ ਕਰਾਂਗੇ।

**ਨਾਂਵ ਤੇ ਵਿਸ਼ੇਸ਼ਣ**

ਨਾਂਵ ਨਾਲ ਕਾਰਕੀ ਪਿਛੇਤਰਾਂ ਦੀ ਵਰਤੋਂ ਦੇ ਇਕ ਦੋ ਉਦਾਹਰਨ ਉੱਤੇ ਦਿੱਤੇ ਗਏ ਹਨ। ਜਿਵੇਂ ਉੱਤੇ ਦੱਸਿਆ ਗਿਆ ਹੈ ਕਾਰਕੀ ਪਿਛੇਤਰ ਪ੍ਰਾਚੀਨ ਭਾਸ਼ਾਵਾਂ ਦੀ ਵਿਸ਼ੇਸ਼ਤਾ ਸੀ। ਗੁਰਬਾਣੀ ਦੀ ਭਾਸ਼ਾ (ਪੰਜਾਬੀ ਤੇ ਸਾਧੂ-ਭਾਸ਼ਾ ਦੇ ਰੂਪ ਵਿਚ ਹਿੰਦੀ) ਵਿਚ ਕਾਰਕੀ ਪਿਛੇਤਰ ਅਜੇ ਕਾਫ਼ੀ ਮਿਲਦੇ ਹਨ। ਉਦਾਹਰਨ ਵੇਖੇ ਜਾਣ :

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ
ਹੁਕਮਿ ਪਾਇਆ ਗਰਭਾਸਿ। (ਪੰਨਾ 74, ਮ. 1)

ਇਥੇ 'ਪਹਿਲੈ' (ਵਿਸ਼ੇਸ਼ਣ) ਤੋਂ 'ਪਹਰੈ' ਨਾਂਵ ਦਾ ਪਿਛੇਤਰ -ਐ ( ੈ ) ਅਧਿਕਰਨ ਕਾਰਕ ਦਾ ਪਿਛੇਤਰ ਹੈ, ਅਤੇ 'ਹੁਕਮਿ' ਦੀ '-ਇ' (ਸਿਹਾਰੀ) ਕਰਨ ਕਾਰਕ ਦਾ (ਹੁਕਮਿ ਦੁਆਰਾ)।

ਦਰਿ ਸਾਚੈ ਸਾਚੇ ਗੁਣ ਗਾਉ। (ਪੰਨਾ 361, ਮ. 3)

ਨਾਂਵ 'ਦਰਿ' ਦਾ ਪਿਛੇਤਰ '-ਇ' ਅਤੇ 'ਸਾਚੈ' ਦਾ '-ਐ' ਦੋਵੇਂ ਅਧਿਕਰਨ ਕਾਰਕ ਦੇ ਪਿਛੇਤਰ ਹਨ। ਫ਼ਰਕ ਇਸ ਲਈ ਹੈ ਕਿ 'ਦਰਿ' ਬਣਿਆ ਹੈ ਵਿਅੰਜਨ ਅੰਤਿਕ ਨਾਂਵ 'ਦਰ' ਤੋਂ, ਅਤੇ 'ਸਾਚੈ'-ਆ ਅੰਤਿਕ ਵਿਸ਼ੇਸ਼ਣ 'ਸਾਚਾ' ਦਾ ਅਧਿਕਰਨ ਕਾਰਕ ਦਾ ਰੂਪ ਹੈ। ਇਹਨਾਂ ਦੁਹਾਂ ਸ਼੍ਰੇਣੀਆਂ ਦੇ ਵਿਆਕਰਨਿਕ ਰੂਪਾਂ ਦਾ ਅਜੋਕੀ ਭਾਸ਼ਾ ਵਿਚ ਵੀ ਫ਼ਰਕ ਹੈ, ਅਤੇ ਗੁਰਬਾਣੀ ਦੀ ਭਾਸ਼ਾ ਵਿਚ ਵੀ ਇਵੇਂ ਹੀ ਫ਼ਰਕ ਸੀ। 'ਸਾਚੈ' ਤੇ 'ਸਾਚੇ' ਦਾ ਅੰਤਰ ਵੀ ਦਿਸਦਾ ਹੈ। 'ਸਾਚੈ' ਅਧਿਕਰਨ ਕਾਰਕ ਦਾ ਰੂਪ ਹੈ, 'ਸਾਚੇ' ਸੰਬੰਧ ਕਾਰਕ ਦਾ (ਸਾਚੇ ਦੇ ਗੁਣ)।

ਗੁਰਬਾਣੀ ਵਿਚ ਵਰਤੇ ਗਏ ਸੰਬੋਧਨ ਦੇ ਰੂਪਾਂ ਦਾ ਅੱਜ ਨਾਲੋਂ ਕੁਝ ਫ਼ਰਕ ਹੈ :

ਨਾਨਕ ਕਹੈ ਸਹੇਲੀਹੋ ਸਹੁ ਖਰਾ ਪਿਆਰਾ। (ਪੰਨਾ 729, ਮ. 1)

ਇਸ ਤੁਕ ਵਿਚ 'ਸਹੇਲੀਹੋ' ਦਾ ਅੰਤਿਮ–ਹੋ-ਇਸਤਰੀ ਲਿੰਗ, ਬਹੁਵਚਨ ਦਾ ਸੰਬੋਧਨ ਦਾ ਰੂਪ ਹੈ। ਅੱਜ ਅਸੀਂ ਇਸ ਦੀ ਥਾਂ 'ਸਹੇਲੀਓ' ਕਹਿੰਦੇ ਹਾਂ। ਇਵੇਂ ਹੀ ਗੁਰਬਾਣੀ ਵਿਚ ਪੁਲਿੰਗ ਬਹੁਵਚਨ ਦਾ ਸੰਬੋਧਨੀ ਪਿਛੇਤਰ ਵੀ '-ਹੋ' -ਹੀ ਹੈ–ਭਾਈਹੋ।

ਗੁਰਬਾਣੀ ਦੇ ਕਾਰਕੀ ਪਿਛੇਤਰਾਂ ਦੇ ਵੇਰਵੇ ਕਾਫ਼ੀ ਵਿਸਤਰਿਤ ਤੇ ਗੁੰਝਲਦਾਰ ਹਨ। ਉਤੇ ਦਿੱਤੇ ਉਦਾਹਰਨ ਸਿਰਫ ਨਮੂਨੇ ਮਾਤਰ ਹਨ। ਜਿਵੇਂ ਉਤੇ ਦੱਸਿਆ ਗਿਆ ਹੈ -ਆ ਅੰਤਿਕ ਨਾਵਾਂ ਤੇ ਵਿਅੰਜਨ -ਅੰਤਿਕ ਨਾਵਾਂ ਦੇ ਕਾਰਕੀ ਪਿਛੇਤਰਾਂ ਦਾ ਫ਼ਰਕ ਹੈ; ਇਵੇਂ ਹੀ ਇਸਤਰੀ ਲਿੰਗ ਤੇ ਪੁਲਿੰਗ ਨਾਵਾਂ ਦੇ ਪਿਛੇਤਰ ਵੀ ਵੱਖ-ਵੱਖ ਹਨ।



ਪੜਨਾਂਵ

ਗੁਰਬਾਣੀ ਦੇ ਪੜਨਾਵੀਂ ਰੂਪਾਂ ਦਾ ਵੀ ਅਜੋਕੀ ਭਾਸ਼ਾ ਦੇ ਰੂਪਾਂ ਨਾਲੋਂ ਕੁਝ ਅੰਤਰ ਹੈ। ਪੰਜਾਬੀ ਦੇ ਆਪਣੇ ਪੜਨਾਂਵ 'ਅਸੀ' ਤੇ 'ਤੁਸੀ' (ਇਹਨਾਂ ਦਾ ਅਜੋਕਾ ਰੂਪ 'ਅਸੀਂ', 'ਤੁਸੀਂ' ਹੈ) ਗੁਰਬਾਣੀ ਵਿਚ ਬਹੁਤ ਹੀ ਘੱਟ ਵਰਤੇ ਗਏ ਹਨ। ਗੁਰਬਾਣੀ ਵਿਚ 'ਅਸੀਂ' ਸਿਰਫ ਸੱਤ ਵਾਰ ਵਰਤਿਆ ਮਿਲਦਾ ਹੈ। ਇਸ ਦੇ ਵਿਆਕਰਨਿਕ ਰੂਪ ਵੀ ਬਹੁਤ ਥੋੜ੍ਹੇ ਮਿਲਦੇ ਹਨ–'ਅਸਾਡਾ' ਇਕ ਵਾਰ ਅਤੇ 'ਅਸਾਡੜਾ' ਤੇ 'ਅਸਾਡੜੇ' ਵੀ ਇਕ ਇਕ ਵਾਰ। ਇਕ ਪੁਰਾਣਾ ਰੂਪ 'ਅਸੀਹਾਂ' ਵੀ ਇਕ ਵਾਰ ਵਰਤਿਆ ਹੈ। ਇਵੇਂ ਹੀ ਪੁਰਾਣਾ ਰੂਪ 'ਅਸਾੜਾ' ਤਿੰਨ ਵਾਰ ਤੇ 'ਅਸਾੜੀ' ਇਕ ਵਾਰ ਹੀ ਦਿਸਦਾ ਹੈ–'ਅਸਾ' ਦੋ ਵਾਰ ਤੇ 'ਅਸਾਹਾ' ਤਿੰਨ ਵਾਰ।

ਅੱਗੇ 'ਤੁਸੀਂ' ਸਿਰਫ ਅੱਠ ਵਾਰ ਆਇਆ ਹੈ, 'ਤੁਸਾ' ਤੇ 'ਤੁਸਾੜੀਆ' ਕੇਵਲ ਇਕ-ਇਕ ਥਾਂ ਦਿਸਦੇ ਹਨ।

ਇਹਨਾਂ ਦੀ ਥਾਂ ਹਿੰਦੀ ਵਾਲੇ 'ਹਮ', 'ਤੁਮ' ਅਤੇ ਇਹਨਾਂ ਦੇ ਹੋਰ ਵਿਆਕਰਨਿਕ ਰੂਪ ਗੁਰਬਾਣੀ ਵਿਚ ਆਮ ਮਿਲਦੇ ਹਨ। ਇਸ ਦਾ ਭਾਵ ਇਹ ਹੈ ਕਿ ਪੁਰਾਣੀ ਪੰਜਾਬੀ ਵਿਚ ਵਧੇਰੇ ਹਿੰਦੀ ਵਾਲੇ ਪੜਨਾਵ ਹੀ ਵਰਤੇ ਜਾਂਦੇ ਸਨ।

ਪਹਿਲੇ ਪੰਜ ਗੁਰੂ ਸਾਹਿਬਾਨ ਦੀ ਬਾਣੀ ਵਿਚ 'ਮੈ' ਦੀ ਵਰਤੋਂ ਦਾ ਵੀ ਅੱਜ ਨਾਲੋਂ ਫ਼ਰਕ ਹੈ। ਅਸੀਂ, ਤੁਸੀਂ ਵਾਂਗ ਗੁਰੂ ਭਾਸ਼ਾ ਵਿਚ 'ਮੈ' ਨਾਲ ਵੀ ਨਾਸਿਕਤਾ ਨਹੀਂ ਮਿਲਦੀ। ਪੁਰਾਣੇ ਰੂਪ 'ਅਸੀ, ਅਸਾ, ਤੁਸੀ, ਤੁਸਾ, ਮੈਂ 'ਪ੍ਰੋਹੀ ਸਨ: ਉਚਾਰਨ ਵਿਚ ਨਾਸਿਕਤਾ ਕਾਫ਼ੀ ਪਿਛੋਂ ਆਈ ਹੈ।'

ਜਿਵੇਂ ਉਤੇ ਦੱਸਿਆ ਗਿਆ ਹੈ ਪਹਿਲੇ ਪੰਜ ਗੁਰੂ ਸਾਹਿਬਾਨ ਦੀ ਬਾਣੀ ਵਿਚ 'ਮੈ' ਦੀ ਵਰਤੋਂ ਵਿਆਕਰਨਿਕ 'ਕਰਤਾ' ਵਜੋਂ ਕਿਤੇ ਨਹੀਂ ਹੋਈ, 'ਮੈ' ਸਿਰਫ਼ ਕਰਨ, ਸੰਬੰਧ ਤੇ ਸੰਪ੍ਰਦਾਨ ਕਾਰਕ ਵਿਚ ਹੀ ਵਰਤਿਆ ਮਿਲਦਾ ਹੈ :

ਹਉ ਆਇਆ ਦੂਰਹੁ ਚਲਿ ਕੈ
ਮੈ ਤਕੀ ਤਉ ਸਰਣਾਇ ਜੀਉ ॥

(ਪੰਨਾ 763, ਮ. 5)

ਇਥੇ ਤੁਕ ਦੇ ਪਹਿਲੇ ਹਿੱਸੇ ਵਿਚ 'ਹਉ' ਸ਼ੁੱਧ ਕਰਤਾ ਹੈ ਪਰ ਦੂਜੇ ਹਿੱਸੇ ਵਿਚ 'ਮੈ' ਭਾਵੇਂ ਕਰਤਾ ਜਾਪਦਾ ਹੈ, ਪਰ ਅਸਲ ਵਿਚ ਇਥੇ ਇਹ ਕਰਨ ਕਾਰਕ ਦਾ ਪੜਨਾਂਵ ਹੈ, ਕਿਉਂਕਿ ਇਥੇ ਕਿਰਿਆ 'ਤਕੀ' ਕਰਮ 'ਸਰਣਾਇ' ਅਨੁਸਾਰ ਹੈ, ਕਰਤਾ ਅਨੁਸਾਰ ਨਹੀਂ। ਇਸ ਲਈ ਇਹ 'ਕਰਮਣੀ' ਬਣਤਰ ਵਾਲਾ ਉਪਵਾਕ ਹੈ ਅਤੇ ਕਰਮਣੀ ਬਣਤਰ ਵਿਚ ਕਰਤਾ ਦਾ ਕਾਰਜ ਕਰਨ ਵਾਲਾ ਨਾਂਵ ਕਰਨ ਕਾਰਕ ਵਿਚ ਹੁੰਦਾ ਹੈ– ਸੋ 'ਮੈ' ਇਥੇ ਕਰਨ ਕਾਰਕ ਦਾ ਪੜਨਾਂਵ ਹੈ।

ਹੋਰ ਉਦਾਹਰਨ ਵੇਖੇ ਜਾਣ :

ਮੇਰਾ ਰਾਮ ਮੈ ਹਰਿ ਬਿਨੁ ਅਵਰੁ ਨ ਕੋਇ ॥ (ਪੰਨਾ 27, ਮ. 3)

ਇਸ ਤੁਕ ਵਿਚ 'ਮੈ' ਸੰਬੰਧ ਕਾਰਕ ਦਾ ਪੜਨਾਂਵ ਹੈ–ਅਰਥ ਹਨ–'ਮੇਰਾ'।

ਆਵਹੁ ਮਿਲਹੁ ਸਹੇਲੀਹੋ ਮੈ ਪਿਰੁ ਦੇਹੁ ਮਿਲਾਇ ॥ (ਪੰਨਾ 38, ਮ. 3)

ਇਥੇ 'ਮੈ' ਸੰਪ੍ਰਦਾਨ ਕਾਰਕ ਦਾ ਹੈ; ਅਰਥ ਹਨ-'ਮੈਨੂੰ'।

ਮੇਰੇ ਸਤਿਗੁਰਾ ਮੈ ਤੁਝ ਬਿਨੁ ਅਵਰੁ ਨ ਕੋਇ ॥ (ਪੰਨਾ 39, ਮ. 4)

'ਮੈ' ਸੰਬੰਧ ਕਾਰਕ ਅਰਥ-'ਮੇਰਾ'।

ਕਰਿ ਮਿੰਨਤਿ ਕਰਿ ਜੋਦੜੀ ਮੈ ਪ੍ਰਭੁ ਮਿਲਣੈ ਕਾ ਚਾਉ ॥

(ਪੰਨਾ 41, ਮ. 4)

ਸੰਪ੍ਰਦਾਨ ਕਾਰਕ; ਅਰਥ-ਮੈਨੂੰ।

ਅਜੋਕੀ ਪੰਜਾਬੀ ਵਿਚ 'ਮੈ' ਕਰਤਾ ਤੇ ਕਰਨ ਕਾਰਕ ਵਿਚ ਵਰਤਿਆ ਜਾਂਦਾ ਹੈ, ਸੰਬੰਧ ਤੇ ਸੰਪ੍ਰਦਾਨ ਵਿਚ ਇਸ ਦੀ ਵਰਤੋਂ ਨਹੀਂ ਹੁੰਦੀ।

ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ 'ਮੈ' ਵਿਆਕਰਨਿਕ ਕਰਤਾ ਵਜੋਂ ਵੀ ਵਰਤਿਆ ਗਿਆ ਹੈ।

ਨਿਹਫਲ ਧਰਮੁ ਤਾਹਿ ਤੁਮ ਮਾਨਹੁ
ਸਾਚੁ ਕਹਤ ਮੈ ਯਾ ਕਉ ॥ (ਪੰਨਾ 831, ਮ. 9

ਅਬ ਮੈ ਕਹਾ ਕਰਉ ਰੀ ਮਾਈ ॥ (ਪੰਨਾ 1008, ਮ. 9)

ਇਨ੍ਹਾਂ ਦੋਹਾਂ ਤੁਕਾਂ ਵਿਚ 'ਮੈ' ਸ਼ੁੱਧ ਕਰਤਾ ਹੈ।

ਪੜਨਾਂਵੀਂ-ਰੂਪਾਂ ਦੀ ਵਰਤੋਂ ਸੰਬੰਧੀ ਗੁਰੂ ਤੇਗ ਬਹਾਦਰ ਜੀ ਦੀ ਭਾਸ਼ਾ ਦੇ ਪਹਿਲੇ ਪੰਜ ਗੁਰੂ ਸਾਹਿਬਾਨ ਦੀ ਭਾਸ਼ਾ ਨਾਲੋਂ ਕੁਝ ਹੋਰ ਅੰਤਰ ਵੀ ਹਨ। ਉਦਾਹਰਨ ਲਈ 'ਤੈ' ਦੀ ਵਰਤੋਂ 'ਤੂੰ' ਦੇ ਸਥਾਨ ਉਤੇ ਕੀਤੀ ਹੈ :

– ਬਹੁਤ ਜਨਮ ਭਰਮਤ ਤੈ ਹਾਰਿਓ
ਅਸਥਿਰ ਮਤਿ ਨਹੀ ਪਾਈ ॥ (ਪੰਨਾ 632, ਮ. 9

– ਰਾਮ ਭਗਤਿ ਹੀਏ ਆਨਿ
ਛਾਡਿ ਦੇ ਤੈ ਮਨ ਕੋ ਮਾਨੁ ॥ (ਪੰਨਾ 1353, ਮ. 9)

ਇਹਨਾਂ ਦੋਹਾਂ ਤੁਕਾਂ ਵਿਚ 'ਤੈ' ਦੀ ਵਰਤੋਂ ਅਜੋਕੇ 'ਤੂੰ' ਦੀ ਥਾਂ ਹੋਈ ਹੈ।

'ਇਹ' ਦੇ ਅਰਥਾਂ ਵਿਚ 'ਯਹ' ਅਤੇ ਇਸ ਦੇ ਸੰਬੰਧਕੀ ਰੂਪ 'ਯਾ' ਦੀ ਵਰਤੋਂ ਵੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਹੀ ਮਿਲਦੀ ਹੈ।

**ਕਿਰਿਆ**

ਕਿਰਿਆ ਦੇ ਸੰਬੰਧ ਵਿਚ ਗੁਰਬਾਣੀ ਦੀ ਭਾਸ਼ਾ ਦਾ ਅਜੋਕੀਆਂ ਬੋਲੀਆਂ ਨਾਲੋਂ ਵੱਡਾ ਫ਼ਰਕ ਇਹ ਹੈ ਕਿ ਗੁਰਬਾਣੀ ਵਿਚ ਸਹਾਇਕ ਕਿਰਿਆ ਦੀ ਵਰਤੋਂ ਨਾ ਹੋਣ ਦੇ ਬਰਾਬਰ ਹੈ। ਭਗਤਾਂ ਦੀ ਬਾਣੀ ਵਿਚ ਕਿਤੇ-ਕਿਤੇ 'ਹੈ' ਦੀ ਸਹਾਇਕ ਕਿਰਿਆ ਵਜੋਂ ਵਰਤੋਂ ਮਿਲਦੀ ਹੈ, ਪਰ ਗੁਰੂ-ਭਾਸ਼ਾ ਦੀ ਕਿਸੇ ਵਿਰਲੀ ਹੀ ਤੁਕ ਵਿਚ ਸਹਾਇਕ ਕਿਰਿਆ ਨਜ਼ਰ ਆਉਂਦੀ ਹੈ। ਇਹ ਨੁਕਤਾ ਨੋਟ ਕਰਨ ਵਾਲਾ ਹੈ ਕਿ ਭਾਵੇਂ ਗੁਰਬਾਣੀ ਵਿਚ 'ਹੈ' ਅਤੇ ਇਸ ਦਾ ਬਹੁਵਚਨ ਰੂਪ 'ਹਹਿ' ਵੀ ਮਿਲਦਾ ਹੈ ('ਹੈ' ਬਹੁਤ ਜ਼ਿਆਦਾ) ਪਰ ਆਮ ਹਾਲਤਾਂ ਵਿਚ ਇਹਨਾਂ ਦੀ ਵਰਤੋਂ ਅਪੂਰਨ ਕਿਰਿਆ ਵਜੋਂ ਹੋਈ ਹੈ, ਸਹਾਇਕ ਕਿਰਿਆ ਉਦੋਂ ਬਣਦੀ ਹੈ ਜਦੋਂ ਇਹ ਕਿਸੇ ਹੋਰ ਕਿਰਿਆ ਦੇ ਨਾਲ ਆਵੇ। ਉਦਾਹਰਨ ਵੇਖੇ ਜਾਣ :

– ਹਰਿ ਭਗਤਾ ਹਰਿ ਧਨੁ ਰਾਸਿ ਹੈ ਗੁਰ ਪੂਛਿ ਕਰਹਿ ਵਾਪਾਰੁ ॥

(ਪੰਨਾ 28, ਮ: 3)

– ਹੈ ਭੀ ਸਚੁ ॥ ਨਾਨਕ ਹੋਸੀ ਭੀ ਸਚੁ ॥ (ਪੰਨਾ 1, ਮ. 1)

ਇਥੇ 'ਹੈ' ਅਪੂਰਨ ਕਿਰਿਆ ਹੈ, ਕਿਉਂਕਿ ਨਾਲ ਕੋਈ ਹੋਰ ਕਿਰਿਆ ਨਹੀਂ।

– ਜਨ ਨਾਨਕ ਕੈ ਮਨਿ ਅਨਦੁ ਹੋਤ ਹੈ ਹਰਿ ਦਰਸਨੁ ਨਿਮਖ ਦਿਖਾਈ ॥

(ਪੰਨਾ 370, ਮ. 4)

–ਗੋਵਿੰਦ ਭਗਤੁ ਅਸਥਿਰੁ ਹੈ ਥੀਆ ॥ (ਪੰਨਾ 375, ਮ. 5)

ਇਥੇ 'ਹੈ'ਦੇ ਨਾਲ ਕਿਰਿਆ 'ਹੋਤ' ਅਤੇ 'ਥੀਆ' ਆਈ ਹੈ, ਇਸ ਲਈ ਇਥੇ 'ਹੈ' ਸਹਾਇਕ ਕਿਰਿਆ ਹੈ।

ਸਹਾਇਕ ਕਿਰਿਆ ਦੀ ਅਣਹੋਂਦ ਕਰਕੇ ਗੁਰਬਾਣੀ ਦੇ ਕਿਰਿਆ-ਰੂਪ ਸੰਜੋਗਾਤਮਿਕ ਹਨ, ਜਦੋਂ ਕਿ ਅਜੋਕੀ ਕਿਰਿਆ ਮੁਖ ਰੂਪ ਵਿਜੋਗਾਤਮਿਕ ਹੈ।

ਗੁਰਬਾਣੀ ਦੀ ਕਿਰਿਆ ਦਾ ਇਕ ਹੋਰ ਪੱਖ ਵਲ ਖਾਸ ਧਿਆਨ ਦੇਣ ਵਾਲਾ ਹੈ। ਅਜੋਕੀ ਪੰਜਾਬੀ, ਹਿੰਦੀ ਆਦਿ ਵਿਚ ਵਰਤਮਾਨ ਤੇ ਭੂਤ ਕਾਲ ਦੇ ਕਿਰਿਆ-ਰੂਪ ਕ੍ਰਿਦੰਤ ਨਾਲ ਬਣਦੇ ਹਨ :

ਕਰਦਾ ਹੈ, ਕਰਦਾ ਰਹਿੰਦਾ ਹੈ, ਕਰਦਾ ਸੀ, ਕਰਦਾ ਹੁੰਦਾ ਸੀ;

ਕੀਤਾ ਹੈ, ਕੀਤਾ ਗਿਆ ਹੈ, ਕੀਤਾ ਸੀ, ਕੀਤਾ ਹੋਇਆ ਸੀ, ਆਦਿ ਗੁਰਬਾਣੀ ਦੀ ਭਾਸ਼ਾ ਵਿਚ ਭੂਤ ਕ੍ਰਿਦੰਤ ਦੀ ਵਰਤੋਂ ਨਾਲ ਤਾਂ ਕਿਰਿਆ-ਰੂਪ ਬਣੇ ਹਨ, ਪਰ ਵਰਤਮਾਨ ਕ੍ਰਿਦੰਤ ਦੀ ਸਿਰਫ਼ ਕ੍ਰਿਦੰਤੀ ਵਰਤੋਂ ਹੀ ਹੋਈ ਹੈ, ਸ਼ੁੱਧ ਕਿਰਿਆ ਵਜੋਂ ਵਰਤਮਾਨ ਕ੍ਰਿਦੰਤ ਬਹੁਤ ਹੀ ਘਟ ਆਇਆ ਹੈ, ਉਦਾਹਰਨ ਵੇਖੇ ਜਾਣ :

ਹਮ ਢਾਢੀ ਹਰਿ ਪ੍ਰਭ ਖਸਮ ਕੇ
ਨਿਤ ਗਾਵਹ ਹਰਿ ਗੁਣ ਛੰਤਾ ॥ (ਪੰਨਾ 650, ਮ. 3)
ਜਾ ਤੂੰ ਦੇਹਿ ਜਪੀ ਤੇਰਾ ਨਾਉ ॥ (ਪੰਨਾ 554, ਮ. 1)
ਜੇ ਦਰਿ ਮਾਂਗਤ ਕੂਕ ਕਰੇ
ਮਹਲੀ ਖਸਮੁ ਸੁਣੇ ॥ (ਪੰਨਾ 349, ਮ. 1)

ਇਥੇ 'ਗਾਵਹ, ਜਪੀ, ਸੁਣੇ' ਵਰਤਮਾਨ ਦੀਆਂ ਕਿਰਿਆਵਾਂ ਹਨ, ਇਹਨਾਂ ਵਿਚ ਕ੍ਰਿਦੰਤ ਦੀ ਵਰਤੋਂ ਨਹੀਂ ਹੋਣੀ।

ਹੁਣ ਭੂਤ ਕਾਲ ਦੇ ਉਦਾਹਰਨ ਵੇਖੇ ਜਾਣ :

ਤੂੰ ਸਭਨਾ ਮਾਹਿ ਸਮਾਇਆ ॥
ਤਿਨਿ ਕਰਤੈ ਆਪੁ ਲੁਕਾਇਆ ॥ (ਪੰਨਾ 73, ਮ. 1)
ਹਉ ਆਇਆ ਦੂਰਹੁ ਚਲਿ ਕੈ
ਮੈ ਤਕੀ ਤਉ ਸਰਣਾਇ ਜੀਉ ॥

ਇਹਨਾਂ ਤੁਕਾਂ ਵਿਚ ਆਈਆਂ ਕਿਰਿਆਵਾਂ 'ਸਮਾਇਆ, ਲੁਕਾਇਆ, ਆਇਆ, ਤਕੀ' ਸਭ ਭੂਤ ਕਾਲ ਦੀਆਂ ਕਿਰਿਆਵਾਂ ਹਨ, ਅਤੇ ਭੂਤ ਕ੍ਰਿਦੰਤ ਨਾਲ ਬਣੀਆਂ ਹਨ। ਨੋਟ

ਕਰਨ ਵਾਲ ਵਿਸ਼ੇਸ਼ ਨੁਕਤਾ ਇਹ ਹੈ ਕਿ ਵਰਤਮਾਨ ਦੀਆਂ ਕਿਰਿਆਵਾਂ ਜਿਹੜੀਆਂ ਕ੍ਰਿਦੰਤ ਨਾਲ ਨਹੀਂ ਸਗੋਂ ਕਿਰਿਆ-ਮੂਲ ਤੋਂ ਬਣੀਆਂ ਹਨ, ਉਹਨਾਂ ਦਾ ਰੂਪ ਪੁਰਖ-ਵਚਨ ਅਨੁਸਾਰ ਬਣਿਆ ਹੈ, ਲਿੰਗ ਦਾ ਇਸ ਉਤੇ ਕੋਈ ਪ੍ਰਭਾਵ ਨਹੀਂ। 'ਜਪੀ' 'ਮੈਂ ਜਪਦਾ ਹਾਂ' ਜਾਂ 'ਮੈਂ ਜਪਦੀ ਹਾਂ' ਦੁਹਾਂ ਲਈ ਵਰਤਿਆ ਜਾਂਦਾ ਹੈ। ਇਵੇਂ ਹੀ 'ਸੁਣੇ' ਵੀ 'ਸੁਣਦਾ ਹੈ/ਸੁਣਦੀ ਹੈ' ਦੁਹਾਂ ਲਈ ਆਉਂਦਾ ਹੈ।

ਇਸ ਦੇ ਉਲਟ ਭੂਤ ਕਾਲ ਦੀਆਂ ਕਿਰਿਆਵਾਂ ਭੂਤ ਕ੍ਰਿਦੰਤ ਨਾਲ ਬਣਦੀਆਂ ਹਨ ਅਤੇ ਕ੍ਰਿਦੰਤ ਨਾਲ ਬਣਨ ਵਾਲੀਆਂ ਕਿਰਿਆਵਾਂ ਦਾ ਰੂਪ ਲਿੰਗ-ਵਚਨ ਅਨੁਸਾਰ ਬਦਲਦਾ ਹੈ, ਪੁਰਖ ਦਾ ਇਸ ਉਤੇ ਕੋਈ ਪ੍ਰਭਾਵ ਨਹੀਂ ਪੈਂਦਾ। 'ਹਉ ਆਇਆ ਦੂਰਹੁ ਚਲਿ ਕੈ, ਮੈ ਤਕੀ ਤਉ ਸਰਣਾਇ ਜੀਉ' ਵਿਚ 'ਆਇਆ' ਅਕਰਮਕ ਕਿਰਿਆ ਦਾ ਭੂਤ ਕ੍ਰਿਦੰਤ ਹੈ। ਇਸ ਲਈ ਇਸ ਦਾ ਮੇਲ ਕਰਤਾ 'ਹਉ' ਦੇ ਲਿੰਗ ਵਚਨ ਅਨੁਸਾਰ ਹੈ। 'ਤਕੀ' ਸਕਰਮਕ ਕਿਰਿਆ ਦਾ ਭੂਤ ਕ੍ਰਿਦੰਤ ਹੈ,ਿ ਇਸ ਦਾ ਮੇਲ ਕਰਮ 'ਸਰਣਾਇ' ਨਾਲ ਹੈ। ਇਸ ਤੋਂ ਇਕ ਹੋਰ ਨਿਯਮ ਸਪਸ਼ਟ ਹੁੰਦਾ ਹੈ—ਜੇ ਭੂਤ ਕ੍ਰਿਦੰਤ ਅਕਰਮਕ ਕਿਰਿਆ ਦਾ ਹੋਵੇ ਤਾਂ ਇਸ ਦਾ ਰੂਪ ਕਰਤਾ ਅਨੁਸਾਰ ਹੋਵੇਗਾ, ਪਰ ਸਕਰਮਕ ਕਿਰਿਆ ਦਾ ਭੂਤ ਕ੍ਰਿਦੰਤ ਕਰਮ ਅਨੁਸਾਰ ਬਣਦਾ ਹੈ।

ਵਰਤਮਾਨ ਦੇ ਬਹੁਤ ਥੋੜ੍ਹੇ ਜਿਹੇ ਉਦਾਹਰਨ ਕ੍ਰਿਦੰਤ ਨਾਲ ਬਣੇ ਵੀ ਮਿਲਦੇ ਹਨ :

– ਅਸੀਂ ਖਤੇ ਬਹੁਤ ਕਮਾਵਦੇ ਅੰਤੁ ਨ ਪਾਰਾਵਾਰ ॥

(ਪੰਨਾ 1416, ਮ. 3)

– ਹਉ ਵਾਰੀ ਘੁੰਮਾ ਜਾਵਦਾ ਇਕ ਸਾਹਾ ਤੁਧੁ ਧਿਆਇਦਾ ॥

(ਪੰਨਾ 73, ਮ. 5)

– ਹਮ ਅਪਰਾਧੀ ਸਦ ਭੂਲਤੇ ਤੁਮ ਬਖਸਨਹਾਰੇ ॥ (ਪੰਨਾ 809, ਮ. 5)

ਇਥੇ 'ਕਮਾਵਦੇ, ਜਾਵਦਾ, ਧਿਆਵਦਾ' ਪੰਜਾਬੀ ਵਾਲਾ ਰੂਪ ਕਰਤਾ ਦੇ ਲਿੰਗ-ਵਚਨ ਅਨੁਸਾਰ ਹੈ।'ਭੂਲਤੇ' ਹਿੰਦੀ ਵਾਲਾ ਵਰਤਮਾਨ ਕ੍ਰਿਦੰਤ ਹੈ, ਇਸ ਦਾ ਮੇਲ ਵੀ ਕਰਤਾ 'ਹਮ' ਨਾਲ ਹੈ।

ਗੁਰਬਾਣੀ ਦੇ ਕਿਰਿਆ-ਰੂਪਾਂ ਦਾ ਮੁਕੰਮਲ ਅਧਿਐਨ ਕਰਨ ਲਈ ਇਕ ਵੱਡਾ ਗ੍ਰੰਥ ਲਿਖਿਆ ਜਾ ਸਕਦਾ ਹੈ। ਉਤੇ ਸਿਰਫ਼ ਕੁਝ ਅਜਿਹੇ ਉਦਾਹਰਨ ਦਿੱਤੇ ਗਏ ਹਨ, ਜਿਨ੍ਹਾਂ ਵੱਲ ਵਿਆਕਰਨਕਾਰਾਂ ਦਾ ਧਿਆਨ ਨਹੀਂ ਗਿਆ।

**ਵਿਸ਼ੇਸ਼ਣ, ਸੰਬੰਧਕ, ਯੋਜਕ**

ਕਿਰਿਆ ਵਿਸ਼ੇਸ਼ਣਾਂ ਦੀ ਵਰਤੋਂ ਗੁਰਬਾਣੀ ਵਿਚ ਤਕਰੀਬਨ ਅੱਜ ਵਾਂਗ ਹੀ ਹੈ, ਪਰ ਕਈਆਂ ਕਿਰਿਆ ਵਿਸ਼ੇਸ਼ਣਾਂ ਦੇ ਰੂਪ ਵਿਚ ਕੁਝ ਫ਼ਰਕ ਹੈ। 'ਇਥੇ, ਓਥੇ, ਜਿਥੇ, ਨੇੜੇ' ਆਦਿ ਦਾ ਰੂਪ ਗੁਰਬਾਣੀ ਵਿਚ -ਐ ਅੰਕਿਤ, ਅਰਥਾਤ 'ਏਥੈ, ਓਥੈ, ਜਿਥੈ, ਨੇੜੈ' ਆਦਿ ਹੈ। 'ਇਉਂ, ਜਿਉਂ, ਤਿਉਂ' ਆਦਿ ਦੇ ਗੁਰਬਾਣੀ ਵਿਚ ਦੋ ਰੂਪ ਵਰਤੇ ਗਏ ਹਨ। ਅਪਭ੍ਰੰਸ਼ਾਂ ਵਾਲਾ ਰੂਪ 'ਇਵੇਂ, ਜਿਵੇਂ, ਤਿਵੇਂ' ਅਤੇ ਇਹਨਾਂ ਤੋਂ ਵਿਕਸਿਤ ਹੋਇਆ ਪੁਰਾਣਾ ਪੰਜਾਬੀ ਰੂਪ 'ਇਉ, ਜਿਉ, ਤਿਉ; ਅਜੋਕਾ ਨਾਸਿਕਤਾ ਵਾਲਾ ਰੂਪ ਪਿਛੋਂ ਬਣਿਆ ਹੈ।

ਕੁਝ ਪੁਰਾਣੇ ਰੂਪ ਵੀ ਮਿਲਦੇ ਹਨ, ਜੋ ਅੱਜ ਵਰਤੋਂ ਵਿਚ ਨਹੀਂ–'ਅਹਿਨਿਸ',

'ਨਿਸਿਬਾਸੁਰ, ਜਬਲਗੁ, ਤਬਲਗੁ', 'ਈਹਾ, ਊਹਾ, ਈਤ ਊਤ, ਜਤ ਕਤ, ਕਾਹੇ, ਕਬਹੂ' ਕੁਝ ਉਦਾਹਰਨ ਹਨ।

ਸੰਬੰਧਕਾਂ ਵਿਚੋਂ 'ਨੇ' ਦਾ ਜ਼ਿਕਰ ਕਰਨਾ ਜ਼ਰੂਰੀ ਜਾਪਦਾ ਹੈ। ਇਹ ਸੰਬੰਧਕ ਗੁਰੂ ਅਰਜਨ ਦੇਵ ਜੀ ਦੇ ਸਮੇਂ ਤਕ ਅਜੇ ਵਿਕਸਿਤ ਹੀ ਨਹੀਂ ਸੀ ਹੋਇਆ। ਪਦਛੇਦ ਕਰਨ ਵਾਲਿਆਂ ਨੇ ਕੁਝ, ਤੁਕਾਂ ਵਿਚ ਭੁਲੇਖਾ ਖਾਧਾ ਹੈ, ਜਿਵੇਂ ਕਬੀਰ ਜੀ ਦੀ ਤੁਕ '...... ਬਿਧਨੇ ਰਚਿਆ ਸੋ ਹੋਇ' ਵਿਚ ਆਏ ਸ਼ਬਦ 'ਬਿਧਨੇ' ਨੂੰ ਪਦਛੇਦ ਕਰਕੇ 'ਬਿਧ ਨੇ' ਛਾਪਿਆ ਗਿਆ ਹੈ, ਜੋ ਠੀਕ ਨਹੀਂ। ਸਹੀ ਰੂਪ 'ਬਿਧਨੇ' ਹੈ, ਜਿਵੇਂ 'ਬਾਬੇ ਆਖਿਆ', 'ਮਰਦਾਨੇ ਰਬਾਬ ਵਜਾਈ' ਇਵੇਂ ਹੀ 'ਬਿਧਨੇ ਰਚਿਆ'। ਕੁਝ ਹੋਰ ਤੁਕਾਂ ਵਿਚ ਵੀ ਅਜਿਹੀ ਗਲਤੀ ਦਿਸਦੀ ਹੈ। ਜਦੋਂ ਇਹ ਸੰਬੰਧਕ ਵਰਤੋਂ ਵਿਚ ਆਇਆ, ਉਦੋਂ ਇਸ ਦਾ ਰੂਪ 'ਨੈ' ਸੀ, 'ਨੇ' ਪਿਛੋਂ ਬਣਿਆ।

ਪੰਜਾਬੀ 'ਦਾ/ਦੇ/ਦੀਆ' ਦੀ ਵਰਤੋਂ ਮਿਲਦੀ ਹੈ, ਪਰ ਇਸ ਦੇ ਮੁਕਾਬਲੇ ਹਿੰਦੀ 'ਕਾ/ਕੇ/ਕੀਆ' ਬਹੁਤ ਜ਼ਿਆਦਾ ਵਰਤੇ ਗਏ ਹਨ। ਜਾਪਦਾ ਹੈ ਕਿ 'ਕਾ/ਕੇ/ਕੀ' ਪੁਰਾਣੀ ਪੰਜਾਬੀ ਵਿਚ ਆਮ ਵਰਤੇ ਜਾਂਦੇ ਸਨ। ਕੁਝ ਪੁਰਾਣੇ ਪਿੰਡਾਂ ਦੇ ਨਾਮ ਵੀ ਗਵਾਹੀ ਭਰਦੇ ਹਨ–'ਗੁਰੂ ਕੀ ਵਡਾਲੀ, ਸਾਬੋ ਕੀ ਤਲਵੰਡੀ, ਘਣੀਏ ਕੇ' ਅਥਵਾ ਨਾਨਕੇ, ਦਾਦਕੇ, ਪੇਕੇ, ਗੁਰੂ ਕਾ ਲੰਗਰ, ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ' ਆਦਿ।

ਕੁਝ ਹੋਰ ਸੰਬੰਧਕਾਂ ਦੇ ਰੂਪ ਦਾ ਕੁਝ ਫ਼ਰਕ ਹੈ। ਗੁਰਬਾਣੀ ਵਿਚ ਵਰਤੇ ਰੂਪ ਹਨ : ਵਿਚ, ਅੰਦਰਿ/ਅੰਤਰਿ, ਨਾਲਿ, ਊਪਰਿ, ਨੇੜੈ ਆਦਿ। 'ਸੰਦਾ ਸੰਦੇ, ਸੰਦੜਾ/ਸੰਦੜੇ, ਕੇਰਾ/ਕਰੀ/ਕੇਰੇ, ਹੇਤਿ' ਕੁਝ ਅਜਿਹੇ ਸੰਬੰਧਕ ਹਨ ਜੋ ਗੁਰਬਾਣੀ ਵਿਚ ਆਮ ਮਿਲਦੇ ਹਨ, ਪਰ ਅੱਜ ਵਰਤੋਂ ਵਿਚ ਨਹੀਂ। ਮਰਾਠੀ ਦਾ 'ਚਾ/ਚੇ/ਚੀ' ਨਾਮਦੇਵ ਜੀ ਦੀ ਬਾਣੀ ਵਿਚ ਮਿਲਦਾ ਹੈ, ਅਤੇ ਅਜੋਕੀ ਮਰਾਠੀ ਵਿਚ ਵੀ ਮੌਜੂਦ ਹੈ। 'ਮੰਝਿ, ਮਾਹਿ, ਵਿਟਹੁ' ਗੁਰਬਾਣੀ ਵਿਚ ਆਮ ਮਿਲਦੇ ਹਨ ਅਤੇ ਹਿੰਦੀ ਦੀਆਂ ਕੁਝ ਬੋਲੀਆਂ ਵਿਚ ਅੱਜ ਵੀ ਵਰਤੇ ਜਾਂਦੇ ਹਨ।

ਗੁਰਬਾਣੀ ਵਿਚ 'ਨੂੰ' ਦਾ ਪੁਰਾਣਾ ਰੂਪ 'ਨੋ' ਜਾਂ 'ਨਉ' ਵਰਤਿਆ ਗਿਆ ਹੈ। 'ਨੂੰ' ਕਾਫੀ ਪਿੱਛੋਂ ਬਣਿਆ ਹੈ। ਹਿੰਦੀ 'ਕੋ' (ਨੂੰ) ਦੀ ਥਾਂ ਗੁਰਬਾਣੀ ਵਿਚ 'ਕਉ' ਮਿਲਦਾ ਹੈ। ਕੇ/ਕੋ, ਦੇ/ਦੇ ਦੋਵੇਂ ਰੂਪ ਵਰਤੇ ਗਏ ਹਨ, ਪਰ ਇਹਨਾਂ ਦੀ ਵਰਤੋਂ ਦੇ ਨਿਯਮ ਕਾਫ਼ੀ ਗੁੰਝਲਦਾਰ ਹਨ। ਜਿਥੇ 'ਕੋ' ਜਾਂ 'ਦੇ' ਵਰਤਿਆ ਗਿਆ ਹੈ, ਉਥੇ 'ਦੈ' ਜਾਂ 'ਕੈ' ਨਹੀਂ ਆ ਸਕਦਾ। ਪੂਰੇ ਵੇਰਵੇ ਇਥੇ ਨਹੀਂ ਦਿੱਤੇ ਜਾ ਸਕਦੇ।

ਯੋਜਕਾਂ ਦੀ ਵਰਤੋਂ ਅੱਜ ਵਾਂਗ ਹੀ ਹੈ। ਅਜੋਕੇ ਪੰਜਾਬੀ 'ਤੇ' ਦੀ ਥਾਂ 'ਤੈ' ਅਰੁ, ਅਵਰੁ, ਅਉਰੁ ਆਮ ਮਿਲਦੇ ਹਨ। ਅਜੋਕੇ 'ਭਾਵੇਂ' ਦੀ ਥਾਂ 'ਭਾਵੈ' ਹੈ; 'ਜਾਂ, ਤਾਂ' ਦਾ ਪੁਰਾਣਾ ਰੂਪ 'ਜਾ, ਤਾ' ਹੈ। 'ਤਾਂ' ਲਈ ਕਿਤੇ-ਕਿਤੇ 'ਤਉ' ਵੀ ਮਿਲਦਾ ਹੈ।

ਉਪਰੋਕਤ ਵੇਰਵਿਆਂ ਤੋਂ ਸਿੱਧ ਹੁੰਦਾ ਹੈ ਕਿ ਵਿਆਕਰਨਿਕ ਪੱਖ ਤੋਂ ਗੁਰਬਾਣੀ ਦੀ ਭਾਸ਼ਾ ਦਾ ਅਜੋਕੀ ਪੰਜਾਬੀ, ਹਿੰਦੀ ਨਾਲੋਂ ਵੱਡਾ ਫਰਕ ਨਾਵਾਂ, ਵਿਸ਼ੇਸ਼ਣਾਂ ਦੇ ਕਾਰਕੀ ਰੂਪਾਂ ਦਾ ਅਤੇ ਕਿਰਿਆ-ਰੂਪਾਂ ਦਾ ਹੈ। ਪੜਨਾਂਵੀ ਰੂਪਾਂ ਦਾ ਅਤੇ ਇਹਨਾਂ ਦੀ ਵਰਤੋਂ ਦਾ ਵੀ

ਕਾਫ਼ੀ ਅੰਤਰ ਹੈ।

**ਧੁਨੀ ਵਿਉਂਤ**

ਗੁਰਬਾਣੀ ਦੀ ਧੁਨੀ-ਵਿਉਂਤ ਦੇ ਪੂਰੇ ਵੇਰਵੇ ਦੇਣ ਦੀ ਤਾਂ ਇਸ ਛੋਟੇ ਜਿਹੇ ਲੇਖ ਵਿਚ ਗੁੰਜਾਇਸ਼ ਨਹੀਂ, ਮੈਂ ਸਿਰਫ਼ ਉਹਨਾਂ ਪੱਖਾਂ ਬਾਰੇ ਆਪਣੇ ਵਿਚਾਰਾਂ ਦਾ ਸਾਰਾਂਸ਼ ਪੇਸ਼ ਕਰਨਾ ਚਾਹੁੰਦਾ ਹਾਂ ਜੋ ਪਿਛਲੇ ਕੁਝ ਸਾਲਾਂ ਤੋਂ ਵਿਵਾਦ ਦਾ ਵਿਸ਼ਾ ਬਣੇ ਹੋਏ ਹਨ।

ਗੁਰਬਾਣੀ ਵਿਚ /ਸ਼/ ਤੇ /ਜ਼/ ਦੀਆਂ ਧੁਨੀਆਂ ਅੰਕਿਤ ਨਹੀਂ ਕੀਤੀਆਂ ਗਈਆਂ। ਇਹ ਦੋਵੇਂ ਧੁਨੀਆਂ ਉਸ ਸਮੇਂ ਦੇ ਪੰਜਾਬੀ, ਹਿੰਦੀ ਉਚਾਰਨ ਵਿਚ ਮੌਜੂਦ ਹੀ ਨਹੀਂ ਸਨ। ਇਸ ਤੱਥ ਦੇ ਪ੍ਰਤੱਖ ਤੇ ਸਪਸ਼ਟ ਪ੍ਰਮਾਣ ਮੌਜੂਦ ਹਨ, ਅਤੇ ਮੈਂ ਇਸ ਬਾਰੇ ਕਾਫ਼ੀ ਵਿਸਤਾਰ ਨਾਲ ਲਿਖ ਚੁਕਾ ਹਾਂ।

ਇਕ ਹੋਰ ਅਹਿਮ ਨੁਕਤਾ ਇਹ ਹੈ ਕਿ ਗੁਰੂ ਕਾਲ ਦੀ ਭਸ਼ਾ ਵਿਚ ਨਾਸਿਕਤਾ (ਟਿੱਪੀ ਬਿੰਦੀ ਵਾਲਾ ਉਚਾਰਨ) ਅੱਜ ਨਾਲੋਂ ਬਹੁਤ ਘੱਟ ਸੀ। ਗੁਰਬਾਣੀ ਵਿਚ 'ਭਗਤਾਂ, ਸੰਤਾਂ, ਘੜੀਆਂ, ਗੋਪੀਆਂ' ਆਦਿ ਦੇ ਅੰਤਿਮ-ਅ ਨਾਲ ਬਿੰਦੀ ਨਹੀਂ ਲੱਗੀ, ਕਿਉਂਕਿ ਉਸ ਸਮੇਂ ਇਹਨਾਂ ਸ਼ਬਦਾਂ ਦਾ ਉਚਾਰਨ ਹੀ ਇੰਞ ਸੀ, ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਅੱਜ ਜ਼ੋਰਦਾਰ ਪ੍ਰਚਾਰ ਕੀਤਾ ਜਾ ਰਿਹਾ ਹੈ, "ਇਹਨਾਂ ਸ਼ਬਦਾਂ ਦਾ ਉਚਾਰਨ ਬਿੰਦੀ ਸਹਿਤ ਕਰੋ।" ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਿੰਦੀ ਨਹੀਂ ਲੱਗੀ, ਓਥੇ 'ਪਾਠ ਬਿੰਦੀ ਸਹਿਤ ਕਰੋ' ਦਾ ਪ੍ਰਚਾਰ ਕਰਨ ਦਾ ਸਾਫ਼ ਅਰਥ ਇਹ ਹੈ ਕਿ ਬਾਣੀ ਗ਼ਲਤ ਲਿਖੀ ਹੋਈ ਹੈ ਤੁਸੀਂ ਇਸ ਨੂੰ ਸੋਧ ਕੇ ਪੜ੍ਹੋ।

ਨਾਸਿਕਤਾ ਬਾਰੇ ਪੂਰੇ ਵੇਰਵੇ ਤਾਂ ਇਥੇ ਦਿੱਤੇ ਨਹੀਂ ਜਾ ਸਕਦੇ, ਇਕ ਦੋ ਉਦਾਹਰਨ ਪਾਠਕਾਂ ਦੀ ਜਾਣਕਾਰੀ ਲਈ ਪੇਸ਼ ਕਰਦਾ ਹਾਂ। ਗੁਰਬਾਣੀ ਵਿਚ 'ਕਿਉ, ਜਿਉ, ਤਿਉ' ਦੇ ਅੰਤਿਮ '-ਉ' ਨਾਲ ਕਿਤੇ ਬਿੰਦੀ ਨਹੀਂ ਲੱਗੀ; ਪਰ ਅੱਜ ਸਾਡੇ ਵਿਦਵਾਨ ਯੋਜਨਾਬੱਧ ਪ੍ਰਚਾਰ ਕਰ ਰਹੇ ਹਨ, "ਇਹਨਾਂ ਦਾ ਉਚਾਰਨ- 'ਕਿਉਂ, ਜਿਉਂ, ਤਿਉਂ' ਕਰੋ। 'ਕਿਉ, ਜਿਉ, ਤਿਉ' ਦਾ ਵਿਕਾਸ 'ਕਿਵ, ਜਿਵ, ਤਿਵ' ਤੋਂ ਹੋਇਆ ਹੈ, ਅਤੇ ਇਹ ਦੋਵੇਂ ਰੂਪ ਗੁਰਬਾਣੀ ਵਿਚ ਨਾਲੋ-ਨਾਲ ਮੌਜੂਦ ਹਨ। ਜਦੋਂ 'ਕਿਵ, ਜਿਵ, ਤਿਵ' ਵਿਚ ਨਾਸਿਕਤਾ ਨਹੀਂ ਤਾਂ 'ਕਿਉ, ਜਿਉ, ਤਿਉ' ਵਿਚ ਕਿਵੇਂ ਆ ਜਾਂਦੀ। ਮੈਂ ਬਾਰ-ਬਾਰ ਲਿਖ ਚੁਕਾ ਹਾਂ ਕਿ ਪਿਛਲੇ ਢਾਈ, ਤਿੰਨ ਸੌ ਸਾਲਾਂ ਦੌਰਾਨ ਸਾਡੇ ਉਚਾਰਨ ਵਿਚ ਕੁਝ ਖਾਸ ਰੁਝਾਨ ਆਏ ਹਨ, ਜਿਨ੍ਹਾਂ ਵਿਚੋਂ ਇਕ ਇਹ ਹੈ ਕਿਨਾਸਿਕੀ ਉਚਾਰਨ ਵਧਿਆ ਹੈ ਅਤੇ ਅੱਜ ਵੀ ਵਧਦਾ ਜਾ ਰਿਹਾ ਹੈ। ਮੈਂ ਇਸ ਤੱਥ ਦੀ ਪਰਖ ਕਰਨ ਲਈ ਪੰਜਾਬੀ ਯੂਨੀਵਰਸਿਟੀ ਵਿਚ ਮੌਜੂਦ ਚਾਰ ਹੱਥ ਲਿਖਤ ਬੀੜਾਂ ਦਾ ਅਧਿਐਨ ਕੀਤਾ। ਇਹਨਾਂ ਵਿਚ ਦੋ ਬੀੜਾਂ ਵਿਚ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦਰਜ ਨਹੀਂ, ਦੂਜੀਆਂ ਦੋ ਮਿਸਲਾਂ ਦੇ ਸਮੇਂ ਦੀਆਂ ਲਿਖੀਆਂ ਹੋਈਆਂ ਹਨ। ਮੈਂ ਬਿੰਦੀਆਂ ਵਾਲੇ ਕੁਝ ਸ਼ਬਦ ਚੁਣੇ। ਇਕ ਸ਼ਬਦ ਸੀ 'ਕਾਇਆ' ਜੋ ਛਪੀ ਹੋਈ ਬੀੜ ਵਿਚ 162 ਵਾਰ 'ਕਾਇਆ' ਛਪਿਆ ਹੈ ਅਤੇ ਨੌਂ ਵਾਰ 'ਕਾਂਇਆ'। ਇਹਨਾਂ ਵਿਚੋਂ ਦੋਹ ਬੀੜਾਂ ਵਿਚ ਇਹ 6 ਥਾਈਂ 'ਕਾਂਇਆ' ਹੈ, ਇਕ ਵਿਚ ਪੰਜ ਥਾਈਂ ਤੇ ਇਕ ਵਿਚ ਸਿਰਫ਼ 4 ਥਾਈਂ। ਬਾਕੀ ਹਰ ਥਾਂ 'ਕਾਇਆ' ਲਿਖਿਆ



ਹੈ। (ਇਹ ਸ਼ਬਦ ਮੂਲ ਸੰਸਕ੍ਰਿਤ ਰੂਪ 'ਕਾਯ' ਹੈ)। ਇਸ ਦਾ ਭਾਵ ਇਹ ਹੈ ਕਿ ਇਕ ਬੀੜ ਤੋਂ ਉਤਾਰਾ ਕਰਦੇ ਸਮੇਂ ਦੂਜੀ ਬੀੜ ਦੇ ਲਿਖਾਰੀ ਨੇ ਕਿਤੇ-ਕਿਤੇ ਅਭੋਲ ਹੀ ਆਪਣੇ ਸਮੇਂ ਦੇ ਉਚਾਰਨ ਅਨੁਸਾਰ ਬਿੰਦੀ ਲਾ ਦਿੱਤੀ ਹੈ।

ਸਪਸ਼ਟ ਹੁੰਦਾ ਹੈ ਕਿ ਸਾਡੇ ਵਿਦਵਾਨਾਂ ਦਾ ਭਾਸ਼ਾ ਦੇ ਇਤਿਹਾਸ ਤੇ ਇਸ ਦੇ ਪੁਰਾਣੇ ਰੂਪ ਬਾਰੇ ਗਿਆਨ ਬਹੁਤ ਹੀ ਸੀਮਿਤ ਹੈ, ਸਗੋਂ ਬਿਲਕੁਲ ਸਿਫ਼ਰ ਹੈ। ਨਾਲ ਹੀ ਉਹਨਾਂ ਦੀ ਅਜੋਕੀਆਂ ਭਾਸ਼ਾਵਾਂ ਬਾਰੇ ਜਾਣਕਾਰੀ ਵੀ ਬਹੁਤ ਨੀਵੀਂ ਪੱਧਰ ਦੀ ਹੈ। ਇਕ ਹੋਰ ਮਿਸਾਲ ਵਿਚਾਰੀ ਜਾਵੇ :

ਤੁਕ ਹੈ 'ਨਦਰੀ ਕਰਮਿ ਲਘਾਏ ਪਾਰਿ' (ਪੰਨਾ 465, ਮ. 1)

ਪ੍ਰਚਾਰ ਕੀਤਾ ਜਾ ਰਿਹਾ ਹੈ 'ਲਘਾਏ' ਦਾ ਪਾਠ 'ਲੰਘਾਏ' ਕਰੋ। ਇਵੇਂ ਹੀ 'ਸਾਝ ਕਰੀਜੈ ਗੁਣਹ ਕੇਰੀ' ਵਿਚ 'ਸਾਝ' ਦਾ ਉਚਾਰਨ 'ਸਾਂਝ' ਕਰੋ। ਹੈਰਾਨੀ ਹੈ ਕਿ ਇਹਨਾਂ ਸ਼ਬਦਾਂ ਦਾ ਲਹਿੰਦੀ ਉਚਾਰਨ ਅੱਜ ਵੀ 'ਲਘਾਏ' ਤੇ ਸਾਝ ਹੈ।ਲਹਿੰਦੀ ਦਾ ਗੁਰਬਾਣੀ ਦੀ ਭਾਸ਼ਾ ਉਤੇ ਬਹੁਤ ਪ੍ਰਭਾਵ ਹੈ। ਲਹਿੰਦੀ ਵਿਚ /ਘ, ਝ, ਢ, ਧ, ਭ/ ਪੰਜਾਂ ਧੁਨੀਆਂ ਤੋਂ ਪਹਿਲਾਂ ਮਾਝੀ, ਮਲਵਈ ਵਾਲੀ ਨਾਸਿਕਤਾ ਅੱਜ ਵੀ ਨਹੀਂ ਉਚਾਰੀ ਜਾਂਦੀ। ਕੁਝ ਸ਼ਬਦਾਂ ਦਾ ਅਜੋਕਾ ਲਹਿੰਦੀ (ਮੁਲਤਾਨੀ) ਉਚਾਰਨ ਇੰਵ ਹੈ : ਸਾਝਾ, ਕੰਘ; ਕੱਧ, ਖੱਘ, ਖੱਭ, ਪੱਧ, ਲੱਘ ਆਦਿ। ਮਾਝੀ ਮਲਵਈ ਦਾ ਉਚਰਨ ਸਾਂਝਾ, ਕੰਘਾ, ਕੰਧ, ਖੰਘ, ਖੰਭ, ਪੰਧ, ਲੰਘ, ਹੈ।

ਅਫਸੋਸ ਕਿ ਸਾਡੇ ਵਿਦਵਾਨ ਭਾਸ਼ਾ ਸੰਬੰਧੀ ਆਪਣੇ ਅਗਿਆਨ ਦੇ ਆਧਾਰ ਤੇ ਸ਼ੁੱਧ ਲਿਖੀ ਹੋਈ ਬਾਣੀ ਦਾ ਅਸ਼ੁੱਧ ਪਾਠ ਕਰਨ ਦਾ ਪ੍ਰਚਾਰ ਕਰ ਰਹੇ ਹਨ।

(ਧੁਨੀਆਂ ਸੰਬੰਧੀ ਮੈਂ ਜੋ ਕੁਝ ਲਿਖਿਆ ਉਸ ਦੀ ਮੈਂ ਪੂਰੀ ਜ਼ੁੰਮੇਵਾਰੀ ਲੈਂਦਾ ਹਾਂ -- ਹਰਕੀਰਤ ਸਿੰਘ)

**ਨਿਬੇੜਾ**

ਗੁਰਬਾਣੀ ਦੇ ਸਹੀ ਅਰਥ ਸਮਝਣ ਲਈ ਗੁਰਬਾਣੀ ਦੀ ਭਾਸ਼ਾ ਤੇ ਗੁਰਬਾਣੀ ਵਿਆਕਰਨ ਬਾਰੇ ਯੋਗ ਜਾਣਕਾਰੀ ਹੋਣੀ ਜ਼ਰੂਰੀ ਹੈ। ਅੱਜ ਤੋਂ ਕੋਈ ਸੱਠ ਸਾਲ ਪਹਿਲਾਂ ਜਦੋਂ ਪ੍ਰੋਫੈਸਰ ਸਾਹਿਬ ਸਿੰਘ ਜੀ ਦਾ 'ਗੁਰਬਾਣੀ ਵਿਆਕਰਨ' ਪ੍ਰਕਾਸ਼ਿਤ ਹੋਇਆ ਤਾਂ ਕੁਝ ਅਖੌਤੀ ਵਿਦਵਾਨਾਂ ਵਲੋਂ ਇਸ ਦਾ ਬੜਾ ਵਿਰੋਧ ਹੋਇਆ, ਪਰ ਅੱਜ ਕੋਈ ਵਿਰਲਾ ਹੀ ਅਰਥ, ਵਿਆਖਿਆ ਕਰਨ ਵਾਲਾ ਗੁਰਬਾਣੀ ਦਾ ਵਿਆਕਰਨ ਜਾਨਣ ਵਲੋਂ ਅਣਗਹਿਲੀ ਕਰਦਾ ਹੈ। ਉਤੇ ਗੁਰਬਾਣੀ ਦੀ ਭਾਸ਼ਾ ਤੇ ਗੁਰਬਾਣੀ ਵਿਆਕਰਨ ਸੰਬੰਧੀ ਕੁਝ ਮੋਟੇ-ਮੋਟੇ ਨੁਕਤੇ ਹੀ ਬਿਆਨ ਕੀਤੇ ਗਏ ਹਨ। ਗੁਰਬਾਣੀ ਦੀ ਭਾਸ਼ਾ ਦੀ ਤਸੱਲੀਬਖ਼ਸ਼ ਵਿਆਖਿਆ ਕਰਨ ਲਈ ਇਕ ਵੱਡਾ ਗ੍ਰੰਥ ਲਿਖਣਾ ਪਏਗਾ।

# ਗੁਰਬਾਣੀ ਦਾ ਉਚਾਰਨ

ਕੁਝ ਮੈਗਜ਼ੀਨਾਂ ਵਿਚ ਗੁਰਬਾਣੀ ਦੇ ਉਚਾਰਨ ਸੰਬੰਧੀ ਕੁਝ ਲੇਖ ਛਪੇ ਹਨ, ਜਿਨ੍ਹਾਂ ਵਿਚ ਦੋ ਵੱਖ-ਵੱਖ ਪ੍ਰਕਾਰ ਦੇ ਸੁਝਾ ਪੇਸ਼ ਕੀਤੇ ਗਏ ਹਨ। ਕੁਝ ਵਿਦਵਾਨਾਂ ਦੀ ਰਾਇ ਹੈ ਕਿ ਗੁਰਬਾਣੀ ਦਾ ਉਚਾਰਨ ਠੀਕ ਉਸ ਤਰ੍ਹਾਂ ਕਰਨਾ ਚਾਹੀਦਾ ਹੈ, ਜਿਵੇਂ ਇਹ 'ਗੁਰੂ ਗ੍ਰੰਥ ਸਾਹਿਬ' ਵਿਚ ਅੰਕਿਤ ਕੀਤੀ ਗਈ ਹੈ। ਕਈ ਹੋਰ ਵਿਦਵਾਨਾਂ ਦਾ ਵਿਚਾਰ ਹੈ ਕਿ ਗੁਰਬਾਣੀ ਦਾ ਪਾਠ ਪੰਜਾਬੀ ਦੇ ਅਜੋਕੇ ਉਚਾਰਨ ਅਨੁਸਾਰ ਕਰਨਾ ਉਚਿਤ ਹੈ। ਇਹ ਲੇਖ ਕਿਸੇ ਵਾਦ-ਵਿਵਾਦ ਵਿਚ ਸ਼ਾਮਲ ਹੋਣ ਲਈ ਨਹੀਂ ਲਿਖਿਆ ਗਿਆ। ਇਸ ਵਿਚ ਸਿਰਫ਼ ਗੁਰਬਾਣੀ-ਉਚਾਰਨ ਸੰਬੰਧੀ ਭਾਸ਼ਾ–ਵਿਗਿਆਨਿਕ ਪੱਖ ਤੋਂ ਵਿਚਾਰ ਕਰਨ ਦਾ ਤੁੱਛ ਜਿਹਾ ਜਤਨ ਕੀਤਾ ਗਿਆ ਹੈ।

ਇਸ ਲੇਖ ਵਿਚ ਗੁਰਬਾਣੀ-ਉਚਾਰਨ ਦੇ ਸਿਰਫ਼ ਦੋਂਹ ਪੱਖਾਂ ਤੇ ਵਿਚਾਰ ਕੀਤੀ ਗਈ ਹੈ–ਅੱਧਕ ਵਾਲੇ ਸ਼ਬਦਾਂ ਦਾ ਉਚਾਰਨ ਤੇ ਨਾਸਿਕੀ ਸੁਰਾਂ ਦਾ ਉਚਾਰਨ। ਇਸ ਸੰਬੰਧ ਵਿਚ ਦੋ ਨੁਕਤੇ ਯਾਦ ਰੱਖਣ ਵਾਲੇ ਹਨ : 1) ਗੁਰਬਾਣੀ ਦੀ ਭਾਸ਼ਾ ਅੱਜ ਤੋਂ ਕੋਈ ਚਾਰ ਸੌ ਸਾਲ ਜਾਂ ਇਸ ਤੋਂ ਵੀ ਵਧੇਰੇ ਪੁਰਾਣੀ ਹੈ; 2) ਬਾਣੀ ਦਾ ਸੰਪਾਦਨ ਕਰਦਿਆਂ ਗੁਰੂ ਅਰਜਨ ਦੇਵ ਜੀ ਨੇ ਵਿਆਕਰਨ ਦੇ ਬੜੇ ਬਾਨ੍ਹਵੇਂ ਨਿਯਮਾਂ ਦੀ ਵਰਤੋਂ ਕੀਤੀ ਹੈ ਅਤੇ ਜਿਹੜੇ ਸ਼ਬਦ-ਜੋੜ ਉਨ੍ਹਾਂ ਨੇ ਵਰਤੇ ਹਨ, ਉਹ ਉਸ ਸਮੇਂ ਦੀ ਸਾਹਿਤਿਕ ਭਾਸ਼ਾ ਦੇ ਸ਼ੁੱਧ ਅਤੇ ਸਪਸ਼ਟ ਜੋੜ ਹਨ। ਇਨ੍ਹਾਂ ਵਿਚ ਕਿਸੇ ਪ੍ਰਕਾਰ ਦੀ ਉਕਾਈ ਜਾਂ ਛੋਟ ਦਾ ਸ਼ੰਕਾ ਕਰਨ ਤੋਂ ਪਹਿਲਾਂ ਗੁਰਬਾਣੀ-ਵਿਆਕਰਨ ਤੇ ਪੁਰਾਣੀ ਭਾਸ਼ਾ ਦੇ ਰੂਪ ਨੂੰ ਸਮਝਣ ਦਾ ਜਤਨ ਕਰਨਾ ਚਾਹੀਦਾ ਹੈ।

ਸਭ ਤੋਂ ਪਹਿਲਾਂ ਅਸੀਂ ਅੱਧਕ ਵਾਲੇ ਸ਼ਬਦਾਂ ਨੂੰ ਵਿਚਾਰਦੇ ਹਾਂ। "ਸ਼ੱਤ, ਅੱਠ, ਹੱਥ, ਕੰਨ, ਕੰਮ", ਆਦਿ ਸ਼ਬਦਾਂ ਦਾ ਇਹ ਉਚਾਰਨ ਅੱਜ ਤੋਂ ਢਾਈ ਹਜ਼ਾਰ ਸਾਲ ਪਹਿਲਾਂ ਬਣਨਾ ਸ਼ੁਰੂ ਹੋ ਗਿਆ ਸੀ। ਪਾਲੀ ਵਿਚ ਇਨ੍ਹਾਂ ਸ਼ਬਦਾਂ ਦਾ ਉਚਾਰਨ ਅਜੋਕੇ ਉਚਾਰਨ ਨਾਲ ਮਿਲਦਾ-ਜੁਲਦਾ ਸੀ, ਅਰਥਾਤ ਅੱਧਕ ਵਾਲਾ ਉਚਾਰਨ ਸੀ। ਉਪਰੋਕਤ ਸ਼ਬਦਾਂ ਦਾ ਸੰਸਕ੍ਰਿਤ ਰੂਪ "सप्त, अष्ट, हस्त, कर्ण, कर्म" ਹੈ। ਪਾਲੀ ਵਿਚ ਅੰਤਿਮ ਸੰਜੁਗਤ ਉਚਾਰਨ ਵਾਲੇ ਵਿਅੰਜਨਾਂ ਵਿਚੋਂ ਪਹਿਲਾ ਵਿਅੰਜਨ ਲੋਪ ਹੋ ਗਿਆ ਤੇ ਉਸ ਦੀ ਥਾਂ ਦੂਜੇ ਵਿਅੰਜਨ ਦਾ ਉਚਾਰਨ ਦੂਹਰਾ ਹੋ ਗਿਆ। ਉਚਾਰਨ ਲਈ सप्त ਦਾ प (ਪ) ਲੋਪ ਹੋ ਗਿਆ ਤੇ ਅੰਤਮ त (ਤ) ਦਾ ਉਚਾਰਨ ਦੂਹਰਾ ਹੋ ਕੇ ਇਸ ਸ਼ਬਦ ਦਾ ਰੂਪ "ਸੱਤ" ਬਣ ਗਿਆ। ਪਾਲੀ ਵਿਚ ਸੰਸਕ੍ਰਿਤ ਸ਼ਬਦ ਧਰਮ (धर्म) ਦਾ ਉਚਾਰਨ "ਧੰਮ" ਜਾਂ "ਧੱਮ" (धम्म) ਸੀ। ਬੁੱਧ ਮਹਾਰਾਜ ਦੇ ਸਮੇਂ ਉੱਤਰ-ਪੱਛਮੀ ਭਾਰਤ ਦੀ ਭਾਸ਼ਾ ਪਾਲੀ ਸੀ। ਮਹਾਰਾਜਾ ਅਸ਼ੋਕ ਦੀਆਂ ਸਿਲ-ਲਿਖਤਾਂ ਦੀ ਭਾਸ਼ਾ ਪਾਲੀ ਹੈ। ਉਸ ਤੋਂ ਪਿੱਛੋਂ ਦਾ ਅਧਿਕਤਰ ਬੋਧ ਸਾਹਿੱਤ ਵੀ ਪਾਲੀ ਵਿਚ ਹੈ। ਪਿਛਲੇਰੀਆਂ ਪ੍ਰਾਕ੍ਰਿਤਾਂ ਵਿਚ ਵੀ ਅੱਧਕ ਵਾਲਾ ਉਚਾਰਨ, ਪੱਛਮੀ ਖੇਤਰਾਂ ਵਿਚ ਕਾਇਮ ਰਿਹਾ।

ਪ੍ਰਾਕ੍ਰਿਤਾਂ ਵਿਚ ਇਨ੍ਹਾਂ ਦੇ ਇਕ ਵਚਨ, ਪੁਲਿੰਗ, ਕਰਤਾ ਕਾਰਕ (nominative case) ਦਾ ਰੂਪ "ਕੰਮੋ, ਸੱਤੋ, ਹੱਥੋ", ਆਦਿ ਸੀ। ਹੋਰ ਪਿੱਛੋਂ ਈਸਵੀ ਸੰਨ ਦੇ ਅਰੰਭ ਕੋਲ, ਅੰਤਿਮ ਓ ਦਾ ਉਚਾਰਨ ਛੋਟਾ ਹੋਣ ਲਗ ਪਿਆ ਅਤੇ ਇਨ੍ਹਾਂ ਸ਼ਬਦਾਂ ਦਾ ਇਕ ਵਚਨ ਪੁਲਿੰਗ ਕਰਤਾ, ਕਰਤਾ ਕਾਰਕ ਦਾ ਰੂਪ "ਕੰਮੁ, ਸੱਤੁ, ਹੱਥੁ", ਆਦਿ ਹੋ ਗਿਆ ਪਰ ਅੱਧਕ ਵਾਲਾ ਉਚਾਰਨ ਸਥਿਰ ਰਿਹਾ। ਇਨ੍ਹਾਂ ਸਾਰੀਆਂ ਭਾਸ਼ਾਵਾਂ ਦੇ ਨਮੂਨੇ ਸਾਡੇ ਤਕ ਪੁੱਜੇ ਹਨ ਅਤੇ ਇਨ੍ਹਾਂ ਸਾਰਿਆਂ ਨਮੂਨਿਆਂ ਵਿਚ, ਜੋ ਦੇਵਨਾਗਰੀ ਜਾਂ ਇਸ ਨਾਲ ਮਿਲਦੀ ਲਿਪੀ ਵਿਚ ਲਿਖੇ ਮਿਲਦੇ ਹਨ, ਅੱਧਕ ਵਾਲਾ ਉਚਾਰਨ ਸਪਸ਼ਟ ਹੈ, ਕਿਉਂਕਿ ਇਨ੍ਹਾਂ ਦੇ ਸ਼ਬਦ-ਜੋੜਾਂ ਵਿਚ ਸਮੀਕਰਨ ਦੇ ਨਿਯਮ ਅਨੁਸਾਰ ਅੰਤਿਮ ਵਿਅੰਜਨ ਨੂੰ ਦੂਹਰਾ ਲਿਖਿਆ ਗਿਆ ਹੈ-ਭਾਵ ਇਹ ਕਿ ਪਾਲੀ ਦੇ ਸਮੇਂ ਤੋਂ ਲੈ ਕੇ ਅੱਜ ਤਕ ਪੰਜਾਬ ਤੇ ਸਿੰਧ ਦੇ ਇਲਾਕੇ ਵਿਚ ਇਨ੍ਹਾਂ ਸ਼ਬਦਾਂ ਦਾ ਅੱਧਕ ਵਾਲਾ ਉਚਾਰਨ ਕਾਇਮ ਰਿਹਾ ਹੈ। ਪੂਰਬੀ ਭਾਸ਼ਾਵਾਂ ਵਿਚ ਇਨ੍ਹਾਂ ਸ਼ਬਦਾਂ ਦਾ ਰੂਪ ਅੰਤਿਮ ਪ੍ਰਾਕ੍ਰਿਤਾਂ ਵਿਚ "ਕਾਮ, ਸਾਤ, ਹਾਥ" ਬਣਨਾ ਸ਼ੁਰੂ ਹੋ ਗਿਆ ਸੀ। ਗੁਰਬਾਣੀ ਵਿਚ ਜਿੱਥੇ ਹਿੰਦੀ, ਬ੍ਰਜ ਆਦਿ ਕੋਈ ਪੂਰਬੀ ਭਾਸ਼ਾ ਵਰਤੀ ਗਈ ਹੈ, ਅਜਿਹੇ ਸ਼ਬਦਾਂ ਦਾ ਰੂਪ "ਕਾਮ, ਸਾਤ, ਹਾਥ" ਹੀ ਵਰਤਿਆ ਹੈ, ਪਰ ਅਸਾਂ ਪੰਜਾਬੀ ਵਾਲੇ ਰੂਪਾਂ ਸੰਬੰਧੀ ਵਿਚਾਰ ਕਰਨੀ ਹੈ।

ਅਸੀਂ ਉੱਤੇ ਵੇਖ ਆਏ ਹਾਂ ਕਿ ਪੰਜਾਬ, ਸਿੰਧ ਆਦਿ ਪੱਛਮੀ ਇਲਾਕਿਆਂ ਵਿਚ ਇਹ ਅੱਧਕ ਵਾਲਾ ਉਚਾਰਨ ਪਿਛਲੇ ਢਾਈ ਹਜ਼ਾਰ ਸਾਲਾਂ ਤੋਂ ਲਗਾਤਾਰ ਚਲਿਆ ਆ ਰਿਹਾ ਹੈ। ਨਿਰਸੰਦੇਹ ਹੀ ਗੁਰੂ ਕਾਲ ਵਿਚ ਵੀ ਇਹੋ ਉਚਾਰਨ ਸੀ। ਪਰ 'ਗੁਰੂ ਗ੍ਰੰਥ ਸਾਹਿਬ' ਵਿਚ ਇਨ੍ਹਾਂ ਸ਼ਬਦਾਂ ਉੱਤੇ ਅੱਧਕ ਨਹੀਂ ਲਾਈ ਗਈ। ਇਸ ਦਾ ਕਾਰਨ ਇਹ ਹੈ ਕਿ ਗੁਰਮੁਖੀ ਦੇ ਅਰੰਭਿਕ ਰੂਪ ਵਿਚ ਅੱਧਕ ਦਾ ਚਿੰਨ੍ਹ ਅਜੇ ਬਣਿਆ ਹੀ ਨਹੀਂ ਸੀ। ਅੱਧਕ ਦੀ ਵਰਤੋਂ ਸੰਨ 1800 ਈ. ਤੋਂ ਮਗਰੋਂ ਦੀ ਹੀ ਮਿਲਦੀ ਹੈ। ਸੰਭਵ ਹੈ ਕਿ ਇਹ ਚਿੰਨ੍ਹ ਪਹਿਲੀ ਵਾਰ ਯੂਰਪੀ ਮਿਸ਼ਨਰੀਆਂ ਨੇ ਵਰਤਿਆ ਹੋਵੇ। ਸੰਨ 1854 ਵਿਚ ਛਪੇ 'ਪੰਜਾਬੀ-ਅੰਗਰੇਜ਼ੀ ਕੋਸ਼' ਵਿਚ ਮਿਸ਼ਨਰੀਆਂ ਨੇ ਅੱਧਕ ਦੀ ਥਾਂ ਸਿੱਧੀ ਜਿਹੀ ਲਕੀਰ (–) ਵਰਤੀ ਹੈ। ਪਰ ਇਸ ਤੋਂ ਛੇਤੀ ਹੀ ਪਿੱਛੋਂ ਛਪੀਆਂ ਮੁਨਸ਼ੀ ਬਹਿਲੋਲ, ਬਿਹਾਰੀ ਲਾਲ ਪੁਰੀ ਤੇ ਸ਼ਰਧਾ ਰਾਮ ਫਲੌਰੀ ਦੀਆਂ ਰਚਨਾਵਾਂ ਵਿਚ ਅੱਧਕ ਦਾ ਅੱਜ ਵਾਲਾ ਰੂਪ ਮਿਲਦਾ ਹੈ। ਕੀ 1800 ਈ. ਤੋਂ ਪਹਿਲਾਂ ਦੀ ਕਿਸੇ ਹੱਥ-ਲਿਖਿਤ ਵਿਚ ਅੱਧਕ ਦੀ ਵਰਤੋਂ ਹੋਈ ਹੈ ਜਾਂ ਨਹੀਂ? ਇਸ ਬਾਰੇ ਅਜੇ ਵਧੇਰੇ ਖੋਜ ਦੀ ਲੋੜ ਹੈ। ਪਰ ਇਸ ਵਿਚ ਕੋਈ ਸੰਦੇਹ ਨਹੀਂ ਕਿ ਗੁਰੂ ਕਾਲ ਵਿਚ ਅੱਧਕ ਦਾ ਚਿੰਨ੍ਹ ਮੌਜੂਦ ਨਹੀਂ ਸੀ। ਭਾਈ ਮਨੀ ਸਿੰਘ ਦੀਆਂ ਰਚਨਾਵਾਂ ਵਿਚ ਵੀ ਅੱਧਕ ਨਹੀਂ ਵਰਤੀ ਗਈ।

ਇਸ ਲੰਮੇ ਵੇਰਵੇ ਦਾ ਸਿੱਟਾ ਇਹ ਨਿਕਲਿਆ ਕਿ ਗੁਰੂ ਕਾਲ ਦੀ ਪੰਜਾਬੀ ਵਿਚ ਅੱਧਕ ਵਾਲਾ (ਦੁੱਤ) ਉਚਾਰਨ ਅਵੱਸ਼ ਸੀ, ਪਰ ਗੁਰਮੁਖੀ ਲਿਪੀ ਵਿਚ ਉਦੋਂ ਤਕ ਇਸ ਉਚਾਰਨ ਨੂੰ ਅੰਕਿਤ ਕਰਨ ਵਾਲਾ ਕੋਈ ਚਿੰਨ੍ਹ ਅਜੇ ਮੌਜੂਦ ਨਹੀਂ ਸੀ, ਇਸ ਲਈ ਅਜਿਹੇ ਸ਼ਬਦਾਂ ਦਾ ਦੁੱਤ ਉਚਾਰਨ ਪ੍ਰਤੱਖ ਕਰਕੇ ਨਹੀਂ ਵਿਖਾਇਆ ਜਾ ਸਕਿਆ। ਪਰ ਇਨ੍ਹਾਂ ਸ਼ਬਦਾਂ ਦਾ ਉਚਾਰਨ ਉਦੋਂ ਵੀ ਉਹੋ ਸੀ ਜੋ ਅੱਜ ਹੈ। ਇਸ ਲਈ ਬਾਣੀ ਦਾ ਪਾਠ ਕਰਦਿਆਂ ਦੁੱਤ (ਅੱਧਕ ਵਾਲਾ) ਉਚਾਰਨ ਕਰਨਾ ਉਚਿਤ ਹੀ ਨਹੀਂ, ਆਵੱਸ਼ਕ ਹੈ। ਕਿਉਂਕਿ "ਸੱਤ" ਦਾ ਉਚਾਰਨ "ਸਤ", ਜਾਂ "ਹੱਥ" ਦਾ ਉਚਾਰਨ "ਹਥ" ਕੀਤਿਆਂ ਛੰਦ ਦੀ ਇਕ ਮਾਤਰਾ ਘਟ ਜਾਂਦੀ ਹੈ, ਅਤੇ ਕਵਿਤਾ

ਦਾ ਤੋਲ ਟੁੱਟ ਜਾਂਦਾ ਹੈ :

ਮੈਂ ਬਧੀ ਸਚੁ ਧਰਮਸਾਲ ਹੈ ॥ ਗੁਰਸਿਖਾ ਲਹਦਾ ਭਾਲ ਕੈ ॥
ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵ ਨਿਵ ਲਗਾ ਪਾਇ ਜੀਉ ॥

(ਸਿਰੀ ਰਾਗੁ ਮ. 1, ਪੰਨਾ 73)

ਉਪਰੋਕਤ ਤੁਕ ਵਿਚ ਸ਼ਬਦ "ਬਧੀ, ਸਚੁ, ਗੁਰਸਿਖਾ, ਪਖਾ, ਲਗਾ" ਵਿਚ ਅੱਧਕ ਨਹੀਂ ਲਾਈ ਗਈ, ਪਰ ਜੇ ਇਨ੍ਹਾਂ ਦਾ ਉਚਾਰਨ ਅੱਧਕ ਤੋਂ ਬਿਨਾ ਕੀਤਾ ਜਾਵੇ ਤਾਂ ਛੰਦ ਦਾ ਵਜ਼ਨ ਕਾਇਮ ਨਹੀਂ ਰਹਿੰਦਾ।

ਹੁਣ ਅਸੀਂ ਨਾਸਿਕਤਾ ਵਾਲੇ (ਟਿੱਪੀ, ਬਿੰਦੀ ਵਾਲੇ) ਸ਼ਬਦਾਂ ਸੰਬੰਧੀ ਵਿਚਾਰ ਕਰਾਂਗੇ। ਅਜਿਹੇ ਸ਼ਬਦਾਂ ਦੀ ਸਥਿਤੀ ਉਪਰੋਕਤ ਅੱਧਕ ਵਾਲੇ ਸ਼ਬਦਾਂ ਦੇ ਉਲਟ ਹੈ। ਟਿੱਪੀ ਤੇ ਬਿੰਦੀ ਦੋਵੇਂ ਚਿੰਨ੍ਹ ਉਸ ਸਮੇਂ ਮੌਜੂਦ ਸਨ। 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਇਨ੍ਹਾਂ ਦੀ ਵਰਤੋਂ ਵੀ ਕੀਤੀ ਗਈ ਹੈ। ਹਾਂ, ਕਈ ਸ਼ਬਦ ਅਜਿਹੇ ਹਨ, ਜਿਨ੍ਹਾਂ ਦੇ ਅਜੋਕੇ ਉਚਾਰਨ ਵਿਚ ਨਾਸਿਕਤਾ ਮਿਲਦੀ ਹੈ ਪਰ 'ਗੁਰੂ ਗ੍ਰੰਥ ਸਾਹਿਬ' ਵਿਚ ਬਿੰਦੀ (ਜਾਂ ਟਿੱਪੀ) ਨਹੀਂ ਲਾਈ ਗਈ।

ਇਸ ਸੰਬੰਧ ਵਿਚ ਪੰਜਾਬੀ ਭਾਸ਼ਾ ਦੇ ਇਤਿਹਾਸ ਬਾਰੇ ਇਕ ਨੁਕਤਾ ਯਾਦ ਰੱਖਣ ਵਾਲਾ ਹੈ। ਪੰਜਾਬੀ ਉਚਾਰਨ ਵਿਚ ਨਾਸਿਕਤਾ (ਅਰਥਾਤ ਨਾਸਿਕੀ ਧੁਨੀ) ਪਿਛਲੇ ਤਿੰਨ ਸੌ ਸਾਲਾਂ ਤੋਂ ਵਧਦੀ ਆ ਰਹੀ ਹੈ ਅਤੇ ਅੱਜ ਵੀ ਵਧ ਰਹੀ ਹੈ। ਇਹੋ ਕਾਰਨ ਹੈ ਕਿ ਸਾਰੀਆਂ ਉਪ-ਭਾਸ਼ਾਵਾਂ ਵਿਚ ਨਾਸਿਕਤਾ ਦਾ ਵਿਕਾਸ ਇਕੋ ਜਿਹਾ ਨਹੀਂ ਹੋਇਆ। ਹੇਠ ਲਿਖੇ ਰੂਪ ਵੇਖੇ ਜਾ ਸਕਦੇ ਹਨ :

| ਮਾਝੀ/ਮਲਵਈ | ਮੁਲਤਾਨੀ (ਲਹਿੰਦੀ) |
|---|---|
| ਸੰਘ | ਸੱਘ |
| ਕੰਘਾ | ਕੱਘਾ |
| ਕੰਧ | ਕੱਧ |
| ਖੰਘ | ਖੱਘ |
| ਪੰਧ | ਪੱਧ |
| ਮਾਝੀ | ਮਲਵਈ |
| ਚਾਹੀਦਾ, ਕਰੀਦਾ | ਚਾਹੀਂਦਾ, ਕਰੀਂਦਾ |
| ਤੁਸੀਂ ਕੀ ਕਰਦੇ ਓ? | ਤੁਸੀਂ ਕੀ ਕਰਦੇ ਓ? |
| ਪੂਛ | ਪੂੰਛ |
| ਤਾਸ਼ | ਤਾਂਸ਼ |

ਵੱਖ-ਵੱਖ ਉਪ-ਭਾਸ਼ਾਵਾਂ ਵਿਚ ਨਾਸਿਕਤਾ ਦੇ ਫਰਕ ਦੇ ਇਹ ਕੁਝ ਉਦਾਹਰਨ ਹਨ। ਹੋਰ ਵੇਖਿਆ ਜਾਵੇ-ਪੰਜਾਬੀ "ਮੈਂ" ਦਾ ਸੰਸਕ੍ਰਿਤ ਰੂਪ "ਮਯਾ" ਸੀ, ਪ੍ਰਾਕ੍ਰਿਤਾਂ ਵਿਚ "ਮਈ" ਜਾਂ "ਮਇ" ਬਣਿਆ; ਪੰਜਾਬੀ ਦੇ ਅਰੰਭਿਕ ਕਾਲ ਵਿਚ ਇਹ "ਮੈ" ਹੋ ਗਿਆ। 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਇਹੋ ਰੂਪ ਮਿਲਦਾ ਹੈ। ਪਰ ਪਿੱਛੋਂ ਇਸ ਦਾ ਉਚਾਰਨ "ਮੈਂ" ਹੋ ਗਿਆ। ਇਕ ਹੋਰ ਪੜਨਾਂਵ "ਤੂੰ" ਦਾ ਮੂਲ ਰੂਪ "ਤ੍ਵਯਾ" ਸੀ। ਕਈਆਂ ਰੂਪਾਂ ਵਿਚੋਂ ਦੀ ਵਿਕਾਸ ਕਰਦਾ

ਹੋਇਆ ਪੰਜਾਬੀ ਦੇ ਅਰੰਭਿਕ ਕਾਲ ਵਿਚ ਇਹ "ਤੂੰ" ਹੋ ਗਿਆ। ਇਸੇ ਸਮੇਂ ਹਿੰਦੀ, ਉਰਦੂ ਪੰਜਾਬੀ ਨਾਲੋਂ ਵੱਖਰੀਆਂ ਹੋਈਆਂ। ਇਨ੍ਹਾਂ ਦੋਂਹ ਭਸ਼ਾਵਾਂ ਵਿਚ ਇਹੋ ਰੂਪ "ਤੂ" ਅੱਜ ਤਕ ਕਾਇਮ ਹੈ। ਪੰਜਾਬੀ ਵਿਚ ਇਹ ਪਿੱਛੋਂ ਆ ਕੇ "ਤੂੰ" ਹੋ ਗਿਆ। 'ਗੁਰੂ ਗ੍ਰੰਥ ਸਾਹਿਬ' ਵਿਚ ਵਧੇਰੇ "ਤੂ" ਆਇਆ ਹੈ, ਪਰ ਕਿਤੇ ਕਿਤੇ "ਤੂੰ" ਵੀ ਮਿਲਦਾ ਹੈ। ਜਿਸ ਦਾ ਭਾਵ ਹੋ ਸਕਦਾ ਹੈ ਕਿ ਗੁਰੂ-ਕਾਲ ਵਿਚ "ਤੂ" ਤੇ "ਤੂੰ" ਦੋਵੇਂ ਰੂਪ ਪ੍ਰਚਲਿਤ ਸਨ। ਕੁਝ ਸਮੇਂ ਮਗਰੋਂ "ਤੂੰ" ਹੀ ਰਹਿ ਗਿਆ "ਤੂ" ਪੰਜਾਬੀ ਵਿਚੋਂ ਸਮਾਪਤ ਹੋ ਗਿਆ।

ਨਾਸਿਕਤਾ ਦਾ ਫ਼ਰਕ ਕੇਵਲ ਸ਼ਬਦਾਂ ਦੇ ਸਧਾਰਨ ਰੂਪ ਵਿਚ ਹੀ ਨਹੀਂ, ਸਗੋਂ ਕੁਝ ਵਿਆਕਰਨਿਕ ਰੂਪਾਂ ਵਿਚ ਵੀ ਇਹ ਫ਼ਰਕ ਮਿਲਦਾ ਹੈ। ਉੱਤੇ ਮਾਝੀ ਤੇ ਮਲਵਈ ਦੇ ਰੂਪਾਂ ਚਾਹੀਦਾ/ਚਾਹੀਂਦਾ, ਕਰਦੇ ਓ/ਕਰਦੇ ਓਂ ਵਿਚ ਨਾਸਿਕਤਾ ਦਾ ਫ਼ਰਕ ਵਿਆਕਰਨਿਕ ਪੱਧਰ ਦਾ ਹੈ। ਅਜੋਕੀ ਪੰਜਾਬੀ ਦੇ ਬਹੁਤ ਸਾਰੇ ਵਿਆਕਰਨਿਕ ਰੂਪਾਂ ਵਿਚ ਨਾਸਿਕਤਾ ਆ ਗਈ ਹੈ ਪਰ ਪੁਰਾਣੀ ਪੰਜਾਬੀ ਵਿਚ ਇਹ ਰੂਪ ਨਾਸਿਕਤਾ ਰਹਿਤ ਸਨ। ਹੇਠਾਂ ਗੁਰਬਾਣੀ ਵਿਚੋਂ ਕੁਝ ਉਦਾਹਰਨ ਦਿੱਤੇ ਗਏ ਹਨ। ਜੇ ਵਿਆਕਰਨ ਦੇ ਇਨ੍ਹਾਂ ਨਿਯਮਾਂ ਦੀ ਪੂਰੀ ਵਿਆਖਿਆ ਕੀਤੀ ਜਾਵੇ ਤਾਂ ਇਹ ਵਿਵਰਨ ਬੜਾ ਗੁੰਝਲਦਾਰ ਬਣ ਜਾਵੇਗਾ ਅਤੇ ਇਸ ਵਿਚ ਗੂੜ੍ਹ ਤਕਨੀਕੀ ਸ਼ਬਦਾਵਲੀ ਵਰਤਣੀ ਪਵੇਗੀ। ਇਸ ਲਈ ਅੱਗੇ ਦਿੱਤੇ ਗਏ ਉਦਾਹਰਨਾਂ ਨੂੰ ਬੜੇ ਸਰਲ ਢੰਗ ਨਾਲ ਤੇ ਸੰਖਿਪਤ ਰੂਪ ਵਿਚ ਪੇਸ਼ ਕਰਨ ਦਾ ਜਤਨ ਕੀਤਾ ਗਿਆ ਹੈ। ਸੰਭਵ ਹੈ ਕਿ ਗੁਰਬਾਣੀ ਵਿਆਕਰਨ ਜਾਂ ਆਮ ਵਿਆਕਰਨ ਦੇ ਮਾਹਿਰਾਂ ਨੂੰ ਇਹ ਵਿਵਰਨ ਅਧੂਰਾ ਜਾਪੇ ਪਰ ਆਮ ਪਾਠਕਾਂ ਦੀ ਸਹੂਲਤ ਲਈ ਇਸ ਨੂੰ ਸਰਲ ਰਖਣਾ ਹੀ ਉਚਿਤ ਸਮਝਿਆ ਗਿਆ ਹੈ :

1. ਅਜੋਕੀ ਪੰਜਾਬੀ ਵਿਚ "ਲੋਕ, ਪੰਡਿਤ, ਸਲੋਕ, ਹੱਥ", ਆਦਿ ਦਾ ਬਹੁ ਵਚਨ (ਸੰਬੰਧਕੀ ਰੂਪ) "ਲੋਕਾਂ" "ਪੰਡਤਾਂ" "ਸਲੋਕਾਂ" "ਹੱਥਾਂ", ਆਦਿ ਹੈ। ਪੁਰਾਣੀ ਪੰਜਾਬੀ ਵਿਚ ਇਹ ਬਹੁ ਵਚਨ ਰੂਪ "ਲੋਕਾ" "ਪੰਡਤਾ" "ਸਲੋਕਾ" "ਹੱਥਾ" ਆਦਿ ਸਨ; ਅਰਥਾਤ ਅੰਤ ਵਿਚ ਨਾਸਿਕਤਾ ਨਹੀਂ ਸੀ। ਕਾਰਨ ਇਹ ਹੈ ਕਿ ਸੰਸਕ੍ਰਿਤ ਤੇ ਪ੍ਰਾਕ੍ਰਿਤ ਵਿਚ ਵੀ ਇਹ ਬਹੁ ਵਚਨ ਰੂਪ ਨਾਸਿਕਤਾ ਰਹਿਤ ਸਨ। ਸੰਸਕ੍ਰਿਤ ਵਿਚ "ਪੰਡਿਤ" ਦਾ ਬਹੁ ਵਚਨ "ਪੰਡਿਤਾਹ" (पंडिताः), "ਲੋਕ" ਦਾ "ਲੋਕਾਹ" (लोकाः) ਸੀ। ਪ੍ਰਾਕ੍ਰਿਤਾਂ ਵਿਚ ਇਹ ਬਹੁ ਵਚਨ ਦੋਂਹ ਰੂਪਾਂ ਵਿਚ ਮਿਲਦਾ ਹੈ-"ਪੰਡਿਤਾ" ਜਾਂ "ਪੰਡਿਤਹ", "ਲੋਕਾ" ਜਾਂ "ਲੋਕਹ" ਆਦਿ। ਇਹ ਦੋਵੇਂ ਰੂਪ ਗੁਰਬਾਣੀ ਵਿਚ ਮਿਲਦੇ ਹਨ :

ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ ॥

(ਸਿਰੀ ਰਾਗੁ, ਮਹਲਾ 1, 'ਗੁਰੂ ਗ੍ਰੰਥ ਸਾਹਿਬ', ਪੰਨਾ, 23)

ਭਗਤਾ ਮਨਿ ਆਨੰਦੁ ਹੈ ਸਚੇ ਸਬਦਿ ਰੰਗਿ ਰਾਤੇ ॥

(ਸਿਰੀ ਰਾਗੁ, ਮ. 3, ਪੰਨਾ 69)

ਇਥੇ "ਗੁਣਾ", "ਭਗਤਾ" ਬਹੁ ਵਚਨ ਰੂਪ ਹਨ ਪਰ ਅੰਤ ਵਿਚ ਨਾਸਿਕਤਾ ਨਹੀਂ (ਅਰਥਾਤ ਅਜੋਕੇ ਉਚਾਰਨ ਵਾਂਗ "ਗੁਣਾਂ", "ਭਗਤਾਂ" ਨਹੀਂ)।

2. ਇਸਤਰੀ ਲਿੰਗ ਨਾਵਾਂ "ਦੇਵੀ, ਸਖੀ" ਆਦਿ ਦਾ ਬਹੁ ਵਚਨ ਅੱਜ "ਦੇਵੀਆਂ,

ਸਖੀਆਂ" ਹੈ; ਪੁਰਾਣੀ ਪੰਜਾਬੀ ਵਿਚ ਇਹ ਰੂਪ ਵੀ ਨਾਸਿਕਤਾ ਰਹਿਤ, ਅਰਥਾਤ "ਦੇਵੀਆ", "ਸਖੀਆ" ਆਦਿ ਸੀ।

ਇਹ ਰੂਪ ਵੀ ਪ੍ਰਾਕ੍ਰਿਤਾਂ ਦੇ ਨਿਯਮਾਂ ਅਨੁਸਾਰ ਹਨ। ਪੁਰਾਣੀ ਪੰਜਾਬੀ ਵਿਚ ਪ੍ਰਾਕ੍ਰਿਤ ਵਾਲੇ ਕਈ ਨਿਯਮ ਪ੍ਰਚਲਿਤ ਸਨ। ਪ੍ਰਾਕ੍ਰਿਤਾਂ ਵਿਚ "ਦੇਵੀ" ਦਾ ਬਹੁ ਵਚਨ "ਦੇਵੀਓ" ਜਾਂ "ਦੇਵੀਆ" ਸੀ। ਇਵੇਂ ਹੀ "ਲੱਛੀ" (ਲਕਸ਼ਮੀ) ਦਾ ਬਹੁ ਵਚਨ "ਲੱਛੀਆ" ਤੇ "ਲੱਛੀਓ" ਸੀ ਤੇ "ਬਹਿਣੀ" (ਸੰਸਕ੍ਰਿਤ: ਭਗਿਨੀ, ਪੰਜਾਬੀ : ਭੈਣ) ਦਾ ਬਹੁ ਵਚਨ "ਬਹਿਣੀਆ" ਤੇ "ਬਹਿਣੀਓ" ਸੀ। ਇਸੇ ਨਿਯਮ ਅਨੁਸਾਰ ਅਜਿਹੇ ਇਸਤ੍ਰੀ ਲਿੰਗ ਨਾਵਾਂ ਦੇ ਬਹੁ ਵਚਨ ਰੂਪ ਗੁਰਬਾਣੀ ਵਿਚ ਨਾਸਿਕਤਾ-ਰਹਿਤ ਹਨ, ਅਰਥਾਤ ਅੰਤਿਮ ਕੰਨੇ ਉੱਤੇ ਬਿੰਦੀ ਨਹੀਂ ਲੱਗੀ :

ਚੰਗਿਆਈਆ ਬੁਰਿਆਈਆ ਵਾਚੇ ਧਰਮੁ ਹਦੂਰਿ ॥ (ਜਪੁ, ਸਲੋਕ, ਪੰਨਾ 8)

ਇਥੇ "ਚੰਗਿਆਈਆ, ਬੁਰਿਆਈਆ" ਉਸ ਸਮੇਂ ਦੇ ਨਿਯਮਾਂ ਅਨੁਸਾਰ ਸ਼ੁੱਧ ਰੂਪ ਹਨ; ਪਰ ਅੱਜ ਅਸੀਂ ਇਨ੍ਹਾਂ ਨੂੰ ਨਾਸਿਕੀ ਬਣਾਉਂਦੇ ਹਾਂ–"ਚੰਗਿਆਈਆਂ, ਬੁਰਿਆਈਆਂ"; ਇਵੇਂ ਹੀ "ਹੱਥੀਂ, ਕੰਨੀਂ, ਅੱਖੀਂ" ਆਦਿ ਦਾ ਪੁਰਾਣਾ ਰੂਪ-"ਹੱਥੀ", "ਕੰਨੀ", "ਅੱਖੀ" ਹੀ ਸੀ, ਅਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਅਜਿਹੇ ਸ਼ਬਦਾਂ ਦੇ ਇਹੋ ਪੁਰਾਣੇ ਰੂਪ ਮਿਲਦੇ ਹਨ, ਅਰਥਾਤ ਅੰਤਿਮ ਸ੍ਵਰ ਨਾਸਿਕੀ ਨਹੀਂ।

3. ਅਜੋਕੇ ਸ਼ਬਦਾਂ "ਇਉਂ, ਜਿਉਂ, ਕਿਉਂ, ਤਿਉਂ" ਦਾ ਗੁਰਬਾਣੀ ਵਿਚ ਆਇਆ ਰੂਪ "ਇਉ, ਜਿਉ, ਕਿਉ, ਤਿਉ" ਆਦਿ ਹੈ। ਇਥੇ ਅੰਤਿਮ ਸ੍ਵਰ ਵਿਚ ਨਾਸਿਕਤਾ ਨਹੀਂ ਆਈ :

ਇਹ ਮਾਣਕੁ ਜੀਉ ਨਿਰਮੋਲੁ ਹੈ ਇਉ ਕਉਡੀ ਬਦਲੇ ਜਾਇ।

(ਸਿਰੀ, ਮ. 1, ਪੰ. 22

ਜਿਉ ਭਾਵੇ ਤਿਉ ਰਾਖੁ ਤੂ ਮੈ ਅਵਰ ਨ ਦੂਜਾ ਕੋਇ ॥

(ਸਿਰੀ, ਮ. 1, ਪੰ. 20

ਕਿਉ ਦਰਗਹ ਪਤਿ ਪਾਈਐ ਜਾ ਹਰਿ ਨ ਵਸੈ ਮਨ ਮਾਹਿ ॥

(ਸਿਰੀ, ਮ. 1. ਪੰ., 22)

ਇਨ੍ਹਾਂ ਸ਼ਬਦਾਂ ਦੀ ਵਿਉਤਪਤੀ ਬਾਰੇ ਅਜੇ ਵਿਦਵਾਨਾਂ ਵਿਚ ਸਹਿਮਤੀ ਨਹੀਂ ਹੋ ਸਕਦੀ। ਪਰ ਭਾਰਤ ਦੇ ਮਹਾਨ ਭਾਸ਼ਾ-ਵਿਗਿਆਨੀ ਡਾ. ਸੁਨੀਤੀ ਕੁਮਾਰ ਚੈਟਰਜੀ ਦਾ ਮੱਤ ਹੈ ਕਿ ਪ੍ਰਾਕ੍ਰਿਤਾਂ ਵਿਚ ਇਨ੍ਹਾਂ ਸ਼ਬਦਾਂ ਦਾ ਰੂਪ "ਏਵ, ਜੇਵ, ਕੇਵ, ਤੇਵ" ਆਦਿ ਸੀ। ਡਾ. ਸਾਹਿਬ ਦੀ ਇਹ ਰਾਇ ਬਿਲਕੁਲ ਠੀਕ ਜਾਪਦੀ ਹੈ। ਏਵ, ਜੇਵ, ਕੇਵ ਤੇ ਇਵ, ਜਿਵ, ਕਿਵ, ਤਿਵ ਆਦਿ ਸ਼ਬਦ ਗੁਰਬਾਣੀ ਵਿਚ ਮੌਜੂਦ ਹਨ। ਇਨ੍ਹਾਂ ਤੋਂ ਇਲਾਵਾ "ਏਵਡ, ਜੇਵਡ, ਕੇਵਡ, ਤੇਵਡ" ਵਿਚ ਵੀ ਇਹ ਰੂਪ ਸਪਸ਼ਟ ਦਿਸਦੇ ਹਨ। "ਵ" ਦਾ ਉਚਾਰਨ "ਉ" ਵਿਚ ਬਦਲ ਗਿਆ। ਇਸ ਦੇ ਅਨੇਕਾਂ ਉਦਾਹਰਨ, ਪੰਜਾਬੀ ਦੇ ਨਾਲ ਲਗਦੀਆਂ ਭਾਸ਼ਾਵਾਂ ਵਿਚੋਂ ਦਿੱਤੇ ਜਾ ਸਕਦੇ ਹਨ : ਨਾਂਵ ਤੋਂ ਨਾਉ, ਗਾਂਵ ਤੋਂ ਗਾਂਉ, ਬਲਦੇਵ ਤੋਂ ਬਲਦੇਉ, ਦ੍ਵਾਰਾ ਤੋਂ ਦੁਆਰਾ, ਸ੍ਵਾਮੀ ਤੋਂ ਸੁਆਮੀ, ਸਵਾਲ ਤੋਂ ਸੁਆਲ ਜਵਾਬ ਤੋਂ ਜੁਆਬ ਆਦਿ। ਇਸੇ ਆਧਾਰ ਤੇ "ਏਵ, ਜੇਵ, ਤੇਵ" ਆਦਿ ਤੋਂ "ਏਉ, ਜੇਉ, ਤੇਉ" ਆਦਿ ਰੂਪ ਬਣੇ ਜੋ ਗੁਰਬਾਣੀ ਵਿਚ ਵੀ ਮਿਲਦੇ ਹਨ।

ਪਿੱਛੋਂ ਕਾਹਲੀ ਉਚਾਰਨ ਕਰਦਿਆਂ "ਇਉ, ਜਿਉ, ਤਿਉ" ਹੋ ਗਏ ਜੋ ਉਸ ਸਮੇਂ ਦੇ ਉਚਾਰਨ ਅਨੁਸਾਰ ਬਿਲਕੁਲ ਠੀਕ ਹਨ। ਇਨ੍ਹਾਂ ਦੇ ਉਚਾਰਨ ਵਿਚ ਨਾਸਿਕਤਾ ਗੁਰੂ-ਕਾਲ ਤੋਂ ਬਹੁਤ ਪਿੱਛੋਂ ਆਈ ਹੈ।

4. ਬਹੁਤ ਸਾਰੇ ਕਿਰਿਆ ਰੂਪ ਵੀ ਅਜਿਹੇ ਹਨ ਜੋ ਅੱਜ ਕੱਲ੍ਹ ਨਾਸਿਕੀ ਹਨ ਪਰ ਗੁਰਬਾਣੀ ਵਿਚ ਇਨ੍ਹਾਂ ਦੇ ਸਾਵੇਂ ਰੂਪ ਨਾਸਿਕੀ ਨਹੀਂ। ਇਥੇ ਸਿਰਫ਼ ਇਕ ਉਦਾਹਰਨ ਹੀ ਦਿੱਤਾ ਜਾਂਦਾ ਹੈ।

ਜੇ ਕਿਸੇ ਕਿਰਿਆ-ਮੂਲ ਦੇ ਅੰਤ ਵਿਚ ਸੁਰ ਆਵੇ ਤਾਂ ਉਸ ਤੋਂ ਵਰਤਮਾਨ ਕਿਰਦੰਤ ਬਣਾਉਣ ਲਈ, ਅੱਜ ਅਸੀਂ ਅੰਤਿਮ ਸੁਰ ਨੂੰ ਨਾਸਿਕੀ ਬਣਾ ਦਿੰਦੇ ਹਾਂ–ਜਿਵੇਂ "ਜਾਂ" ਤੋਂ "ਜਾਂਦਾ" ਬਣਾਉਣ ਲਈ "ਜਾ" ਦਾ ਅੰਤਿਮ "ਅ" ਨਾਸਿਕੀ "ਆਂ" ਕਰ ਦਿੱਤਾ ਗਿਆ ਹੈ। ਇਸੇ ਤਰ੍ਹਾਂ ਅਜੋਕੇ ਉਚਾਰਨ ਵਿਚ "ਪੀ" ਤੋਂ "ਪੀਂਦਾ" "ਖ" ਤੋਂ 'ਖਾਂਦਾ', "ਅ" ਤੋਂ "ਆਉਂਦਾ" ਆਦਿ ਰੂਪ ਬਣਦੇ ਹਨ। ਪੁਰਾਣੀ ਪੰਜਾਬੀ ਵਿਚ ਵਰਤਮਾਨ ਕਿਰਦੰਤ ਬਣਾਉਂਦਿਆਂ ਇਹ ਸੁਰ ਨਾਸਿਕੀ ਨਹੀਂ ਸੀ ਹੁੰਦਾ :

ਦੇਦਾ ਦੇ ਲੈਦੇ ਥਕਿ ਪਾਹਿ। (ਜਪੁ ਜੀ, ਮ. 1, ਪੰ. 2)

ਵੇਖਿਅ ਜਾਵੇ ਤਾਂ ਹਿੰਦੀ ਵਿਚ ਵਰਤਮਾਨ ਕਿਰਦੰਤ ਬਣਾਉਣ ਨਾਲ ਇਹ ਸੁਰ ਨਾਸਿਕੀ ਨਹੀਂ ਹੁੰਦਾ। ਹਿੰਦੀ ਰੂਪ "ਜਾਤਾ,ਪੀਤਾ, ਖਾਤਾ, ਆਤਾ, ਦੇਤਾ, ਲੇਤਾ" ਆਦਿ ਹਨ। ਕਿਉਂਕਿ ਹਿੰਦੀ ਤੇ ਪੰਜਾਬੀ ਰੂਪ ਇਕੋ ਹੀ ਪ੍ਰਾਕ੍ਰਿਤ ਵਿਚੋਂ ਵਿਕਸਿਤ ਹੋਏ ਹਨ, ਇਸ ਲਈ ਸਪਸ਼ਟ ਹੈ ਕਿ ਪੁਰਾਣੇ ਰੂਪ ਵਿਚ ਨਾਸਿਕਤਾ ਨਹੀਂ ਸੀ। ਪਿੱਛੇ ਦੱਸਿਆ ਜਾ ਚੁੱਕਾ ਹੈ ਕਿ ਪੰਜਾਬੀ ਵਿਚ ਪਿਛਲੀਆਂ ਦੋ ਤਿੰਨਾਂ ਸਦੀਆਂ ਵਿਚ ਨਾਸਿਕਤਾ ਬਹੁਤ ਵਧੀ ਹੈ। ਇਸ ਆਧਾਰ ਤੇ ਗੁਰਬਾਣੀ ਦੇ ਰੂਪ "ਦੇਦਾ, ਲੈਦੇ" ਆਦਿ ਸ਼ੁੱਧ ਹਨ।

ਲੇਖ ਪਹਿਲਾਂ ਹੀ ਬਹੁਤ ਲੰਮਾ ਹੋ ਚੁਕਾ ਹੈ, ਇਸ ਲਈ ਮੈਂ ਹੋਰ ਵਿਸਥਾਰ ਵਿਚ ਜਾਣ ਤੋਂ ਸੰਕੋਚ ਕਰਦਾ ਹੈ। ਪਰ ਇਕ ਸ਼ੰਕੇ ਬਾਰੇ ਦੋ ਸ਼ਬਦ ਕਹਿਣ ਦੀ ਲੋੜ ਹੈ। ਗੁਰਬਾਣੀ ਦੇ ਜਿਨ੍ਹਾਂ ਵਿਆਕਰਨਿਕ ਰੂਪਾਂ ਨੂੰ ਅਸੀਂ ਬਿਨਾ ਨਾਸਿਕਤਾ ਸ਼ੁੱਧ ਮੰਨ ਆਏ ਹਾਂ, ਗੁਰਬਾਣੀ ਵਿਚ ਹੀ ਕਿਤੇ-ਕਿਤੇ (ਪਰ ਬਹੁਤ ਹੀ ਘਟ) ਉਹ ਨਾਸਿਕੀ ਵੀ ਲਿਖੇ ਹੋਏ ਮਿਲਦੇ ਹਨ :

ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾ ॥ (ਸਿਰੀ, ਮ. 1., ਪੰ. 83)

ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ ॥
ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਂਹ ॥
ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ ॥
ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ ॥

(ਆਸਾ, ਮ. 1, ਪੰ. 467)

ਉਪਰੋਕਤ ਤੁਕਾਂ ਵਿਚ ਆਏ ਕੁਝ ਨਾਂਵ ਰੂਪ ਉੱਤੇ ਦੱਸੇ ਗਏ ਨਿਯਮਾਂ ਦੇ ਵਿਰੋਧ ਵਿਚ ਜਾਪਦੇ ਹਨ। "ਸਾਦਿਕਾ" ਤੇ ਮਲਾਇਕਾਂ ਇਕੋ ਹੀ ਵਿਆਕਰਨਿਕ ਰੂਪ ਹਨ, ਪਰ "ਮਲਾਇਕਾਂ" ਦਾ ਅੰਤਿਮ ਸੁਰ ਨਾਸਿਕੀ ਹੋ ਗਿਆ ਹੈ। ਇਵੇਂ ਹੀ ਰਾਗ ਆਸਾ ਦੀਆਂ ਤੁਕਾਂ ਵਿਚ ਆਏ ਨਾਵਾਂ

: ਪੁਰਖਾਂ, ਬਿਰਖਾਂ, ਤੀਰਥਾਂ, ਤਟਾਂ, ਮੇਘਾਂ, ਦੀਪਾਂ, ਲੋਆਂ, ਮੰਡਲਾਂ, ਖੰਡਾਂ, ਉਤਭੁਜਾਂ, ਸਰਾਂ, ਮੇਰਾਂ ਦਾ ਅੰਤਿਮ ਸੁਰ ਅਤੇ "ਖੇਤਾਂਹ, ਵਰਭੰਡਾਂਹ, ਸੇਤਜਾਂਹ" ਵਿਚ ਹਾਹੇ ਤੋਂ ਪਹਿਲਾਂ ਆਇਆ "ਆਂ" (ਾਂ) ਕਿਉਂ ਨਾਸਿਕੀ ਹੋਇਆ ਹੈ, ਇਸ ਬਾਰੇ ਇਨ੍ਹਾਂ ਸ਼ਬਦਾਂ ਦੇ ਕਾਰਕੀ ਰੂਪ ਦੇ ਇਤਿਹਾਸਿਕ ਵਿਕਾਸ ਸੰਬੰਧੀ ਖੋਜ ਦੀ ਲੋੜ ਹੈ। ਪੁਰਾਣੀ ਭਾਸ਼ਾ ਬਾਰੇ ਸਾਡੀ ਵਾਕਫ਼ੀਅਤ ਐਨੀ ਅਧੂਰੀ ਹੈ ਕਿ ਅਜੇ ਅਸੀਂ ਇਹ ਵੀ ਨ੍ਹੀਂ ਜਾਣਦੇ ਕਿ "ਖੇਤਾਂਹ, ਵਰਭੰਡਾਂਹ, ਸੇਤਜਾਂਹ" ਵਿਚ ਅੰਤਿਮ ਹਾਹਾ ਕਿਉਂ ਆਇਆ ਹੈ।

ਇਸ ਦਾ ਕਾਰਨ ਉਹੋ ਹੀ ਹੋ ਸਕਦਾ ਹੈ, ਜੋ ਉੱਤੇ "ਤੂ/ਤੂੰ" ਦੇ ਸੰਬੰਧ ਵਿਚ ਦੱਸਿਆ ਗਿਆ ਹੈ। ਗੁਰੂ-ਕਾਲ ਵਿਚ ਕੁਝ ਪੁਰਾਣੇ ਰੂਪਾਂ ਵਿਚ ਨਾਸਿਕਤਾ ਆ ਰਹੀ ਸੀ। ਉਚਾਰਨ ਵਿਚ ਕੁਝ ਨਾਸਿਕੀ ਰੂਪ ਉਘੜਦੇ ਆ ਰਹੇ ਸਨ। ਗੁਰੂ ਅਰਜਨ ਦੇਵ ਜੀ ਨੇ ਬਾਣੀ ਦਾ ਸੰਪਾਦਨ ਕਰਦਿਆਂ, ਆਮ ਤੌਰ ਤੇ, ਸਾਹਿਤਿਕ ਰੂਪ ਹੀ ਵਰਤੇ ਹਨ ਅਤੇ ਸਾਹਿਤਿਕ ਰੂਪ ਹਮੇਸ਼ਾਂ ਬੋਲ ਚਾਲ ਨਾਲੋਂ ਪੁਰਾਣੇ ਹੁੰਦੇ ਹਨ। ਪਰ ਕਿਤੇ-ਕਿਤੇ ਬੋਲਚਾਲ ਵਾਲੇ ਰੂਪ ਵੀ ਲਿਖ ਦਿੱਤੇ ਹਨ। ਸੰਭਵ ਹੈ ਕਿ ਸੰਬੰਧਿਤ ਸ਼ਬਦ ਦੇ ਇਤਿਹਾਸਿਕ ਪਿਛੋਕੜ ਦੀ ਪੜਤਾਲ ਕੀਤਿਆਂ ਅਜਿਹੀ ਨਾਸਿਕਤਾ ਦਾ ਕੋਈ ਹੋਰ ਕਾਰਨ ਵੀ ਲੱਭ ਪਵੇ। ਵਾਸਤਵ ਵਿਚ ਗੁਰਬਾਣੀ ਦੀ ਭਾਸ਼ਾ ਤੇ ਇਸ ਦੇ ਵਿਆਕਰਨ ਬਾਰੇ ਅਜੇ ਵਿਸਤਰਿਤ ਖੋਜ ਦੀ ਲੋੜ ਹੈ।

ਇਸੇ ਸੰਬੰਧ ਵਿਚ ਇਕ ਹੋਰ ਸਵਾਲ ਵੀ ਉਠਾਇਆ ਗਿਆ ਹੈ। ਕੀ ਗੁਰਬਾਣੀ ਦਾ ਪਾਠ ਲਿਖੇ ਅਨੁਸਾਰ ਹੋਣਾ ਚਾਹੀਦਾ ਹੈ ਜਾਂ ਅਜੋਕੇ ਉਚਾਰਨ ਅਨੁਸਾਰ ? ਇਹ ਆਪਣੇ ਆਪ ਵਿਚ ਇਕ ਵੱਖਰਾ ਵਿਸ਼ਾ ਹੈ, ਇਸ ਛੋਟੇ ਜਿਹੇ ਲੇਖ ਵਿਚ ਇਸ ਬਾਰੇ ਵਿਚਾਰ ਕਰਨ ਦੀ ਗੁੰਜਾਇਸ਼ ਨਹੀਂ। ਮੌਕਾ ਮਿਲਿਆ ਤਾਂ ਇਸ ਵਿਸ਼ੇ ਉੱਤੇ ਫੇਰ ਕਦੇ ਲਿਖਣ ਦਾ ਜਤਨ ਕੀਤਾ ਜਾਵੇਗਾ। ਹਾਂ, ਮੇਰੀ ਨਾਚੀਜ਼ ਰਾਇ ਇਹ ਹੈ ਕਿ ਗੁਰਬਾਣੀ ਓਵੇਂ ਹੀ ਪੜ੍ਹੀ ਜਾਇ ਜਿਵੇਂ ਲਿਖੀ ਹੋਈ ਹੈ। ਜੇ ਹਰ ਪਾਠੀ ਨੂੰ ਆਪਣੀ ਉਪਬੋਲੀ ਅਨੁਸਾਰ ਪਾਠ ਕਰਨ ਦੀ ਖੁਲ੍ਹ ਦੇ ਦਿੱਤੀ ਜਾਵੇ ਤਾਂ ਅਨੇਕਾਂ ਮਸਲੇ ਖੜੇ ਹੋਣਗੇ। ਸਵਾਲ ਸਿਰਫ਼ ਅੱਧਕ ਤੇ ਟਿੱਪੀ/ਬਿੰਦੀ ਦਾ ਹੀ ਨਹੀਂ, ਗੁਰਬਾਣੀ ਦੇ ਸ਼ਬਦ-ਜੋੜਾਂ ਤੇ ਅਜੋਕੇ ਉਚਾਰਨ ਵਿਚ ਹੋਰ ਵੀ ਕਈ ਤਰ੍ਹਾਂ ਦਾ ਫ਼ਰਕ ਹੈ।

# ਗੁਰੂ ਨਾਨਕ ਦੇਵ ਜੀ ਦੀ ਭਾਸ਼ਾ ਵਿਚ ਧੁਨੀ-ਵਿਉਂਤ

ਧੁਨੀ ਤੋਂ ਭਾਵ ਇਥੇ ਰਾਗ ਦੀ 'ਧੁਨ' ਜਾਂ 'ਧੁਨੀ' ਨਹੀਂ, ਸਗੋਂ 'ਭਾਸ਼ਾ ਦੀ ਧੁਨੀ' ਹੈ; ਅਤੇ 'ਧੁਨੀ ਵਿਉਂਤ' ਦੇ ਅਧੀਨ ਇਹਨਾਂ ਧੁਨੀਆਂ ਦੀ ਕਲਾਤਮਿਕ ਵਰਤੋਂ ਬਾਰੇ ਵਿਚਾਰ ਨਹੀਂ ਕੀਤੀ ਗਈ, ਸਗੋਂ ਇਹ ਨਾਨਕ-ਬਾਣੀ ਦੀ ਧੁਨੀ-ਵਿਉਂਤ ਦੀ ਵਿਗਿਆਨਿਕ ਵਿਆਖਿਆ ਦਾ ਜਤਨ ਹੈ।

ਗੁਰੂ ਨਾਨਕ ਦੇਵ ਜੀ ਦੀ ਬੋਲੀ ਵਿਚ ਅਜੋਕੀ ਪੰਜਾਬੀ ਦੇ ਲਗ-ਪਗ ਸਾਰੇ ਹੀ ਸੁਰ ਤੇ ਵਿਅੰਜਨ ਮੌਜੂਦ ਹਨ, ਅਜੋਕੀ ਬੋਲੀ ਨਾਲੋਂ ਖ਼ਾਸ ਫ਼ਰਕ ਇਹਨਾਂ ਧੁਨੀਆਂ (ਸੁਰਾਂ ਤੇ ਵਿਅੰਜਨਾਂ) ਦੀ ਵਰਤੋਂ-ਮਾਤਰਾ (freuqency) ਤੇ ਵਰਤੋਂ-ਵਿਉਂਤ ਦਾ ਹੈ।

1. ਅਜੋਕੀ ਪੰਜਾਬੀ ਨਾਲੋਂ ਨਾਨਕ-ਬਾਣੀ ਦੀ ਧੁਨੀ-ਵਿਉਂਤ ਦਾ ਇਕ ਵੱਡਾ ਫ਼ਰਕ ਇਹ ਹੈ ਕਿ ਅੱਜ ਪੰਜਾਬੀ ਵਿਚ ਸ਼ਬਦਾਂ ਦੇ ਅੰਤ ਵਿਚ ਹ੍ਰਸ੍ਵ ਨਹੀਂ ਉਚਾਰੇ ਜਾਂਦੇ, ਪਰ ਗੁਰੂ ਨਾਨਕ ਦੇਵ ਜੀ ਦੀ ਭਾਸ਼ਾ ਵਿਚ ਅੰਤਿਮ ਹ੍ਰਗਵ ਸੁਰ ਆਮ ਹਨ, ਤੇ ਅਜਿਹੇ ਅੰਤਿਮ ਸੁਰਾਂ ਦਾ ਵਿਆਕਰਨਿਕ ਕਾਰਜ ਵੀ ਹੈ। ਹੇਠ ਲਿਖੇ ਉਦਾਹਰਨ ਜਾਚੇ ਜਾਣ :

> ਆਗੈ ਹੁਕਮੁ ਨ ਚਲੈ ਮੂਲੇ ਸਿਰਿ ਸਿਰਿ ਕਿਆ ਵਿਹਾਣਾ ॥[1]
>
> ਢਾਹੇ ਢਾਹਿ ਉਸਾਰੇ ਆਪੇ ਹੁਕਮਿ ਸਵਾਰਣਹਾਰੋ ॥[2]

ਇਥੇ ਪਹਿਲੀ ਪੰਕਤੀ ਵਿਚ ਆਏ ਸ਼ਬਦ 'ਹੁਕਮੁ' ਦੇ ਅੰਤ ਵਿਚ ਉ (ੁ) ਹੈ, ਜਿਸ ਦਾ ਭਾਵ ਇਹ ਹੈ ਕਿ ਇਹ ਸ਼ਬਦ ਇਕ ਵਚਨ, ਪੁਲਿੰਗ ਨਾਂਵ ਅਤੇ ਕਰਤਾ ਕਾਰਕ ਵਿਚ ਹੈ। ਦੂਜੀ ਪੰਕਤੀ ਦੇ 'ਹੁਕਮਿ' ਦੀ ਅੰਤਿਮ–ਇ (ਿ) ਕਰਣ ਕਾਰਕ ਦਾ ਚਿੰਨ੍ਹ ਹੈ, ਇਸ ਦਾ ਅਰਥ ਹੈ 'ਹੁਕਮ ਦੁਆਰਾ' ਜਾਂ 'ਹੁਕਮ ਨਾਲ'।

(ਯਾਦ ਰਹੇ 'ਮ' ਨੂੰ ਲੱਗੀ ਸਿਹਾਰੀ ਉਚਾਰਨ ਵਿਚ 'ਮ' ਤੋਂ ਪਿਛੋਂ ਬੋਲਦੀ ਹੈ, ਭਾਵੇਂ ਇਹ ਲਿਖੀ 'ਮ' ਤੋਂ ਪਹਿਲੋਂ ਜਾਂਦੀ ਹੈ।)

ਪਹਿਲੀ ਪੰਕਤੀ ਵਿਚ ਆਏ ਸ਼ਬਦ 'ਸਿਰਿ ਸਿਰਿ' ਦੀ ਇ (ਿ) ਅਧਿਕਰਨ ਕਾਰਕ (locative case) ਦਾ ਚਿੰਨ੍ਹ ਹੈ; ਇਸ ਦਾ ਅਰਥ ਹੈ 'ਸਿਰ ਉੱਤੇ'।

ਦੂਜੀ ਪੰਕਤੀ ਵਿਚ 'ਢਾਹਿ' ਦੀ ਅੰਤਿਮ ਸਿਹਾਰੀ (ਇ ਜਾਂ ਿ) ਹੁਣ 'ਨਾਂਵ' ਨਾਲ ਨਹੀਂ, ਕਿਰਿਆ ਨਾਲ ਲੱਗੀ ਹੈ। ਇਸ ਦੇ ਆਉਣ ਨਾਲ ਇਸ ਕਿਰਿਆ ਦਾ ਇਹ 'ਪੂਰਬ-ਪੂਰਨ ਕ੍ਰਿਦੰਤ' ਰੂਪ ਬਣ ਗਿਆ ਹੈ, ਤੇ ਇਸ ਦਾ ਅਰਥ ਹੈ 'ਢਾਹ ਕੇ'।

---

1. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 759, ਰਾਗ ਵਡਹੰਸ।
2. ਪੰ. 759, ਵਡਹੰਸ।

ਜੋ ਅਸਮਾਨਿ ਨ ਮਾਵਨੀ ਤਿਨ ਨਕਿ ਨਥਾ ਪਾਇ ॥[3]

ਇਥੇ 'ਅਸਮਾਨਿ' ਤੇ 'ਨਕਿ' ਦੂਹਾਂ ਦੇ ਅੰਤ ਵਿਚ ਆਈ–ਇ (ਿ) ਵੀ ਅਧਿਕਰਨ-ਕਾਰਕ ਦਾ ਨਿਸ਼ਾਨ ਹੈ, ਜਿਸ ਕਰਕੇ ਇਹਨਾਂ ਸ਼ਬਦਾਂ ਦੇ ਅਰਥ ਬਣ ਗਏ ਹਨ 'ਅਸਮਾਨ ਵਿਚ', 'ਨੱਕ ਵਿਚ'।

ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥[4]

'ਨਾਮੁ, ਬੀਜੁ, ਸੰਤੋਖੁ', ਤੇ ਵੇਸੁ ਦਾ ਅੰਤਿਮ–ਉ (ੁ) ਇਕ-ਵਚਨ ਪੁਲਿੰਗ ਸਿੱਧੇ ਰੂਪ (direct form) ਦਾ ਚਿੰਨ੍ਹ ਹੈ। ਕਿਰਿਆ 'ਰਖੁ' ਵਿਚ ਇਹ 'ਹੁਕਮ ਜਾਂ ਆਗਿਆ' ਦੇ ਰੂਪ ਵਜੋਂ ਆਇਆ ਹੈ।

ਕਈਆਂ ਸ਼ਬਦਾਂ ਵਿਚ ਅੰਤਿਮ ਹ੍ਰਸਵ ਸੁਰ ਇਸ ਲਈ ਮਿਲਦਾ ਹੈ, ਕਿਉਂਕਿ ਅਜਿਹੇ ਸ਼ਬਦਾਂ ਦੇ ਪ੍ਰਾਚੀਨ ਰੂਪ ਵਿਚ ਇਹ ਸੁਰ ਮੌਜੂਦ ਸੀ, ਜੋ ਗੁਰੂ ਕਾਲ ਤਕ ਸ਼ਬਦਾਂ ਦੇ ਉਚਰਿਤ ਰੂਪ ਵਿਚ ਟਿਕਿਆ ਰਿਹਾ। 'ਪ੍ਰੀਤਿ, ਰੀਤਿ, ਤਿਸੁ, ਜਿਤੁ ਚਾਰਿ' ਵਿਚ ਆਖ਼ਰੀ ਹ੍ਰਸਵ ਸੁਰ ਇਸੇ ਕਾਰਨ ਵਰਤਿਆ ਗਿਆ ਹੈ।

ਹ੍ਰਸ੍ਵ ਸੁਰਾਂ ਦੀ ਵਰਤੋਂ ਅਤੇ ਉਹਨਾਂ ਦੇ ਵਿਆਕਰਨਿਕ ਕਾਰਜ ਦੇ ਇਹ ਕੇਵਲ ਕੁੱਝ ਉਦਾਹਰਨ ਹਨ। ਹੋਰ ਵੀ ਕਈਆਂ ਸਥਿਤੀਆਂ ਵਿਚ ਸ਼ਬਦਾਂ ਦੇ ਅੰਤ ਵਿਚ ਹ੍ਰਸ੍ਵ ਸੁਰ ਆਏ ਹਨ। ਪੂਰੇ ਵਿਸਤਾਰ ਦੇਣ ਦੀ ਇਥੇ ਗੁੰਜਾਇਸ਼ ਨਹੀਂ।

2. ਅਜੋਕੇ ਉਚਾਰਨ ਅਨੁਸਾਰ ਸ਼ਬਦਾਂ ਦੇ ਵਿਚਾਲੇ ਵੀ ਖ਼ਾਸ ਖ਼ਾਸ ਹਾਲਤਾਂ ਵਿਚ ਹੀ ਹ੍ਰਸ੍ਵ ਸੁਰ ਆਉਂਦੇ ਹਨ। 'ਮੰਦਿਰ, ਸਾਹਿਬ, ਠਾਕੁਰ, ਚਤੁਰ, ਅਪੁਨਾ' ਆਦਿ ਸ਼ਬਦਾਂ ਦੇ ਵਿਚਾਲੇ ਆਏ ਹ੍ਰਸ੍ਵ ਸੁਰ ਗੁਰਬਾਣੀ ਦੀ ਲਿਖਿਤ ਅਨੁਸਾਰ ਹਨ। ਅੱਜ ਕੱਲ੍ਹ ਦੇ ਉਚਾਰਨ ਵਿਚ ਇਹਨਾਂ ਸ਼ਬਦਾਂ ਦਾ ਰੂਪ, ਕ੍ਰਮਵਾਰ 'ਮੰਦਰ, ਸਾਹਬ, ਠਾਕਰ, ਚਤਰ, ਅਪਣਾ' ਹੈ।

ਇਸ ਵਿਆਖਿਆ ਤੋਂ ਇਹ ਵੀ ਸਪਸ਼ਟ ਹੁੰਦਾ ਹੈ ਕਿ ਗੁਰੂ ਕਾਲ ਤਕ, ਘੱਟੋ-ਘੱਟ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪਾਦਨ ਸਮੇਂ ਤਕ, ਪੰਜਾਬੀ ਬੋਲ-ਚਾਲ ਵਿਚ ਵੀ ਆਖਰੀ ਹ੍ਰਸ੍ਵ ਸੁਰ ਉਚਾਰੇ ਜਾਂਦੇ ਸਨ। ਉਹਨੀਂ ਦਿਨੀਂ ਅਜੇ ਸੰਬੰਧਕਾਂ (ਨੂੰ, ਵਿਚ, ਉੱਤੇ, ਨੇ, ਆਦਿ) ਦੀ ਵਰਤੋਂ ਨਹੀਂ ਸੀ ਸ਼ੁਰੂ ਹੋਈ। ਸੰਬੰਧਕਾਂ ਦੀ ਥਾਂ ਅੰਤ ਵਿਚ ਲੱਗੇ ਸੁਰ ਹੀ ਕੰਮ ਦਿੰਦੇ ਸਨ: 'ਮਨਿ' ਦੇ ਅੰਤ ਵਿਚ ਆਈ–ਇ (ਿ) ਤੋਂ ਹੀ ਪਤਾ ਲਗਦਾ ਸੀ ਕਿ ਇਸ ਦਾ ਅਰਥ 'ਮਨ ਵਿਚ' ਹੈ। ਇਸ ਲਈ ਜ਼ਰੂਰੀ ਹੈ ਕਿ ਬੋਲਣ ਵੇਲੇ ਵੀ ਅੰਤਿਮ–ਇ ਉਚਾਰੀ ਜਾਂਦੀ ਸੀ, ਨਹੀਂ ਤਾਂ ਅਰਥ ਸਪਸ਼ਟ ਨਹੀਂ ਸਨ ਹੋ ਸਕਦੇ।

3. ਐ (ੈ) ਇਕ ਅਜਿਹਾ ਸੁਰ ਹੈ ਜੋ ਨਾਨਕ-ਬਾਣੀ ਵਿਚ ਸ਼ਬਦਾਂਤਿਕ ਸਥਿਤੀ ਵਿਚ ਬਹੁਤ ਜ਼ਿਆਦਾ ਆਇਆ ਹੈ। ਅੱਜ ਕੱਲ ਇਹ ਸੁਰ 'ਲੈ, ਜੈ, ਤੈ, ਕੈ, ਮੈ' ਆਦਿ ਬਹੁਤ ਥੋੜ੍ਹੇ ਜਿਹੇ ਇਕ-ਮਾਤ੍ਰਿਕ (Monosyllabic) ਸ਼ਬਦਾਂ ਦੇ ਅੰਤ ਵਿਚ ਹੀ ਆਉਂਦਾ ਹੈ। ਪਰ ਬਾਣੀ ਵਿਚ ਇਹ ਲੰਮੇਰੇ ਨਾਵਾਂ, ਕਿਰਿਆਵਾਂ, ਵਿਸ਼ੇਸ਼ਣਾਂ ਆਦਿ ਦੇ ਅੰਤ ਵਿਚ ਵੀ ਆਮ ਵਰਤਿਆ

---

3. ਪੰ. 595, ਰਾਗ ਸੋਰਠਿ।
4. ਪੰ. 595, ਸੋਰਠਿ

ਗਿਆ ਹੈ। ਕੁੱਝ ਉਦਾਹਰਨ ਇਹ ਹਨ :

ਜਿਤੁ ਸੇਵਿਐ ਦਰਗਹ ਸੁਖੁ ਪਾਈਐ ਨਾਮੁ ਤਿਸੈ ਕਾ ਲੀਜੈ ।।[5]

ਇਥੇ 'ਸੇਵਿਐ, ਪਾਈਐ, ਲੀਜੈ' ਕਿਰਿਆਵਾਂ ਹਨ, ਤੇ 'ਤਿਸੈ' ਪੜਨਾਂਵ ਹੈ। 'ਸੇਵਿਐ' ਕਿਰਿਆ, 'ਸੇਵ' ਦਾ 'ਕਾਰਜ-ਕਾਰਨ ਬੋਧਕ' ਰੂਪ ਹੈ, ਅੱਜ ਕੱਲ੍ਹ ਇਸ ਦੀ ਥਾਂ ਸੇਵਿਆ ਬੋਲਿਆ ਜਾਂਦਾ ਹੈ।

'ਪਾਈਐ' ਤੇ 'ਲੀਜ਼ੈ' ਵਿਚਲਾ ਅੰਤਿਮ–ਐ ( ੈ ) ਹੁਣ–ਏ ( ੇ ) ਵਿਚ ਬਦਲ ਚੁੱਕਾ ਹੈ, ਅੱਜ ਅਸੀਂ ਕਹਿੰਦੇ ਹਾਂ 'ਪਾਈਏ, ਲਈਏ'।

ਇਵੇਂ ਹੀ 'ਤਿਸੈ' ਦੀ ਥਾਂ ਵੀ 'ਤਿਸੇ' ਬੋਲਿਆ ਜਾਂਦਾ ਹੈ। ਬਾਣੀ ਵਿਚ 'ਇਥੈ, ਓਥੈ, ਅੱਗੈ ਦੈ' ਆਦਿ ਸ਼ਬਦਾਂ ਦੇ ਅੰਤ ਵਿਚ ਆਇਆ '-ਐ' ਵੀ ਹੁਣ '-ਏ' ਵਿਚ ਬਦਲ ਚੁੱਕਾ ਹੈ; ਇਹਨਾਂ ਸ਼ਬਦਾਂ ਦਾ ਉਚਾਰਨ ਅੱਜ ਕੱਲ੍ਹ 'ਇਥੇ', ਓਥੇ, ਅਗੇ, ਦੇ ਹੈ।

4. ਸੁਰ ਔ ( ੌ ) ਦੀ ਵਰਤੋਂ ਨਾਨਕ ਬਾਣੀ ਵਿਚ ਹੀ ਨਹੀਂ, ਸਾਰੇ ਹੀ ਗੁਰੂ ਗ੍ਰੰਥ ਸਾਹਿਬ ਵਿਚ ਬਹੁਤ ਹੀ ਘੱਟ ਮਿਲਦੀ ਹੈ। 'ਮੁਹੌ, ਜੀਭੌ, ਕੌ' ਆਦਿ ਬਹੁਤ ਹੀ ਥੋੜ੍ਹੇ ਸ਼ਬਦਾਂ ਵਿਚ ਇਹ ਸੁਰ ਆਇਆ ਹੈ। ਉਦਾਹਰਨ ਲਈ ਇਹ ਤੁਕਾਂ ਹਨ :

ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ।[6]
ਇਕਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ।[7]
ਬਾਲ ਕੰਨਿਆ ਕੌ ਬਾਪੁ ਪਿਆਰਾ ਭਾਈ ਕੌ ਅਤਿ ਭਾਈ।[8]

ਇਹਨਾਂ ਸਾਰਿਆਂ ਸ਼ਬਦਾਂ ਵਿਚ–ਔ ਅੰਤਿਮ ਸੁਰ ਹੈ। ਅੱਜ ਇਸ ਸੁਰ ਦਾ ਉਚਾਰਨ ਅਨੇਕਾਂ ਸ਼ਬਦਾਂ ਵਿਚ ਹੁੰਦਾ ਹੈ ਪਰ ਇਹ ਸ਼ਬਦਾਂ ਦੇ ਅੰਤ ਵਿਚ ਕਦੇ ਨਹੀਂ ਆਉਂਦਾ।

5. ਗੁਰੂ ਨਾਨਕ ਜੀ ਦੀ ਭਾਸ਼ਾ ਦੀ ਇਕ ਹੋਰ ਮੁਖ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ, ਅਜੋਕੀ ਪੰਜਾਬੀ ਦੇ ਮੁਕਾਬਲੇ ਦੁਸੰਧੀ ਸੁਰ (diphthongs) ਬਹੁਤ ਵਧੇਰੇ ਆਏ ਹਨ।ਦੁਸੰਧੀ ਸੁਰ ਅਜਿਹੇ ਸੁਰ-ਜੋੜੇ ਨੂੰ ਕਿਹਾ ਜਾਂਦਾ ਹੈ ਜਿਸ ਦੇ ਦੋਹਾਂ ਸੁਰਾਂ ਦਾ ਉਚਾਰਨ, ਜੁੜਵਾਂ ਹੋਣ ਕਰਕੇ, ਇੱਕੋ ਸੁਰ ਵਾਂਗ ਜਾਪੇ। ਸਟੈਂਡਰਡ ਪੰਜਾਬੀ ਦੇ ਅਜੋਕੇ ਉਚਾਰਨ ਵਿਚ ਦੁਸੰਧੀ-ਸੁਰਾਂ ਵਿਚੋਂ ਪਹਿਲ਼ਾ ਸੁਰ ਹ੍ਰਸ੍ਵ ਹੁੰਦਾ ਹੈ ਤੇ ਦੂਜਾ ਦੀਰਘ, ਜਿਵੇਂ, 'ਆਇਆ' ਵਿਚ '–ਇਆ', 'ਧੁਆਇਆ' ਵਿਚ '–ਉਆ' ਤੇ '–ਇਆ'। ਮਾਝੀ ਦੇ ਅੱਜ ਕੱਲ੍ਹ ਦੇ ਉਚਾਰਨ ਅਨੁਸਾਰ ਦੁਸੰਧੀ ਸੁਰਾਂ ਦੀ ਗਿਣਤੀ ਬਾਰਾਂ, ਤੇਰਾਂ ਤੋਂ ਵੱਧ ਨਹੀਂ। ਗੁਰੂ ਨਾਨਕ ਜੀ ਦੀ ਬੋਲੀ ਵਿਚ ਸਟੈਂਡਰਡ ਪੰਜਾਬੀ ਦੇ ਅੱਜ ਵਾਲੇ ਸਾਰੇ ਦੁਸੰਧੀ ਸੁਰ ਮੌਜੂਦ ਹਨ ਤੇ ਇਹਨਾਂ ਤੋਂ ਇਲਾਵਾ ਕੁੱਝ ਹੋਰ ਰੂਪ ਵੀ ਮਿਲਦੇ ਹਨ।

---

5. ਪੰ. 759, ਵਡਹੰਸ
6. ਪੰ. 2, ਜਪੁਜੀ।
7. ਪੰ. 7, ਜਪੁਜੀ।
8. ਪੰ. 596, ਰਾਗ ਸੋਰਠਿ।

(ਕ) ਦੋਵੇਂ ਸੁਰ ਹ੍ਰਸ੍ਵ :

'–ਇਉ' - ਜਿਵੇਂ 'ਸਿਉ' ਵਿਚ :

'ਜਗ ਸਿਉ ਝੂਠ ਪ੍ਰੀਤਿ ਮਨੁ ਬੇਧਿਆ'

ਜਨ ਸਿਉ ਵਾਦੁ ਰਚਾਈ ।।[9]

'–ਉਇ'–ਜਿਵੇਂ 'ਭੁਇ' ਵਿਚ,

'–ਆਉ' - ਜਿਵੇਂ 'ਭਉ' ਵਿਚ :

' ਭਉ ਭਾਇ ਪਵਿਤੁ ਪਾਣੀ'

ਸਤੁ ਸੰਤੋਖ ਬਲੇਦ ।।[10]

(ਖ) ਪਹਿਲਾਂ ਦੀਰਘ, ਪਿੱਛੋਂ ਹ੍ਰਸ੍ਵ ਸੁਰ :

'-ਆਇ' ਜਿਵੇਂ 'ਜਾਇ', 'ਥਾਇ' ਆਦਿ ਵਿਚ :

'ਪੁਛਹੁ ਜਾਇ ਸਿਆਣਿਆਂ ਆਗੈ ਮਿਲਣੁ ਕਿਨਾਹ ।।'[11]

'ਨਾਤਾ ਧੋਤਾ ਥਾਇ ਨ ਪਾਈ'[12]

'–ਏਇ', ਜਿਵੇਂ 'ਕਰੇਇ', 'ਦੇਇ' ਆਦਿ ਵਿਚ :

ਸਾਹਿਬ ਮੇਰਾ ਉਜਲਾ ਜੇ ਕੋ ਚਿਤਿ ਕਰੇਇ ।।

ਨਾਨਕ ਸੋਈ ਸੇਵੀਐ ਸਦਾ ਸਦਾ ਜੋ ਦੇਇ ।।[13]

'-ਈਅ-' ਜਿਵੇਂ 'ਜੀਅੜੇ' 'ਪੇਈਅੜੇ' ਆਦਿ ਵਿਚ :

'.......ਅਬ ਕੈ ਕਹਿਐ ਨਾਮੁ ਨ ਮਿਲਈ'

ਤੂੰ ਸਹੁ ਜੀਅੜੇ ਭਾਰੀ ਜੀਉ ।।[14]

'ਪੇਈਅੜੇ ਡੋਹਾਗਣੀ ਸਾਹੁਰੜੇ ਕਿਉਂ ਜਾਉ ।।'[15]

(ਗ) ਅਜੋਕੀ ਪੰਜਬੀ ਵਿਚ ਦੁਸੰਧੀ ਸੁਰ ਹ੍ਰਸ੍ਵ ਪਿੱਛੋਂ ਦੀਰਘ ਸੁਰ ਲਗ ਕੇ ਬਣਦੇ ਹਨ, ਪਰ 'ਇ' ਤੇ 'ਐ' ਦੀ ਸੰਧੀ ਨਾਲ ਬਣਿਆ ਕੋਈ ਦੁਸੰਧੀ ਸੁਰ ਨਹੀਂ ਬੋਲਿਆ ਜਾਂਦਾ ।

ਗੁਰੂ ਨਾਨਕ ਜੀ ਦੀ ਬੋਲੀ ਵਿਚ ਦੁਸੰਧੀ ਸੁਰ–'ਇਐ' ਵੀ ਮੌਜੂਦ ਹੈ, ਜਿਵੇਂ ਉੱਤੇ 14 ਦੀ ਪੰਕਤੀ ਦੇ ਸ਼ਬਦ 'ਕਹਿਐ' ਵਿਚ ।

ਇੰਵ ਬਾਣੀ ਵਿਚ ਦੁਸੰਧੀ ਸੁਰਾਂ ਦੀ ਗਿਣਤੀ ਅੱਜ ਨਾਲੋਂ ਬਹੁਤ ਜ਼ਿਆਦਾ ਹੈ ।

6. ਬਾਣੀ ਵਿਚ ਸ਼ਬਦਾਂ ਦੇ ਅਰੰਭ ਵਿਚ ਤਾਂ ਇਕ ਤੋਂ ਵਧੇਰੇ ਸੁਰ ਇਕੱਠੇ ਬਹੁਤ ਹੀ

---

9. ਪੰ. 595, ਸੋਰਠਿ ।
10. ਪੰ. 955, ਰਾਮਕਲੀ ।
11. ਪੰ. 595, ਸੋਰਠਿ ।
12. ਪੰ. 951, ਰਾਮ ਕਲੀ ।
13. ਪੰ. 956, ਰਾਮਕਲੀ ।
14. ਪੰ. 993, ਮਾਰੂ
15. ਪੰ. 1014, ਮਾਰੂ

ਘੱਟ ਸ਼ਬਦਾਂ ਵਿਚ ਦਿੱਸਦੇ ਹਨ, ਪਰ ਸ਼ਬਦਾਂ ਦੇ ਅੰਤ ਵਿਚ ਚਾਰ-ਚਾਰ ਸੁਰ ਵੀ ਆਏ ਹਨ। ਹੇਠ ਦਿੱਤੀਆਂ ਪੰਕਤੀਆਂ ਦੇ ਸ਼ਬਦਾਂ 'ਰੋਆਇਆ, ਧਿਆਇਆ, ਵਡਿਆਈਐ,' ਦੇ ਅੰਤ ਵਿਚ ਚਾਰ-ਚਾਰ ਸੁਰ ਹਨ :

ਸਹੰਸਰ ਦਾਨ ਦੇ ਇੰਦ੍ਰ ਰੋਆਇਆ ।।[16]

ਜਿਨੀ ਤੇਰਾ ਨਾਮ ਧਿਆਇਆ ਤਿਨ ਕਉ ਸਦਿ ਮਿਲੇ ।।[17]

ਲਾਲਾ ਗੋਲਾ ਧਣੀ ਕੋ ਕਿਆ ਕਹਉ ਵਡਿਆਈਐ ।।[18]

7. ਅੱਜ ਕੱਲ੍ਹ ਵੀ ਲਗ-ਪਗ ਅਜਿਹੀ ਹੀ ਸਥਿਤੀ ਹੈ। ਸ਼ਬਦਾਂ ਦੇ ਅਰੰਭ ਵਿਚ ਤਾਂ ਇਕ ਤੋਂ ਵਧ ਸੁਰ ਨਹੀਂ ਆਉਂਦੇ, ਪਰ ਅੰਤ ਵਿਚ ਚੌਹ-ਚੌਹ ਸੁਰਾਂ ਵਾਲੇ ਕਈ ਸ਼ਬਦ ਹਨ, ਜਿਵੇਂ 'ਖੁਆਇਆ, ਧੁਆਈਆਂ, ਲਿਆਈਏ, ਆਦਿ।

8. ਗੁਰੂ ਨਾਨਕ ਜੀ ਦੀ ਭਾਸ਼ਾ ਦੀ ਇਕ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਸੰਜੁਗਤ ਵਿਅੰਜਨ ਬਹੁਤ ਘੱਟ ਮਿਲਦੇ ਸਨ। ਅਨੇਕਾਂ ਹੀ ਸ਼ਬਦ ਅਜਿਹੇ ਮਿਲਦੇ ਹਨ ਜਿਨ੍ਹਾਂ ਦੇ ਸੰਸਕ੍ਰਿਤ ਰੂਪ ਵਿਚ ਸੰਜੁਗਤ ਵਿਅੰਜਨ ਮੌਜੂਦ ਸਨ। ਅੱਜ ਕੱਲ੍ਹ ਵੀ ਤਤਸਮ ਰੂਪ ਵਰਤਣ ਦਾ ਜੋਸ਼ ਵਧਦਾ ਜਾ ਰਿਹਾ ਹੈ, ਇਸ ਲਈ ਕਈ ਲੇਖਕ ਆਪਣੀਆਂ ਰਚਨਾਵਾਂ ਵਿਚ ਕਈ ਅਜਿਹੇ ਸੰਜੁਗਤ ਵਿਅੰਜਨ ਵਰਤਣ ਲਗ ਪਏ ਹਨ, ਜਿਹੜੇ ਪ੍ਰਚਲਿਤ ਉਚਾਰਨ ਵਿਚ ਸੰਜੁਗਤ ਨਹੀਂ। ਗੁਰਬਾਣੀ ਵਿਚ ਅਜਿਹੇ ਵਿਅੰਜਨਾਂ ਨੂੰ ਨਿਖੇੜ ਕੇ ਹੀ ਲਿਖਿਆ ਗਿਆ ਹੈ। ਹੇਠਾਂ ਕੁਝ ਉਦਾਹਰਨ ਦਿੱਤੇ ਗਏ ਹਨ :

(ਕ) ਇਕਿ ਰਤਨ ਪਦਾਰਥ ਵਣਜਦੇ ਇਕਿ ਕਚੈ ਦੇ ਵਾਪਾਰਾ ।।[19]

'ਰਤਨ' ਤੇ 'ਪਦਾਰਥ' ਦੋਵੇਂ ਨਿਖੇੜਵੇਂ ਰੂਪ ਵਿਚ ਵਰਤੇ ਹਨ, ਇਹਨਾਂ ਦੇ ਸੰਸਕ੍ਰਿਤ ਰੂਪ ਹਨ 'ਰਤਨ' ਤੇ 'ਪਦਾਰਥ'।

(ਖ) ਸੁਰਗੈ ਦੀਆਂ ਮੋਹਣੀਆ ਇਸਤਰੀਆਂ ਹੋਵਨਿ ਨਾਨਕ ਸਭੋ ਜਾਉ ।।[20]

ਸ਼ਬਦ ਇਸਤਰੀ ਦਾ ਸੰਸਕ੍ਰਿਤ ਰੂਪ ਤਾਂ ਸਤ੍ਰੀ ਹੈ। ਅੱਜ ਕੱਲ੍ਹ ਲਿਖੀ ਜਾ ਰਹੀ ਪੰਜਾਬੀ ਵਿਚ 'ਇਸਤ੍ਰੀ' ਵਰਤਿਆ ਜਾਂਦਾ ਹੈ, ਪਰ ਗੁਰੂ ਨਾਨਕ ਜੀ ਇਸ ਸ਼ਬਦ ਦਾ, ਉੱਚਾਰਨ ਦੇ ਮੁਤਾਬਿਕ ਠੀਕ ਰੂਪ 'ਇਸਤਰੀ' ਹੀ ਵਰਤ ਰਹੇ ਹਨ।

(ਗ) ਅੱਜ ਕੱਲ੍ਹ ਲਗ-ਪਗ ਸਾਰੇ ਪੰਜਾਬੀ ਲੇਖਕ 'ਪ੍ਰੀਤ' ਹੀ ਲਿਖਦੇ ਹਨ, ਭਾਵੇਂ ਇਸ ਸ਼ਬਦ ਦਾ ਪ੍ਰਚਲਿਤ ਉਚਾਰਨ ਠੀਕ-ਠੀਕ 'ਪ੍ਰੀਤ' ਨਹੀਂ। ਗੁਰੂ ਨਾਨਕ ਦੀ ਬਾਣੀ ਵਿਚ ਵਧੇਰੇ 'ਪਰੀਤ' ਆਇਆ ਹੈ :

ਨਾਨਕ ਗਾਲੀ ਕੂੜੀਆ ਬਾਝੁ ਪਰੀਤਿ ਕਰੇਇ ।।

---

16. ਪੰ. 953, ਰਾਮਕਲੀ।
17. ਪੰ. 989, ਮਾਰੂ
18. ਪੰ. 1010, ਮਾਰੂ।
19. ਪੰ. 140, ਮਾਝ
20. ਪੰ. 142, ਮਾਝ

ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ ।।[21]

ਪਰ ਕਿਤੇ-ਕਿਤੇ 'ਪ੍ਰੀਤਿ' ਵੀ ਮਿਲਦਾ ਹੈ :

ਜਗ ਸਿਉ ਝੂਠ ਪ੍ਰੀਤਿ ਮਨੁ ਬੇਧਿਆ
ਜਨ ਸਿਉ ਵਾਦੁ ਰਚਾਈ ।।[22]

ਅਜਿਹੇ ਹੀ ਹੋਰ ਅਨੇਕਾਂ ਉਦਾਹਰਨ ਦਿੱਤੇ ਜਾ ਸਕਦੇ ਹਨ, ਜਿਨ੍ਹਾਂ ਵਿਚ ਸੰਸਕ੍ਰਿਤ ਦੇ ਸੰਜੁਗਤ ਵਿਅੰਜਨਾਂ ਨੂੰ ਗੁਰੂ ਨਾਨਕ ਜੀ ਨੇ ਨਿਖੇੜਵੇਂ ਰੂਪ ਵਿਚ ਵਰਤਿਆ ਹੈ ।

9. ਵਿਅੰਜਨਾਂ ਵਿਚੋਂ ਙ ਤੇ ਞ ਦੀ ਵਰਤੋਂ ਅੱਜ ਵੀ ਬਹੁਤ ਥੋੜ੍ਹੀ ਹੈ ਤੇ ਬਾਣੀ ਵਿਚ ਵੀ ਬਹੁਤ ਘੱਟ ਮਿਲਦੀ ਹੈ, ਪਰ ਇਹ ਦੋਵੇਂ ਨਾਸਿਕੀ ਵਿਅੰਜਨ ਵਰਤੇ ਜ਼ਰੂਰ ਗਏ ਹਨ ।

10. 'ੜ' ਇਕ ਅਜਿਹਾ ਵਿਅੰਜਨ ਹੈ, ਜਿਸ ਦੀ ਵਰਤੋਂ ਨਾਨਕ-ਬਾਣੀ ਵਿਚ ਅਜੋਕੀ ਪੰਜਾਬੀ ਨਾਲੋਂ ਬਹੁਤ ਵਧੇਰੇ ਹੈ। ਇਹ ਵਿਅੰਜਨ ਛੁਟੱਪਣ, ਆਜਜ਼ੀ, ਸਨੇਹ ਆਦਿ ਪ੍ਰਗਟ ਕਰਨ ਲਈ ਨਾਵਾਂ, ਕਿਰਿਆਵਾਂ, ਵਿਸ਼ੇਸ਼ਣਾਂ ਆਦਿ ਨਾਲ ਜੋੜਿਆ ਗਿਆ ਹੈ। ਕੁੱਝ ਉਦਾਹਰਨ ਵੇਖੇ ਜਾ ਸਕਦੇ ਹਨ :

ਫਾਥਾ ਚੁਗੈ ਨਿਤ ਚੋਗੜੀ
ਗਲਿ ਬੰਧੁ ਵਿਗਾੜੀ ।।[23]
ਮੈਗਲਿ ਅਉਗਣ ਮੁਠੜੀ
ਬਿਨੁ ਪਿਰ ਝੂਰਿ ਮਰਾਉ ।।[24]
ਕਿਤੀ ਚਖਉ ਸਾਡੜੇ ਕਿਤੀ ਵੇਸ ਕਰੇਉ ।।[25]
ਪੇਈਅੜੈ ਡੋਹਾਗਣੀ ਸਾਹੁਰੜੈ ਕਿਉ ਜਾਉ ।।[26]

'ਚੋਗੜੀ, ਮੁਠੜੀ, ਸਾਡੜੇ, ਪੇਈਅੜੇ, ਸਾਹੁਰੜੇ' ਵਿਚ ਅੱਜ ਅਸੀਂ 'ੜ' ਨਹੀਂ ਵਰਤਦੇ। ਪਰ ਸਿੰਧੀ ਤੇ ਮੁਲਤਾਨੀ ਦੇ ਕੁੱਝ ਹਿੱਸਿਆਂ ਵਿਚ 'ੜ' ਦੀ ਅਜਿਹੀ ਵਰਤੋਂ ਅੱਜ ਵੀ ਪ੍ਰਚਲਿਤ ਹੈ।

11. ਅੱਧ-ਸੁਰ 'ਯ' ਦੀ ਨਾਨਕ ਬਾਣੀ ਵਿਚ ਲਗ-ਪਗ ਅਣਹੋਂਦ ਹੀ ਹੈ। ਸ਼ਬਦਾਂ ਦੇ ਅਰੰਭ ਵਿਚ ਇਹ ਕਿਤੇ ਨਹੀਂ ਮਿਲਦਾ। ਵਿਚਾਲੇ ਜਾ ਅੰਤ ਵਿਚ 'ਪੈਯਾ, ਦਯ' ਆਦਿ ਬਹੁਤ ਹੀ ਥੋੜ੍ਹੇ ਸ਼ਬਦਾਂ ਵਿਚ 'ਯ' ਵਰਤਿਆ ਦਿੱਸਦਾ ਹੈ। ਵਾਸਤਵ ਵਿਚ ਯ ਪਾਲੀ ਦੇ ਸਮੇਂ ਹੀ ਪ੍ਰਚਲਿਤ ਭਾਸ਼ਾ ਵਿਚੋਂ ਖ਼ਤਮ ਹੋ ਗਿਆ ਸੀ, ਅਰੰਭਿਕ 'ਯ' ਤਾਂ 'ਜ' ਵਿਚ ਬਦਲ ਗਿਆ ਸੀ, ਤੇ ਵਿਚਾਲੇ ਦਾ ਵਧੇਰੇ ਕਰਕੇ ਸੁਰ ਬਣ ਗਿਆ ਸੀ। ਗੁਰੂ ਨਾਨਕ ਜੀ ਦੀ ਬੋਲੀ ਵਿਚ ਵੀ

21. ਪੰ. 590
22. ਪੰ. 596, ਸੋਰਠਿ।
23. ਪੰ. 1011, ਮਾਰੂ।
24. ਪੰ. 1014, ਮਾਰੂ।
25. ਪੰ. 1015, ਮਾਰੂ।
26. ਪੰ. 1014, ਮਾਰੂ।

'ਜੁਗ, ਜਗ, ਜੋਗੀ' ਆਦਿ ਸ਼ਬਦਾਂ ਦਾ ਅਰੰਭਿਕ 'ਜ' ਸੰਸਕ੍ਰਿਤ ਦੇ 'ਯ' ਤੋਂ ਹੀ ਬਣਿਆ ਹੈ।

ਅਜੋਕੇ ਠੇਠ ਉਚਾਰਨ ਵਿਚ ਵੀ 'ਯ' ਬਹੁਤ ਘੱਟ ਮਿਲਦਾ ਹੈ, ਪਰ ਇਸ ਦੀ ਵਰਤੋਂ ਅਵੱਸ਼ ਹੀ ਹੋਣ ਲਗ ਪਈ ਹੈ।

12. ਗੁਰੂ ਨਾਨਕ ਜੀ ਦੀ ਬੋਲੀ ਦਾ ਅਜੋਕੀ ਪੰਜਾਬੀ ਨਾਲੋਂ ਸਭ ਤੋਂ ਵੱਡਾ ਫ਼ਰਕ ਅਨੁਨਾਸਿਕਤਾ ਦੀ ਵਰਤੋਂ ਵਿਚ ਹੈ। ਬਾਣੀ ਵਿਚ, ਅੱਜ ਦੇ ਮੁਕਾਬਲੇ, ਅਨੁਨਾਸਿਕਤਾ ਬਹੁਤ ਘੱਟ ਹੈ। ਅਨੇਕਾਂ ਹੀ ਅਜਿਹੇ ਸ਼ਬਦ ਤੇ ਵਿਆਕਰਨਿਕ ਰੂਪ ਹਨ ਜਿਨ੍ਹਾਂ ਵਿਚ ਅੱਜ ਅਸੀਂ ਅਨੁਨਾਸਿਕੀ ਸੁਰ ਉਚਾਰਦੇ ਹਾਂ, ਪਰ ਬਾਣੀ ਵਿਚ ਇਹ ਸੁਰ ਮੌਖਿਕ (ਅਨੁਨਾਸਿਕਤਾ ਰਹਿਤ) ਹਨ। ਸਲੋਕਾ, ਚੰਗਿਆਈਆ, ਬੁਰਾਈਆਂ, ਗਲੀ ਆਦਿ ਸ਼ਬਦਾਂ ਦਾ ਅੰਤਿਮ ਸੁਰ ਅੱਜ ਅਸੀਂ ਅਨੁਨਾਸਿਕੀ ਉਚਾਰਦੇ ਤੇ ਲਿਖਦੇ ਹਾਂ, ਪਰ ਬਾਣੀ ਵਿਚ ਇਸ ਉੱਤੇ ਬਿੰਦੀ ਨਹੀਂ ਲਾਈ ਗਈ।

ਇਸ ਸੰਬੰਧ ਵਿਚ ਇਹ ਭੁਲੇਖਾ ਨਹੀਂ ਹੋਣਾ ਚਾਹੀਦਾ ਕਿ ਅਜਿਹੇ ਸ਼ਬਦਾਂ ਦੇ ਉਚਾਰਨ ਵਿਚ ਤਾਂ ਓਦੋਂ ਵੀ ਅਨੁਨਾਸਿਕਤਾ ਸੀ, ਪਰ ਇਹ ਲਿਖਿਤ ਵਿਚ ਅੰਕਿਤ ਨਹੀਂ ਕੀਤੀ ਗਈ। ਗੁਰਮੁਖੀ ਲਿਪੀ ਵਿਚ ਬਿੰਦੀ ਤੇ ਟਿੱਪੀ ਦੋਵੇਂ ਹੀ ਮੌਜੂਦ ਸਨ ਅਤੇ ਦੋਹਾਂ ਦੀ ਵਰਤੋਂ ਬਾਣੀ ਵਿਚ ਕੀਤੀ ਗਈ ਹੈ। ਇਸ ਲਈ ਜਿਹੜੇ ਸੁਰ ਉੱਤੇ ਬਿੰਦੀ ਜਾਂ ਟਿੱਪੀ ਨਹੀਂ ਲਾਈ ਗਈ ਉਹ ਓਦੋਂ ਅਨੁਨਾਸਕੀ ਨਹੀਂ ਸੀ। ਅਸਲ ਵਿਚ ਪਿਛੇ ਦੋ ਢਾਈ ਸੌ ਸਾਲਾਂ ਤੋਂ ਪੰਜਾਬੀ ਵਿਚ ਅਨੁਨਾਸਿਕਤਾ ਵਧਦੀ ਆਈ ਹੈ। ਹੋਰਨਾਂ ਪੁਰਾਣੀਆਂ ਲਿਖਤਾਂ ਤੋਂ ਉਦਾਹਰਨ ਲੈ ਕੇ ਵੀ ਇਸ ਪੱਖ ਨੂੰ ਸਿੱਧ ਕੀਤਾ ਜਾ ਸਕਦਾ ਹੈ। ਸਾਡਾ ਪੜਨਾਂਵ 'ਮੈਂ' ਸੰਸਕ੍ਰਿਤ 'ਮਯਾ' ਤੋਂ ਬਣਿਆ ਹੈ। ਪ੍ਰਾਕ੍ਰਿਤਾਂ ਵਿਚ ਇਸ ਦੇ ਰੂਪ 'ਮਈ', 'ਮਏ' ਆਦਿ ਸਨ, ਪੰਜਾਬੀ ਤਕ ਪੁਜਦੇ 'ਮੈਂ' ਹੋ ਗਿਆ। ਇਹਨਾਂ ਵਿਚੋਂ ਕਿਸੇ ਵੀ ਰੂਪ ਦਾ ਅੰਤਿਮ ਸੁਰ ਨਾਸਿਕੀ ਨਹੀਂ ਸੀ। ਇਸੇ ਲਈ ਹੀ ਬਾਣੀ ਵਿਚ ਵੀ 'ਮੈ' ਲਿਖਿਆ ਗਿਆ ਹੈ। ਪਰ ਅੱਜ ਅਸੀਂ 'ਮੈਂ' ਹੀ ਬੋਲਦੇ ਤੇ ਲਿਖਦੇ ਹਾਂ। 'ਤੂੰ' ਦਾ ਵਿਕਾਸ 'ਤ੍ਵਯਾ' ਤੋਂ ਹੋਇਆ ਹੈ। ਇਸ ਦੇ ਪ੍ਰਕ੍ਰਿਤਾਂ ਰੂਪਾਂ ਵਿਚ ਵੀ ਨਾਸਿਕਤਾ ਨਹੀਂ ਸੀ। ਅੱਜ ਇਸ ਦਾ ਆਖ਼ਰੀ ਸੁਰ ਪੰਜਾਬੀ ਵਿਚ ਨਾਸਿਕੀ ਹੋ ਚੁੱਕਾ ਹੈ, ਅਸੀਂ 'ਤੂੰ' ਹੀ ਉਚਾਰਦੇ ਤੇ ਲਿਖਦੇ ਹਾਂ। ਬਾਣੀ ਵਿਚ 'ਤੂੰ' ਤੇ 'ਤੂ' ਦੋਵੇਂ ਰੂਪ ਮਿਲਦੇ ਹਨ, ਜਿਸ ਦਾ ਭਾਵ ਇਹ ਹੈ ਕਿ ਓਦੋਂ ਇਸ ਪੜਨਾਂਵ ਦਾ ਰੂਪ ਨਾਸਿਕੀ ਬਣ ਰਿਹਾ ਸੀ, ਕੁੱਝ ਲੋਕ 'ਤੂੰ' ਕਹਿੰਦੇ ਸਨ, ਤੇ ਕੁੱਝ ਅਜੇ 'ਤੂ' ਹੀ ਉਚਾਰਦੇ ਸਨ। ਹਿੰਦੀ, ਉਰਦੂ ਵਿਚ ਇਸ ਦਾ ਰੂਪ ਅੱਜ ਕੱਲ੍ਹ ਵੀ 'ਤੂ' ਹੀ ਹੈ।

ਅਸਲ ਵਿਚ ਅੱਜ ਵੀ ਪੰਜਾਬੀ ਵਿਚ ਅਨੁਨਾਸਿਕਤਾ ਵਧਦੀ ਜਾ ਰਹੀ ਹੈ। ਦਸਾਂ ਪੰਜਾਬੀਆਂ ਤੋਂ "ਮੈਂ ਇਕ ਪੈਂਟ ਸਿਵਾਈ" ਦਾ ਉਚਾਰਨ ਕਰਵਾਓ। ਉਹਨਾਂ ਵਿਚੋਂ ਕੁੱਝ ਅੰਤਲੇ ਸ਼ਬਦਾਂ ਦਾ ਉਚਾਰਨ 'ਸਿਵਾਈਂ' ਕਰਨਗੇ, ਕੁੱਝ 'ਸਿੰਵਾਈਂ' ਅਰਥਾਤ ਸਾਰੇ ਸੁਰ ਨਾਸਿਕੀ ਬਣਾ ਕੇ ਉਚਾਰਨਗੇ, ਤੇ ਕੁੱਝ 'ਸਿਵਾਈ' ਵੀ ਕਹਿਣਗੇ। ਵਿਆਕਰਨ ਦੇ ਪੱਖ ਤੋਂ ਇਸ ਵਿਚ ਨਾਸਿਕੀ ਸੁਰ ਕੋਈ ਵੀ ਨਹੀਂ ਹੋਣਾ ਚਾਹੀਦਾ, ਕਿਉਂਕਿ ਇਸ ਦਾ ਵਿਆਕਰਨਿਕ ਦਰਜਾ 'ਲਿਖਵਾਈ, ਪੜ੍ਹਵਾਈ, ਰਖਵਾਈ, ਕਰਵਾਈ' ਵਾਲਾ ਹੀ ਹੈ। ਜੇ ਇਹਨਾਂ ਕਿਰਿਆ ਰੂਪਾਂ ਵਿਚ

ਨਾਸਿਕਤਾ ਨਹੀਂ ਤਾਂ 'ਸਿਵਾਈ' ਵਿਚ ਵੀ ਨਹੀਂ ਹੋਣੀ ਚਾਹੀਦੀ। ਪਰ ਇਹ ਆ ਰਹੀ ਹੈ, ਤੇ ਸੰਭਵ ਹੈ ਕਿ ਹੋਰ ਪੰਜਾਹ ਵਰ੍ਹਿਆਂ ਨੂੰ ਸ਼ੁੱਧ ਉਚਾਰਨ 'ਸਿਵਾਈ' ਜਾਂ ਸਿੰਵਾਂਈ ਹੀ ਸਮਝਿਆ ਜਾਏ।

'ਬਣਾਈ, ਬਣਵਾਈ, ਉਣਾਈ, ਉਣਵਾਈ; ਸੁਣਾਇਆ, ਸੁਣਵਾਇਆ, ਤਣਾਇਆ ਤਣਵਾਇਆ' ਆਦਿ ਦੇ ਉਚਾਰਨ ਵਿਚ ਵੀ ਕਈ ਪੰਜਾਬੀ ਬੋਲਣ ਵਾਲੇ ਅੰਤਿਮ ਸੁਰ, ਨਾਸਿਕੀ ਕਰ ਦਿੰਦੇ ਹਨ, ਭਾਵੇਂ ਵਿਆਕਰਨ ਦੇ ਆਧਾਰ ਉੱਤੇ ਸਾਰੇ ਹੀ ਸੁਰ ਅੰਤਿਮ ਸੁਰ ਸਮੇਤ ਮੌਖਿਕ (ਨਾਸਿਕਤਾ ਰਹਿਤ) ਹੋਣੇ ਚਾਹੀਦੇ ਹਨ।

ਇਹ ਲੰਮੀ ਵਿਆਖਿਆ ਇਹ ਸਿੱਧ ਕਰਨ ਲਈ ਦਿੱਤੀ ਗਈ ਹੈ ਕਿ ਪਿਛਲੀਆਂ ਦੋਂਹ ਤਿੰਨਾਂ ਸਦੀਆਂ ਤੋਂ ਪੰਜਾਬੀ ਵਿਚ ਨਾਸਿਕਤਾ ਵਧਦੀ ਆਈ ਹੈ, ਤੇ ਅਜੇ ਵੀ ਵਧਦੀ ਜਾ ਰਹੀ ਹੈ। ਅਤੇ ਕਈਆਂ ਸ਼ਬਦ-ਰੂਪਾਂ ਵਿਚ ਜਿੱਥੇ ਅੱਜ ਅਸੀਂ ਨਾਸਿਕੀ ਸੁਰ ਉਚਾਰਦੇ ਹਾਂ, ਪਰ ਬਾਣੀ ਵਿਚ ਨਾਸਿਕਤਾ ਅੰਕਿਤ ਨਹੀਂ ਕੀਤੀ ਗਈ, ਉਸ ਸਮੇਂ ਦੇ ਉਚਾਰਨ ਅਨੁਸਾਰ ਅਜਿਹੇ ਸੁਰ ਨਾਸਿਕੀ ਨਹੀਂ ਸਨ।

ਹੇਠਾਂ ਕੁੱਝ ਵਿਆਕਰਨਿਕ ਰੂਪ ਦਿੱਤੇ ਗਏ ਹਨ, ਜਿਹੜੇ ਅੱਜ ਨਾਸਿਕੀ ਉਚਾਰਨ ਵਾਲੇ ਹੋ ਚੁੱਕੇ ਹਨ, ਪਰ ਗੁਰੂ ਨਾਨਕ ਜੀ ਦੀ ਬੋਲੀ ਵਿਚ ਇਹ ਨਾਸਿਕੀ ਨਹੀਂ ਹਨ।

(ਕ) ਇਸਤ੍ਰੀ ਲਿੰਗ ਬਹੁ-ਵਚਨ ਨਾਵਾਂ ਤੇ ਵਿਸ਼ੇਸ਼ਣਾਂ ਦੇ ਅੰਤ ਵਿਚ ਅੱਜ ਨਾਸਿਕੀ ਸੁਰ 'ਆਂ' ਆਉਂਦਾ ਹੈ, ਪਰ ਨਾਨਕ ਬਾਣੀ ਵਿਚ ਇਹ ਮੌਖਿਕ ਅਰਥਾਤ 'ਆ' ਹੈ :

ਸਭਿ ਸਤ ਸਭਿ ਤਪ ਸਭਿ ਚੰਗਿਆਈਆਂ ।।[27]

ਨਾਨਕ ਗਾਲੀ ਕੂੜੀਆ ਬਾਝੁ ਪਰੀਤਿ ਕਰੇਇ ।।[28]

ਕੇਤੀਆ ਕੰਨ ਕਹਾਣੀਆ ਕੇਤੇ ਬੇਦ ਬੀਚਾਰ ।।[29]

ਚੰਗਿਆਈਆਂ, ਕਹਾਣੀਆ, ਨਾਂਵ ਹਨ, ਤੇ ਕੂੜੀਆਂ, ਕੇਤੀਆ, ਵਿਸ਼ੇਸ਼ਣ। ਅਜੋਕੇ ਉਚਾਰਨ ਅਨੁਸਾਰ ਇਹਨਾਂ ਸਾਰਿਆਂ ਦਾ ਅੰਤਿਮ '-ਆ' ਨਾਸਿਕੀ ਹੋਣਾ ਚਾਹੀਦਾ ਸੀ, ਪਰ ਇਥੇ ਮੌਖਿਕ ਹੈ।

'ਗਾਲੀ' ਮੁਲਤਾਨੀ ਦਾ ਨਾਂਵ ਹੈ, ਇਸ ਦਾ ਅਜੋਕਾ ਉਚਾਰਨ ਵੀ ਗਾਲੀਂ ਹੈ।

(ਖ) ਇਸਤ੍ਰੀ ਲਿੰਗ, ਬਹੁ-ਵਚਨ, ਵਰਤਮਾਨ ਤੇ ਭੂਤ ਕ੍ਰਿਦੰਤ ਦਾ ਅੰਤਿਮ '-ਆ' ਵੀ ਅੱਜ ਕੱਲ੍ਹ ਨਾਸਿਕੀ ਹੈ, ਪਰ ਬਾਣੀ ਵਿਚ ਮੌਖਿਕ ਹੈ :

ਮਹਲਾ ਅੰਦਰਿ ਹੋਦੀਆ ਹੁਣ ਬਹਣਿ ਨ ਮਿਲਨਿ ਹਦੂਰਿ ।।

ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸ ।।

ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸ ।।.....

---

27. ਪੰ. 9, ਸੋਦਰ।
28. ਪੰ. 590, ਵਡਹੰਸ।
29. ਪੰ. 464, ਆਸਾ।

ਇਕ ਲਖੁ ਲਹਨਿ ਬਹਿਠੀਆ ਲਖੁ ਲਹਨਿ ਖੜੀਆ
ਗਰੀ ਛੁਹਾਰੇ ਖਾਂਦੀਆਂ ਮਾਣਨਿ ਸੇਜੜੀਆ ।।[30]

ਇਥੇ 'ਹੋਦੀਆ' ਤੇ 'ਖਾਂਦੀਆਂ' ਵਰਤਮਾਨ ਕ੍ਰਿਦੰਤ ਹਨ; ਤੇ 'ਵਿਆਹੀਆ, ਆਈਆ, ਬਹਿਠੀਆ, ਖੜੀਆ' ਭੂਤ ਕ੍ਰਿਦੰਤ। ਇਹਨਾਂ ਦਾ ਅੰਤਿਮ '-ਆ' ਬਿਨਾਂ ਬਿੰਦੀ ਦੇ ਹੈ, ਪਰ ਅੱਜ ਕੱਲ੍ਹ ਇਹ ਨਾਸਿਕੀ ਹੋ ਚੁੱਕਾ ਹੈ, ਅਸੀਂ ਹੁਣ 'ਹੋਂਦੀਆਂ, ਖਾਂਦੀਆਂ, ਆਈਆਂ, ਖੜੀਆਂ' ਆਦਿ ਉਚਾਰਨ ਕਰਦੇ ਹਾਂ।

(ਗ) ਪੁਲਿੰਗ ਨਾਵਾਂ ਦੇ ਬਹੁ-ਵਚਨ ਦੇ ਤਿਰਛੇ ਰੂਪ (ਸੰਬੰਧਕੀ ਰੂਪ) (Oblique form) ਦੇ ਅੰਤ ਵਿਚ ਅੱਜ ਕੱਲ੍ਹ '-ਆਂ' ਆਉਂਦਾ ਹੈ, ਜਿਵੇਂ 'ਘੋੜਿਆਂ, ਮੁੰਡਿਆਂ'। ਅਜਿਹੇ ਨਾਂਵ ਰੂਪਾਂ ਦੇ ਨਾਲ ਆਉਣ ਵਾਲੇ ਵਿਸ਼ੇਸ਼ਣ ਦੇ ਅੰਤ ਵਿਚ ਵੀ ਅੱਜ ਕੱਲ੍ਹ '-ਆਂ' ਆਉਂਦਾ ਹੈ, ਜਿਵੇਂ 'ਕਾਲਿਆਂ ਘੋੜਿਆਂ', 'ਸਾਰਿਆਂ ਮੁੰਡਿਆਂ'। ਪਰ ਨਾਨਕ ਬਾਣੀ ਵਿਚ ਇਸ ਸੁਰ ਦੇ ਨਾਸਿਕੀ ਤੇ ਮੌਖਿਕ ਦੋਵੇਂ ਰੂਪ ਮਿਲਦੇ ਹਨ :

ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ ।।
ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਂਹ ।।[31]
ਏਨਾ ਜੰਤਾ ਕੈ ਵਸਿ ਕਿਛੁ ਨਾਹੀ ।।
ਤੁਧੁ ਵੇਕੀ ਜਗਤੁ ਉਪਾਇਆ ।।[32]
ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ ।।
ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ ।।
ਛੋਡੀਲੇ ਪਾਖੰਡਾ। ਨਾਮਿ ਲਇਐ ਜਾਹਿ ਤਰੰਦਾ ।।[33]
ਸਭਨਾ ਜੀਆ ਕਾ ਇਕੁ ਦਾਤਾ ਸੋ ਮੈਂ ਵਿਸਰਿ ਨ ਜਾਈ ।।[34]

ਉਪਰੋਕਤ ਪੰਕਤੀਆਂ ਵਿਚ 'ਪੁਰਖਾਂ, ਬਿਰਖਾਂ, ਤੀਰਥਾਂ, ਤਟਾਂ, ਮੇਘਾਂ, ਖੇਤਾਂਹ, ਦੀਪਾਂ, ਲੋਆਂ, ਮੰਡਲਾਂ, ਖੰਡਾਂ, ਵਰਭੰਡਾਂਹ ਤੇ ਮਲੇਛਾਂ' ਪੁਲਿੰਗ, ਬਹੁ ਵਚਨ, ਨਾਵਾਂ ਦੇ ਤਿਰਛੇ ਰੂਪ ਹਨ ਅਤੇ ਇਹਨਾਂ ਦੇ ਅੰਤ ਵਿਚ, ਅਜੋਕੇ ਉਚਾਰਨ ਵਾਂਗੂੰ, ਨਾਸਿਕੀ ਸੁਰ ਆਇਆ ਹੈ। ਇਸੇ ਹੀ ਵਿਆਕਰਨਿਕ ਸ਼੍ਰੇਣੀ ਦੇ ਨਾਂਵ 'ਜੰਤਾ, ਤੁਰਕਾ, ਪਾਖੰਡਾ ਤੇ ਜੀਆ' ਹਨ। ਪਰ ਇਹਨਾਂ ਦਾ ਅੰਤਿਮ ਸੁਰ '-ਆ' ਅਰਥਾਤ ਮੌਖਿਕ ਹੈ। 'ਏਨਾ ਤੇ ਸਭਨਾ' ਵਿਸ਼ੇਸ਼ਣ ਹਨ, ਜਿਨ੍ਹਾਂ ਦਾ ਅੰਤਿਮ ਸੁਰ ਮੌਖਿਕ ਹੀ ਹੈ।

ਉਪਰੋਕਤ ਉਦਾਹਰਨਾਂ ਤੋਂ ਜਾਪਦਾ ਹੈ ਕਿ ਪੁਲਿੰਗ, ਬਹੁ-ਵਚਨ ਨਾਵਾਂ ਦੇ ਤਿਰਛੇ ਰੂਪ

30. ਪੰ. 417, ਆਸਾ।
31. ਪੰ. 467, ਆਸਾ।
32. ਪੰ. 469, ਆਸਾ।
33. ਪੰ. 417, ਆਸਾ।
34. ਪੰ. 2, ਜਪੁਜੀ।

ਦਾ ਉਚਾਰਨ ਓਦੋਂ ਕਈ ਪੰਜਾਬੀ ਨਾਸਿਕੀ ਕਰਨ ਲਗ ਪਏ ਸਨ, ਪਰ ਇਸਤ੍ਰੀ ਲਿੰਗ, ਬਹੁ ਵਚਨ ਨਾਵਾਂ ਦਾ ਉਚਾਰਨ ਅਜੇ ਮੌਖਿਕ ਹੀ ਸੀ।

(ਘ) ਨਾਵਾਂ ਦੇ ਅਪਾਦਾਨ ਕਾਰਕ (ablative case) ਦਾ ਅੰਤਿਮ ਸੁਰ ਅੱਜ ਕੱਲ੍ਹ ਪੰਜਾਬੀ ਦੀ ਹਰ ਉਪ-ਭਾਸ਼ਾ ਵਿਚ ਨਾਸਿਕੀ ਹੋ ਚੁਕਾ ਹੈ, ਪਰ ਗੁਰੂ ਨਾਨਕ ਜੀ ਦੀ ਬਾਣੀ ਵਿਚ ਇਹ ਮੌਖਿਕ ਹੈ:

ਅਵਿਗਤੋ ਨਿਰਮਾਇਲੁ ਉਪਜੇ ਨਿਰਗੁਣ ਤੇ ਸਰਗੁਣੁ ਥੀਆ ।।[35]
ਸਾਚੌ ਉਪਜੈ ਸਾਚਿ ਸਮਾਵੈ ਸਾਚੇ ਸੂਚੇ ਏਕ ਮਇਆ ।।
ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰ ।।[36]

'ਅਵਿਗਤੋ, ਸਾਚੌ, ਮੁਹੌ' ਅਪਾਦਾਨ ਕਾਰਕ ਦੇ ਰੂਪ ਹਨ। ਇਥੇ ਇਹਨਾਂ ਦਾ ਅੰਤਿਮ ਸੁਰ ਮੌਖਿਕ ਹੈ, ਪਰ ਹੁਣ ਇਹ ਨਾਸਿਕੀ ਹੋ ਚੁੱਕਾ ਹੈ। ਅਜਿਹੇ ਸ਼ਬਦਾਂ ਦਾ ਅਜੋਕਾ ਉਚਾਰਨ–'ਸੱਚੋਂ, ਮੂੰਹੋਂ' ਆਦਿ ਹੈ।

ਗੁਰੂ ਨਾਨਕ ਜੀ ਦੀ ਬੋਲੀ ਦੇ ਆਧੁਨਿਕ ਪੰਜਾਬੀ ਨਾਲੋਂ ਅਨੁਨਾਸਿਕਤਾ ਸੰਬੰਧੀ ਫ਼ਰਕ ਦੇ ਇਹ ਕੇਵਲ ਕੁੱਝ ਉਦਾਹਰਨ ਹਨ। ਹੋਰ ਵੀ ਬਹੁਤ ਸਾਰੇ ਵਿਆਕਰਨਿਕ ਰੂਪ ਤੇ ਸ਼ਬਦ-ਰੂਪ ਹਨ ਜੋ ਅੱਜ ਕੱਲ੍ਹ ਨਾਸਿਕੀ ਹੋ ਚੁੱਕੇ ਹਨ, ਪਰ ਨਾਨਕ ਬਾਣੀ ਵਿਚ ਮੌਖਿਕ ਹਨ।

ਨਾਨਕ ਬਾਣੀ ਦੀ ਧੁਨੀ-ਵਿਉਂਤ ਦੀ ਸੰਖਿਪਤ ਵਿਆਖਿਆ ਵਿਚ ਇਸ ਭਾਸ਼ਾ ਦੇ ਅਜੋਕੀ ਪੰਜਾਬੀ ਨਾਲੋਂ ਮੋਟੇ-ਮੋਟੇ ਫ਼ਰਕ ਇਹ ਨਿਕਲੇ ਹਨ :

(ਕ) ਸੁਰ ਐ ਦੀ ਵਰਤੋਂ-ਮਾਤ੍ਰਾ (frequency) ਨਾਨਕ ਬਾਣੀ ਵਿਚ ਅੱਜ ਨਾਲੋਂ ਬਹੁਤ ਜ਼ਿਆਦਾ ਹੈ, ਅਤੇ 'ਔ' ਦੀ ਵਰਤੋਂ ਮਾਤ੍ਰਾ ਬਹੁਤ ਹੀ ਥੋੜ੍ਹੀ ਹੈ।

(ਖ) ਨਾਨਕ-ਬਾਣੀ ਵਿਚ ਹ੍ਰਸ੍ਵ ਸੁਰ ਬਹੁਤ ਜ਼ਿਆਦਾ ਮਿਲਦੇ ਹਨ, ਖ਼ਾਸ ਕਰਕੇ ਸ਼ਬਦਾਂ ਦੇ ਅੰਤ ਵਿਚ ਹੀ ਹਸ੍ਵ ਸੁਰ ਆਮ ਵਰਤੇ ਗਏ ਹਨ। ਅੱਜ ਕੱਲ੍ਹ ਅੰਤ ਵਿਚ ਹ੍ਰਸ੍ਵ ਸੁਰ ਨਹੀਂ ਉਚਾਰੇ ਜਾਂਦੇ।

(ਗ) ਗੁਰੂ ਨਾਨਕ ਜੀ ਦੀ ਬੋਲੀ ਵਿਚ ਦੁਸੰਧੀ ਸੁਰ ਅੱਜ ਨਾਲੋਂ ਬਹੁਤ ਜ਼ਿਆਦਾ ਹਨ।

(ਘ) ਵਿਅੰਜਨਾਂ ਵਿਚੋਂ 'ੜ' ਦੀ ਵਰਤੋਂ ਬਾਣੀ ਵਿਚ ਅੱਜ ਨਾਲੋਂ ਬਹੁਤ ਵਧੇਰੇ ਹੈ। 'ਯ' ਦੀ ਵਰਤੋਂ ਨਾਂਹ ਹੋਣ ਦੇ ਬਰਾਬਰ ਹੀ ਹੈ।

(ਙ) ਬਾਣੀ ਦੀ ਭਾਸ਼ਾ ਵਿਚ ਅਨੁਨਾਸਿਕਤਾ ਅਜੋਕੀ ਪੰਜਾਬੀ ਨਾਲੋਂ ਬਹੁਤ ਹੀ ਘੱਟ ਹੈ।

---

35. ਪੰ. 940, ਰਾਮਕਲੀ।
36. ਪੰ. 2, ਜਪੁਜੀ।

# ਗੁਰੂ ਨਾਨਕ ਦੇਵ ਜੀ ਦੀ ਭਾਸ਼ਾ ਵਿਚ ਅਰਬੀ-ਫ਼ਾਰਸੀ ਸ਼ਬਦਾਵਲੀ

ਅਰਬੀ-ਫ਼ਾਰਸੀ ਸ਼ਬਦ ਅੱਜ ਤੋਂ ਕੋਈ ਇਕ ਹਜ਼ਾਰ ਸਾਲ ਪਹਿਲਾਂ ਪੰਜਾਬੀ ਵਿਚ ਰਲਨੇ ਸ਼ੁਰੂ ਹੋ ਗਏ ਸਨ। ਪੰਜਾਬ ਦਾ ਕਾਫੀ ਵੱਡਾ ਇਲਾਕਾ ਮਹਿਮੂਦ ਗਜ਼ਨਵੀ ਦੇ ਰਾਜ ਵਿਚ ਸ਼ਾਮਲ ਸੀ। ਇਸੇ ਸਮੇਂ ਤੋਂ ਪੰਜਾਬ ਵਿਚ ਇਸਲਾਮ ਦਾ ਪ੍ਰਚਾਰ ਵੀ ਅਰੰਭ ਹੋ ਗਿਆ ਸੀ। ਪਠਾਣ ਹੁਕਮਰਾਨਾ ਦੀ ਬੋਲੀ ਫ਼ਾਰਸੀ ਸੀ, ਜਿਸ ਵਿਚ ਇਸਲਾਮ ਦੀ ਧਾਰਮਿਕ ਭਾਸ਼ਾ ਅਰਬੀ ਦੇ ਵੀ ਅਨੇਕਾਂ ਹੀ ਸ਼ਬਦ ਰਲੇ ਹੋਏ ਸਨ ਪੰਜਾਬੀਆਂ ਦਾ ਸਿੱਧਾ ਸੰਪਰਕ ਤਾਂ ਫ਼ਾਰਸੀ ਬੋਲਦੇ ਪਠਾਣਾਂ ਨਾਲ ਸੀ, ਇਸ ਲਈ ਪੰਜਾਬੀ ਵਿਚ ਵਧੇਰੇ ਸ਼ਬਦ ਫ਼ਾਰਸੀ ਦੇ ਹੀ ਆਏ ਹਨ, ਪਰ ਇਸਲਾਮ ਦੇ ਪ੍ਰਚਾਰ ਕਰਕੇ ਤੇ ਕੁਝ ਸਦੀਆਂ ਵਿੱਚੋ ਪੰਜਾਬ ਦੀ ਬਹੁਤ ਸਾਰੀ ਵਸੋਂ ਦੇ ਮੁਸਲਮਾਨ ਹੋ ਜਾਣ ਕਰਕੇ, ਅਰਬੀ ਦੇ ਵੀ ਕਾਫੀ ਸ਼ਬਦ ਸਾਡੀ ਭਾਸ਼ਾ ਵਿਚ ਮਿਲ ਗਏ। ਜਿਵੇਂ ਉਤੇ ਦਸਿਆ ਗਿਆ ਹੈ, ਖ਼ੁਦ ਫਾਰਸੀ ਵਿਚ ਵੀ ਅਰਬੀ ਦੇ ਚੋਖੇ ਸ਼ਬਦ ਆ ਚੁਕੇ ਸਨ, ਜਿਨ੍ਹਾਂ ਵਿਚੋਂ ਕਈ ਪੰਜਾਬੀ ਤਕ ਵੀ ਪੁਜ ਗਏ।

ਕੇਵਲ ਰਾਜ-ਪ੍ਰਬੰਧ ਜਾਂ ਧਰਮ ਨਾਲ ਸੰਬੰਧਿਤ, ਫਾਰਸੀ-ਅਰਬੀ ਸ਼ਬਦਾਵਲੀ ਹੀ ਪੰਜਾਬੀ ਵਿਚ ਨਹੀਂ ਰਲੀ, ਸਗੋਂ 'ਅਸਮਾਨ' (ਆਸਮਾਨ), ਜ਼ਮੀਨ, ਹਵਾ, ਦਰਖਤ, ਜ਼ਬਾਨ, ਜ਼ੋਰ, ਜ਼ਿਆਦਾ ਆਦਿ ਆਮ ਵਰਤੋਂ ਦੇ ਵੀ ਅਨੇਕਾਂ ਹੀ ਸ਼ਬਦ ਪੰਜਾਬੀ ਵਿਚ ਮਿਲੇ ਹੋਏ ਹਨ ਜਿਨ੍ਹਾਂ ਦੀ ਅੱਜ ਪਛਾਣ ਵੀ ਮੁਸ਼ਕਲ ਹੋ ਗਈ ਹੈ।

ਗੁਰੂ ਨਾਨਕ ਜੀ ਦਾ ਸਮਾਂ ਅੱਜ ਤੋਂ ਕੋਈ ਪੰਜ ਸੌ ਸਾਲ ਪਹਿਲਾ ਸੀ। ਉਦੋਂ ਤਕ ਪੰਜਾਬੀ ਵਿਚ ਫਾਰਸੀ ਅਰਬੀ ਮਿਲਾਵਟ ਹੁੰਦਿਆਂ ਪੰਜ ਸਦੀਆਂ ਹੋ ਗਈਆਂ ਸਨ। ਗੁਰੂ ਸਾਹਿਬ ਦੀ ਬਾਣੀ ਸਧਾਰਨ ਜਨਤਾ ਦੀ ਬੋਲੀ ਵਿਚ ਹੈ। ਇਹ ਜ਼ਰੂਰ ਹੈ ਕਿ ਗੁਰੂ ਜੀ ਜਿਹੋ ਜਿਹੇ ਮਨੁੱਖ ਨਾਲ ਚਰਚਾ-ਵਾਰਤਾ ਕਰਦੇ ਸਨ, ਉਹੋ ਜਿਹੀ ਹੀ ਬੋਲੀ ਵਰਤਦੇ ਸਨ, ਇਸ ਲਈ ਉਨ੍ਹਾਂ ਦੀ ਸਾਰੀ ਬਾਣੀ ਵਿਚ ਫ਼ਾਰਸੀ ਸ਼ਬਦਾਵਲੀ ਦਾ ਰਲਾ ਇਕੋ ਜਿਹਾ ਨਹੀਂ, ਸਿਧ ਗੋਸਟਿ ਵਿਚ ਅਜਿਹੇ ਸ਼ਬਦ ਬਹੁਤ ਘਟ ਹਨ, ਤੇ ਬਾਬਰ ਬਾਣੀ ਵਿਚ ਬਹੁਤ ਵਧੇਰੇ। ਫੇਰ ਵੀ ਗੁਰੂ ਨਾਨਕ ਜੀ ਦੀ ਭਾਸ਼ਾ ਦੇ ਅਧਿਐਨ ਤੋਂ ਇਹ ਜਾਣਿਆ ਜਾ ਸਕਦਾ ਹੈ ਕਿ ਪੰਜ ਸੌ ਸਾਲ ਪੁਰਾਣੀ ਪੰਜਾਬੀ ਵਿਚ ਫਾਰਸੀ-ਅਰਬੀ ਸ਼ਬਦਾਵਲੀ ਦੀ ਕੀ ਸਥਿਤੀ ਸੀ।

ਗੁਰੂ ਨਾਨਕ ਦੀ ਕਾਵਿ-ਰਚਨਾ ਦਾ ਅਰੰਭ ਮੁਗਲਾਂ ਦੇ ਭਾਰਤ ਵਿਚ ਰਾਜ ਸਥਾਪਿਤ ਕਰਨ ਤੋਂ ਕੁਝ ਸਮਾਂ ਪਹਿਲਾਂ ਹੁੰਦਾ ਹੈ। ਮੁਗਲ-ਬਾਦਸ਼ਾਹਾਂ ਦੀ ਮੂਲ ਭਾਸ਼ਾ ਤੁਰਕੀ ਸੀ। ਭਾਵੇਂ ਤੁਰਕੀ ਦਾ ਪ੍ਰਭਾਵ ਮੁਗਲਾਂ ਦੀ ਪਹਿਲੀ ਪੀੜ੍ਹੀ ਦੇ ਨਾਲ ਹੀ ਖ਼ਤਮ ਹੋ ਗਿਆ, ਕਿਉਂਕਿ ਭਾਰਤ

ਵਿਚ ਪੁੱਜ ਕੇ ਮੁਗ਼ਲਾਂ ਨੇ ਵੀ ਪੂਰੀ ਤਰ੍ਹਾਂ ਫ਼ਾਰਸੀ ਹੀ ਅਪਣਾ ਲਈ। ਪਰ ਤੁਰਕੀ ਭਾਸ਼ਾ ਦੇ ਕਈ ਸ਼ਬਦ ਪੰਜਾਬੀ ਤੇ ਹੋਰਨਾਂ ਭਾਰਤੀ ਭਾਸ਼ਾਵਾਂ ਵਿਚ ਜ਼ਰੂਰ ਪੁੱਜ ਗਏ। 'ਸੁਗਾਤ, ਕਲਗ਼ੀ, ਕਾਬੂ, ਕੈਂਚੀ, ਗਲੀਚਾ, ਚਾਕੂ, ਚਿੱਕ ਤੋਪ, ਦਰੋਗਾ, ਬਹਾਦੁਰ, ਲਾਸ਼, ਸਾਰੇ ਹੀ ਤੁਰਕੀ ਸ਼ਬਦ ਹਨ।

ਭਾਸ਼ਾਵਾਂ ਇਕ ਦੂਜੀ ਤੋਂ ਮਾਂਗਵੇਂ ਸ਼ਬਦ ਲੈਂਦੀਆਂ ਹੀ ਰਹਿੰਦੀਆਂ ਹਨ। ਪਰ ਇਸ ਵਿਹਾਰ ਦੀਆਂ ਕੁਝ ਸ਼ਰਤਾਂ ਹਨ :

(ੳ) ਸਭ ਤੋਂ ਵਧੇਰੇ 'ਨਾਂਵ' ਸ਼ਬਦ ਲਏ ਜਾਂਦੇ ਹਨ, ਉਸ ਤੋਂ ਘਟ ਵਿਸ਼ੇਸ਼ਣ ਕਿਰਿਆਵਾਂ ਬਹੁਤ ਘਟ ਲਈਆਂ ਜਾਂਦੀਆਂ ਹਨ। ਕਿਰਿਆ-ਵਿਸ਼ੇਸ਼ਣ ਕੋਈ-ਕੋਈ ਹੀ ਲਿਆ ਜਾ ਸਕਦਾ ਹੈ।

(ਅ) *ਪੜਨਾਂਵ, ਸਹਾਇਕ ਕਿਰਿਆਵਾਂ ਤੇ ਯੋਜਕ ਆਮ ਤੌਰ ਤੇ, ਕੋਈ ਭਾਸ਼ਾ ਮਾਂਗਵੇਂ ਨਹੀਂ ਲੈਂਦੀ। ਵਿਸਮਕ ਤੇ ਸਥਾਨਵਾਚੀ ਕਿਰਿਆ ਵਿਸ਼ੇਸ਼ਣ (ਇਥੇ, ਓਥੇ, ਆਦਿ ਵੀ ਹਰ ਭਾਸ਼ਾ ਆਪਣੇ ਹੀ ਵਰਤਣਾ ਚਾਹੁੰਦੀ ਹੈ।

(ੲ) ਪਰਾਈ ਭਾਸ਼ਾ ਦੀਆਂ ਧੁਨੀਆਂ ਨਹੀਂ ਅਪਣਾਈਆਂ ਜਾਂਦੀਆਂ। ਬਾਹਰੋਂ ਲਏ ਗਏ ਸ਼ਬਦਾਂ ਦਾ ਰੂਪ ਆਪਣੀ ਭਾਸ਼ਾ ਦੀ ਧੁਨੀ-ਵਿਉਂਤ ਅਨੁਸਾਰ ਬਦਲ ਲਿਆ ਜਾਂਦਾ ਹੈ।

(ਸ) ਬੇਗਾਨੀ ਭਾਸ਼ਾ ਦਾ ਵਿਆਕਰਨ ਨਹੀਂ ਅਪਣਾਇਆ ਜਾਂਦਾ। ਮਾਂਗਵੇਂ ਸ਼ਬਦਾਂ ਨੂੰ ਵੀ ਆਪਣੀ ਭਾਸ਼ਾ ਦੇ ਵਿਆਕਰਨ ਦੇ ਅਧੀਨ ਕਰ ਦਿੱਤਾ ਜਾਂਦਾ ਹੈ।

ਅੱਗੇ ਅਸੀਂ ਵੇਖਾਂਗੇ ਕਿ ਗੁਰੂ ਨਾਨਕ ਜੀ ਦੀ ਭਾਸ਼ਾ ਵਿਚ ਵਰਤੀ ਗਈ ਫ਼ਾਰਸੀ-ਅਰਬੀ ਸ਼ਬਦਾਵਲੀ ਭਾਸ਼ਾ ਦੇ ਇਨ੍ਹਾਂ ਸਾਰੇ ਨਿਯਮਾਂ ਦੀ ਪੂਰੀ ਤਰ੍ਹਾਂ ਪਾਲਣਾ ਕਰਦੀ ਹੈ।

ਹੇਠਾਂ ਦੋਹਾਂ ਬਾਣੀਆਂ-ਜਪੁਜੀ ਤੇ ਸਿਧ ਗੋਸ਼ਟਿ ਅਤੇ ਦੋਹਾਂ ਰਾਗਾਂ ਸਿਰੀ ਰਾਗ ਤੇ ਰਾਗ ਤਿਲੰਗ ਵਿਚ ਆਈ ਗੁਰੂ ਨਾਨਕ ਦੀ ਬਾਣੀ ਵਿਚ ਆਏ ਫ਼ਾਰਸੀ-ਅਰਬੀ ਮੂਲ ਦੇ ਸ਼ਬਦਾਂ ਸੰਬੰਧੀ ਕੁਝ ਅੰਕੜੇ ਦਿੱਤੇ ਗਏ ਹਨ। ਇਕ ਸ਼ਬਦ ਭਾਵੇਂ ਕਿੰਨੀ ਵਾਰੀ ਆਇਆ ਹੋਵੇ ਉਹਨੂੰ ਇਕ ਵਾਰੀ ਹੀ ਗਿਣਿਆ ਗਿਆ ਹੈ। ਫਿਰ, ਇਕ ਸ਼ਬਦ ਦੇ ਵੱਖ-ਵੱਖ ਵਿਆਕਰਨਿਕ ਰੂਪਾਂ ਨੂੰ ਵਖਰਾ ਨਹੀਂ ਗਿਣਿਆ ਗਿਆ, ਜਿਵੇਂ ਸ਼ਬਦ 'ਹੁਕਮ' ਦੇ ਜਪੁਜੀ ਵਿਚ ਕਈ ਰੂਪ ਆਏ ਹਨ : 'ਹੁਕਮਿ, ਹੁਕਮੀ, ਹੁਕਮੁ, ਹੁਕਮੈ, ਹੁਕਮ।' ਇਨ੍ਹਾਂ ਸਾਰਿਆਂ ਨੂੰ ਵੀ 'ਇਕ' ਹੀ ਮੰਨ ਕੇ ਗਿਣਤੀ ਕੀਤੀ ਗਈ ਹੈ। ਗਿਣਤੀ ਕਿਉਂਕਿ ਇਕੋ ਵਾਰ ਲਿਖ ਕੇ ਕੀਤੀ ਗਈ ਹੈ, ਇਸ ਲਈ ਛੋਟੀ-ਮੋਟੀ ਭੁਲ ਦੀ ਗੁੰਜਾਇਸ਼ ਹੋ ਸਕਦੀ ਹੈ, ਪਰ ਮੁਖ ਸਿਟੇ ਇਵੇਂ ਹੀ ਰਹਿਣਗੇ।

ਅਰਬੀ-ਫਾਰਸੀ ਸ਼ਬਦਾਂ ਦੀ ਸੰਖਿਆ

ਜਪੁਜੀ 48 39 5 3 1......

ਸਿਧ ਗੋਸਟਿ 22 15 4 2 1.....

---

* ਇਸ ਵਰਗ ਦੀ ਸ਼ਬਦਾਵਲੀ ਨੂੰ 'ਬੰਦ ਸ਼੍ਰੇਣੀ ਦੀ ਸ਼ਬਦਾਵਲੀ'' ਕਿਹਾ ਜਾਂਦਾ ਹੈ, ਕਿਉਂਕਿ ਇਹਦੇ ਵਿਚ ਆਉਣ ਵਾਲੇ ਸ਼ਬਦਾਂ ਦੀ ਗਿਣਤੀ ਲਗ-ਭਗ ਬਾਨਵੀ ਹੁੰਦੀ ਹੈ, ਇਹਦੇ ਵਿਚ ਵਾਧਾ-ਘਾਟਾ ਬਹੁਤ ਘਟ ਹੁੰਦਾ ਹੈ। ਏਸ ਸ਼੍ਰੇਣੀ ਦੇ ਸ਼ਬਦਾਂ ਦੀ ਗਿਣਤੀ ਬਹੁਤ ਥੋੜ੍ਹੀ ਹੁੰਦੀ ਹੈ ਪਰ ਇਨ੍ਹਾਂ ਦੀ ਵਰਤੋਂ ਮਾਤਰਾ ਬਹੁਤ ਜ਼ਿਆਦਾ ਹੈ।

ਸਿਰੀ ਰਾਗੁ 141 117 16 4 2 11

ਰਾਗ ਤਿਲੰਗ 30 25 4 1.......

ਨਮੂਨੇ ਲਈ ਹਰ ਸ਼੍ਰੇਣੀ ਦੇ ਕੁਝ ਸ਼ਬਦ ਹੇਠਾਂ ਦਿੱਤੇ ਗਏ ਹਨ :

ਨਾਂਵ :- ਅਮਰ, ਸਾਹ, (ਸ਼ਾਹ), ਸਾਹਿਬ, ਸਾਬੂਣ, ਸਿਫਤ, ਸੁਲਤਾਨ, ਹੁਕਮ, ਕਰਮ, ਕਾਗਦ, (ਕਾਗ਼ਜ਼), ਕਲਮ (ਕੁਲਮ), ਕੁਦਰਤ (ਕੁਰਦਤ) ਕੁਰਾਣ (ਕੁਰਆਨ), ਕਾਦੀਆਂ (ਕਾਜ਼ੀ ਦਾ ਬਹੁ ਵਚਨ), ਜੋਰ, (ਜ਼ੋਰ), ਜਮਾਤ (ਜਮਾਇਤ) ਦਰਬਾਰ, ਦੀਬਾਣ (ਦੀਵਾਨ), ਪੀਰ, ਫੁਰਮਾਣ (ਫ਼ੁਰਮਾਨ), ਬਖਸੀਸ (ਬਖਸ਼ਸ਼), ਮਾਲ, ਵਖਤ (ਵਕਤ), ਨਦਰ (ਨਜ਼ਰ)

ਵਿਸ਼ੇਸ਼ਣ-ਸਦ, ਸਲਾਮਤਿ (ਸਲਾਮਤ), ਹਰਾਮਖੋਰ (ਹਰਾਮਖੋਰ), ਕਰੀਮ, ਖੁਆਰ, (ਖ਼ਵਾਰ), ਦਾਨਾ, ਪਾਕ ਬੀਨਾ ਬਖਸ਼ਣਹਾਰ, ਰਹੀਮ, ਵੇਪਰਵਾਹ (ਬੇਪਰਵਾਹ) ।

ਕਿਰਿਆਵਾਂ-ਪਸਿੰਦੇ (ਪਸੰਦੀਦਾ ਤੋਂ) ਫੁਰਮਾਏ (ਫਰਮੂਦਨ ਤੋਂ ਬਖਸ (ਬਖ਼ਸ਼ੀਦਨ ਤੋਂ)

ਕਿਰਿਆ ਵਿਸ਼ੇਸ਼ਣ-ਹਦੂਰ/ਹਜ਼ੂਰ (ਹਜ਼ੂਰ) ਦੂਰ ।

ਸੰਬੰਧਕ-ਅੰਦਰ ।

ਵਿਸਮਕ-ਸਾਬਾਸ (ਸ਼ਾਬਾਸ਼) ।

ਵੇਖਣ ਵਾਲੀ ਗੱਲ ਇਹ ਹੈ ਕਿ ਬਾਣੀ ਵਿਚ ਆਏ ਫ਼ਾਰਸੀ ਅਰਬੀ ਸ਼ਬਦਾਂ ਵਿਚੋਂ ਕੋਈ ਵੀ ਪੜਨਾਂਵ ਸਹਾਇਕ ਕਿਰਿਆ ਜਾਂ ਯੋਜਕ ਨਹੀਂ । ਇਕੋ ਇਕ ਸੰਬੰਧਕ 'ਅੰਤਰ' ਸੰਸਕ੍ਰਿਤ ਮੂਲ ਤੋਂ ਵੀ ਹੋ ਸਕਦਾ ਹੈ । ਸੰਸਕ੍ਰਿਤ 'ਅੰਤਰ' ਇਨ੍ਹਾਂ ਹੀ ਅਰਥਾਂ ਵਿਚ ਬਾਣੀ ਵਿਚ ਆਮ ਆਇਆ ਹੈ । ਇੰਵ ਗੁਰੂ ਨਾਨਕ ਜੀ ਦੀ ਭਾਸ਼ਾ ਵਿਚ ਵਰਤੀ ਗਈ ਓਪਰੀ ਸ਼ਬਦਾਵਲੀ, ਮਾਂਗਵੇਂ ਸ਼ਬਦਾਂ ਸੰਬੰਧੀ ਭਾਸ਼ਾ ਦੇ ਆਮ ਸਿਧਾਂਤਾਂ ਦੇ ਅਨੁਸਾਰ ਹੈ ।

## ਧੁਨੀ ਵਿਉਂਤ

ਹੁਣ ਅਸੀਂ ਨਾਨਕ ਬਾਣੀ ਵਿਚ ਵਰਤੇ ਗਏ ਫਾਰਸੀ-ਅਰਬੀ ਸ਼ਬਦਾਂ ਦੀ ਧੁਨੀ ਵਿਉਂਤ ਬਾਰੇ ਵਿਚਾਰ ਕਰਦੇ ਹਾਂ । ਫ਼ਾਰਸੀ-ਅਰਬੀ ਦੀਆਂ ਕਈ ਧੁਨੀਆਂ ਉਸ ਸਮੇਂ ਦੇ ਪੰਜਾਬੀ ਉਚਾਰਨ ਵਿਚ ਮੌਜੂਦ ਨਹੀਂ ਸਨ, ਇਨ੍ਹਾਂ ਵਿਚੋਂ ਵਧੇਰੇ ਅਜੋਕੇ ਪੰਜਾਬੀ ਉਚਾਰਨ ਵਿਚ ਵੀ ਨਹੀਂ ਮਿਲਦੀਆਂ । ਹ, ਕ, ਗ਼, ਤ ਅਤੇ ਸੁਆਦ, ਜ਼ਾਲ, ਜ਼ੁਆਦ, ਜ਼ੋਇ ਤੇ ਐਨ, ਨਾਲ ਅੰਕਿਤ ਕੀਤੀਆਂ ਜਾਣ ਵਾਲੀਆਂ ਧੁਨੀਆਂ ਪੰਜਾਬੀ ਉਚਾਰਨ ਵਿਚ ਨਾ ਉਦੋਂ ਸਨ, ਨਾ ਅਜ ਹੀ ਹਨ । ਬਾਣੀ ਦੀ ਭਾਸ਼ਾ ਵਿਚ ਇਨ੍ਹਾਂ ਧੁਨੀਆਂ ਨੂੰ ਮਿਲਦੀਆਂ-ਜੁਲਦੀਆਂ ਪੰਜਾਬੀ ਧੁਨੀਆਂ ਵਿਚ ਬਦਲ ਲਿਆ ਗਿਆ ਹੈ । 'ਹੇ' ਨੂੰ ਸਧਾਰਨ ਪੰਜਾਬੀ ਵਿਚ 'ਹ' ਬਣਾ ਲਿਆ ਹੈ, ਜਿਵੇਂ 'ਸਾਹਿਬ' ਤੇ 'ਰਹੀਮ' ਵਿਚ, 'ਕਾਫ' ਦਾ 'ਕ' ਹੋ ਗਿਆ ਹੈ-ਕੀਮਤ, ਕੁਰਬਾਣ ਆਦਿ ਵਿਚ 'ਗ਼' ਦਾ 'ਗ' ਬਣ ਗਿਆ ਹੈ-ਕਾਗਦ, ਤੇਗ ਵਿਚ 'ਤੇ' ਦੇ ਥਾਂ 'ਤ' ਹੀ ਵਰਤਿਆ ਹੈ-ਤਮਾਇ (ਤਮਹ), ਸੁਲਤਾਨ ਆਦਿ ਵਿਚ 'ਸੇ' ਤੇ 'ਸੁਆਦ' ਵਾਲੀਆਂ ਧੁਨੀਆਂ 'ਸ' ਵਿਚ ਬਦਲ ਗਈਆਂ ਹਨ-ਸਾਬਤ, ਸਾਹਿਬ, (ਕ੍ਰਮਵਾਰ) ਵਿਚ । 'ਕਾਗਦ', 'ਨਦਰ' ਆਦਿ ਸ਼ਬਦਾਂ ਵਿਚ ਜ਼ਾਲ ਨਾਲ ਅੰਕਿਤ ਕੀਤੀ ਜਾਣ ਵਾਲੀ ਧੁਨੀ 'ਦ' ਹੋ ਗਈ ਹੈ । ਇਵੇਂ 'ਹਾਦਰਾ-ਹਦੂਰ' ਵਿਚ

ਜ਼ੁਆਦ ਨਾਲ ਲਿਖੀ ਜਾਣ ਵਾਲੀ ਧੁਨੀ ਵੀ 'ਦ' ਹੋ ਗਈ ਹੈ। ਪਰ ਇਨ੍ਹਾਂ ਸ਼ਬਦਾਂ ਦਾ ਦੂਜੇ ਰੂਪ 'ਕਾਗਜ' 'ਨਜਰ', ਹਾਜਰਾ-ਹਜੂਰ' ਵੀ ਆਮ ਮਿਲਦੇ ਹਨ। ਅਸਲ ਵਿਚ ਜ਼ਾਲ, ਜ਼ੇ ਆਦਿ ਨਾਲ ਮਿਲਦੀਆਂ-ਜੁਲਦੀਆਂ ਸਾਰੀਆਂ ਹੀ ਧੁਨੀਆਂ ਪੁਰਾਣੀ ਪੰਜਾਬੀ ਵਿਚ ਵਧੇਰੇ 'ਜ' ਹੀ ਬਣ ਗਈਆਂ ਸਨ, ਕਿਉਂਕਿ ਉਨ੍ਹੀਂ ਦਿਨੀ, ਇਨ੍ਹਾਂ ਵਰਗੀ ਕੋਈ ਧੁਨੀ ਪੰਜਾਬੀ ਉਚਾਰਨ ਵਿਚ ਨਹੀਂ ਸੀ ਮਿਲਦੀ। 'ਗੁਜਾਰਹਿ, ਰਜਾ, ਹਾਜਰ, ਜੁਲਮ ਆਦਿ ਅਜਿਹੇ ਸ਼ਬਦਾਂ ਦੇ ਉਦਾਹਰਨ ਹਨ।

ਫਾਰਸੀ ਧੁਨੀਆਂ ਵਿਚ ਕੀਤੇ ਗਏ ਕੁਝ ਪਰਿਵਰਤਨ ਪੰਜਾਬੀ ਵਿਚ ਟਿਕ ਨਹੀਂ ਸਕੇ। ਨਾਨਕ ਬਾਣੀ ਵਿਚ ਕਈ ਥਾਈਂ ਫਾਰਸੀ 'ਬ' ਨੂੰ ਪੰਜਾਬੀ 'ਵ' ਵਿਚ ਬਦਲਿਆ ਗਿਆ ਹੈ, ਜਿਵੇਂ 'ਵੇਪਰਵਾਹ' (ਬੇਪਰਵਾਹ), 'ਵੇਕਾਰ' (ਬੇਕਾਰ), 'ਦਰਵਾਰ' (ਦਰਬਾਰ), 'ਮਿਹਰਵਾਨ', (ਮਿਹਰਬਾਨ) ਆਦਿ ਵਿਚ। ਅਜੋਕੀ ਪੰਜਾਬੀ ਵਿਚ ਇਹਨਾਂ ਸ਼ਬਦਾਂ ਦਾ ਮੂਲ 'ਬ' ਕਾਇਮ ਹੈ। 'ਨਦਰ', 'ਹਾਦਰਾ-ਹਦੂਰ', 'ਕਾਦੀਆ' ਆਦਿ ਵਿਚ ਆਇਆ ਵਿਅੰਜਨ 'ਦ' ਅੱਜ ਕੱਲ੍ਹ ਪੰਜਾਬੀ ਵਿਚ ਨਹੀਂ ਬੋਲਿਆ ਜਾਂਦਾ, ਇਹਦੇ ਥਾਂ ਤੇ 'ਜ਼' ਆਉਂਦਾ ਹੈ, ਜੋ ਫ਼ਾਰਸੀ ਉਚਾਰਨ ਦੇ ਵਧੇਰੇ ਨੇੜੇ ਹੈ।

ਧੁਨੀਆਂ ਸੰਬੰਧੀ ਕੁਝ ਹੋਰ ਪਰਿਵਰਤਨ ਅਜਿਹੇ ਹਨ ਜਿਹੜੇ ਪਹਿਲਾਂ ਤੋਂ ਹੀ ਸੰਸਕ੍ਰਿਤ ਮੂਲ ਦੇ ਸ਼ਬਦਾਂ ਵਿਚ ਪ੍ਰਚਲਿਤ ਹੋ ਚੁਕੇ ਸਨ। ਪਾਲੀ ਦੇ ਸਮੇਂ ਤੋਂ ਹੀ ਸੰਸਕ੍ਰਿਤ 'ਸ਼' ਦਾ 'ਸ' ਤੇ 'ਯ' ਦਾ 'ਜ' ਹੋ ਗਿਆ ਸੀ। ਇਹੋ ਰੁਚੀ ਪੰਜਾਬੀ ਦੇ ਆਧੁਨਿਕ ਜੁਗ ਤਕ ਕਾਇਮ ਰਹੀ। ਅਜੋਕੇ ਪੇਂਡੂ ਉਚਾਰਨ ਵਿਚ ਵੀ 'ਸੁਧ', 'ਸ਼ਬਦ', 'ਆਸ', 'ਕੇਸ' ਆਦਿ ਹੀ ਪ੍ਰਚਲਿਤ ਰੂਪ ਮਿਲਦੇ ਹਨ। ਇਨ੍ਹਾਂ ਸਾਰਿਆਂ ਸ਼ਬਦਾਂ ਦੇ ਸੰਸਕ੍ਰਿਤ ਰੂਪ ਵਿਚ 'ਸ਼' ਹੈ, ਜੋ ਪੰਜਾਬੀ ਵਿਚ 'ਸ' ਹੋ ਗਿਆ ਹੈ। ਇਵੇਂ ਹੀ 'ਜੋਗੀ', 'ਜੁਗ', 'ਜੋਧਾ', 'ਸੰਜਮ' ਦੇ ਮੂਲ ਰੂਪ ਵਿਚ 'ਯ' ਹੈ, ਜੋ ਪੰਜਾਬੀ ਵਿਚ, 'ਜ' ਬਣ ਗਿਆ ਹੈ। ਗੁਰੂ ਨਾਨਕ ਜੀ ਦੀ ਬਾਣੀ ਵਿਚ ਇਨ੍ਹਾਂ ਸ਼ਬਦਾਂ ਦਾ ਪੰਜਾਬੀ ਰੂਪ ਹੀ ਵਰਤਿਆ ਗਿਆ ਹੈ। ਇਸੇ ਨਿਯਮ ਅਧੀਨ ਫਾਰਸੀ-ਅਰਬੀ ਦੇ 'ਸ਼' ਤੇ 'ਯ' ਨੂੰ ਵੀ ਕਰਮਵਾਰ 'ਸ' ਤੇ 'ਜ' ਵਿਚ ਬਦਲਿਆ ਗਿਆ ਹੈ। 'ਸਾਹ' ('ਸ਼ਾਹ' 'ਸੁਮਾਰ' (ਸ਼ੁਮਾਰ), 'ਖੁਸੀ' (ਖੁਸ਼ੀ) 'ਸਹੀਦ' (ਸ਼ਹੀਦ), 'ਦਰਵੇਸ' (ਦਰਵੇਸ਼) ਆਦਿ ਵਿਚ ਮੂਲ ਭਾਸ਼ਾ ਦੇ 'ਸ਼' ਦੇ ਥਾਂ 'ਸ' ਹੀ ਵਰਤਿਆ ਮਿਲਦਾ ਹੈ। ਇਹ ਦੋਵੇਂ ਧੁਨੀਆਂ (ਸ਼ ਤੇ ਯ) ਅਜੋਕੇ ਪੰਜਾਬੀ ਉਚਾਰਨ ਵਿਚ ਮੁੜ ਪਰਤ ਰਹੀਆਂ ਹਨ। ਸਧਾਰਨ ਪੜ੍ਹਿਆਂ ਲਿਖਿਆਂ ਦੀ ਭਾਸ਼ਾ ਵਿਚ ਇਨ੍ਹਾਂ ਦਾ ਸਪਸ਼ਟ ਉਚਾਰਨ ਹੁੰਦਾ ਹੈ।

**ਵਿਆਕਰਨ**

ਨਾਨਕ ਬਾਣੀ ਵਿਚ ਆਏ ਅਰਬੀ-ਫਾਰਸੀ ਸ਼ਬਦਾਂ ਨੂੰ ਉਸ ਸਮੇਂ ਦੀ ਸਾਹਿਤਿਕ ਪੰਜਾਬੀ ਦੇ ਵਿਆਕਰਨ ਦੇ ਅਨੁਸਾਰ ਵਰਤਿਆ ਗਿਆ ਹੈ। ਕੁਝ ਉਦਾਹਰਨ ਹੇਠ ਦਿੱਤੇ ਗਏ ਹਨ।

ਪੁਰਾਣੀ ਪੰਜਾਬੀ ਵਿਚ ਸੰਬੰਧਕਾਂ ਦੀ ਵਰਤੋਂ ਬਹੁਤ ਘਟ ਹੁੰਦੀ ਸੀ। ਇਹਨਾਂ ਦੀ ਥਾਂ ਨਾਵਾਂ ਤੇ ਪੜਨਾਵਾਂ ਨੂੰ ਪਿਛੇਤਰ ਲਾ ਕੇ ਕ਼ਾਰਕ, ਲਿੰਗ, ਵਚਨ ਆਦਿ ਦਾ ਭੇਦ ਪ੍ਰਗਟ ਕੀਤਾ

ਜਾਂਦਾ ਸੀ। ਅਰਬੀ-ਫਾਰਸੀ ਸ਼ਬਦਾਂ ਨਾਲ ਵੀ ਠੀਕ ਉਹੋ ਹੀ ਪਿਛੇਤਰ ਵਰਤੇ ਗਏ ਹਨ। 'ਹੁਕਮਿ', 'ਹੁਕਮੁ', 'ਹੁਕਮੀ', 'ਹੁਕਮੇ' ਆਦਿ ਰੂਪ ਮੂਲ ਸ਼ਬਦ 'ਹੁਕਮ' ਨਾਲ ਸੰਬੰਧਿਤ ਪਿਛੇਤਰ ਲਾਕੇ ਬਣਾਏ ਗਏ ਹਨ, ਅਤੇ ਇਹ ਸਾਰੇ ਰੂਪ ਨਾਨਕ ਬਾਣੀ ਵਿਚ ਆਮ ਮਿਲਦੇ ਹਨ। ਇਵੇਂ ਹੀ 'ਸਾਹਿਬ', 'ਸਾਹਿਬਿ', 'ਸਾਹਿਬੁ' ਤਿੰਨੇ ਰੂਪ ਪੰਜਾਬੀ ਵਿਆਕਰਨ ਅਨੁਸਾਰ ਵਰਤੇ ਹਨ।

ਫਾਰਸੀ-ਅਰਬੀ ਵਿਚ ਨਾਵਾਂ, ਵਿਸ਼ੇਸ਼ਣਾਂ ਤੇ ਕਿਰਿਆਵਾਂ ਵਿਚ ਲਿੰਗ ਭੇਦ ਨਹੀਂ ਹੁੰਦਾ। ਪਰ ਪੰਜਾਬੀ ਵਿਚ ਲਿੰਗ ਦਾ ਸੰਕਲਪ ਸਦਾ ਮੌਜੂਦ ਰਹਿੰਦਾ ਹੈ ਅਤੇ ਬਹੁਤ ਕਰਕੇ ਇਹ ਭੇਦ ਨਾਂਵ, ਵਿਸ਼ੇਸ਼ਣ ਜਾਂ ਕਿਰਿਆ ਦੇ ਰੂਪ ਰਾਹੀਂ ਹੀ ਪ੍ਰਗਟ ਕੀਤਾ ਜਾਂਦਾ ਹੈ। ਨਾਨਕ ਬਾਣੀ ਵਿਚ ਆਏ ਫਾਰਸੀ-ਅਰਬੀ ਨਾਵਾਂ, ਵਿਸ਼ੇਸ਼ਣਾਂ ਆਦਿ ਨੂੰ ਪੁਲਿੰਗ ਜਾਂ ਇਸਤਰੀ ਲਿੰਗ ਨਾਲ ਸੰਬੰਧਿਤ ਕਰਕੇ ਵਰਤਿਆ ਗਿਆ ਹੈ। 'ਹੁਕਮੁ ਨ ਕਹਿਆ ਜਾਈ' ਤੋਂ ਸਪਸ਼ਟ ਹੈ ਕਿ ਨਾਂਵ ਹੁਕਮ ਨੂੰ ਪੁਲਿੰਗ ਬਣਾਇਆ ਗਿਆ ਹੈ, ਜਦੋਂ ਕਿ 'ਹੁਕਮ' ਇਕ ਭਾਵਵਾਚੀ ਨਾਂਵ ਹੈ, ਜਿਸ ਦਾ ਕੋਈ ਲਿੰਗ ਹੋ ਹੀ ਨਹੀਂ ਸਕਦਾ। ਜੋ ਤੁਧ ਭਾਵੈ ਸਾਈ ਭਲੀ ਕਾਰ[1] ਵਿਚ ਫਾਰਸੀ ਸ਼ਬਦ 'ਕਾਰ' ਨੂੰ ਇਸਤਰੀ ਲਿੰਗ ਦੇ ਰੂਪ ਵਿਚ ਵਰਤਿਆ ਗਿਆ ਹੈ, ਭਾਵੇਂ ਮੂਲ ਭਾਸ਼ਾ ਵਿਚ ਇਹਦਾ ਕੋਈ ਲਿੰਗ ਨਹੀਂ।

ਫਾਰਸੀ-ਅਰਬੀ ਦੇ ਕੁਝ ਕਿਰਿਆ ਰੂਪ ਵੀ ਗੁਰੂ ਨਾਨਕ ਜੀ ਦੀ ਬਾਣੀ ਵਿਚ ਮਿਲਦੇ ਪਰ ਇਹਨਾਂ ਦੀ ਰੂਪ ਸਾਧਨਾ ਪੰਜਾਬੀ ਦੀਆਂ ਆਪਣੀਆਂ ਕਿਰਿਆਵਾਂ ਵਾਂਗ ਹੀ ਹੈ। "ਜਿਵ ਫੁਰਮਾਏ ਤਿਵ ਤਿਵ ਪਾਹਿ"[3] ਵਿਚ ਫਾਰਸੀ ਕਿਰਿਆ "ਫਰਮੂਦਨ" ਤੋਂ ਪੰਜਾਬੀ ਦੇ ਨਿਯਮਾਂ ਅਨੁਸਾਰ ਇਹ ਰੂਪ "ਫੁਰਮਾਏ" ਬਣਾਇਆ ਗਿਆ ਹੈ। ਇਹਦਾ ਪਿਛੇਤਰ 'ਏ' ਤੀਜਾ ਪੁਰਖ, ਇਕ ਵਚਨ, ਪੁਲਿੰਗ ਦਾ ਸਧਾਰਨ ਪੰਜਾਬੀ ਪਿਛੇਤਰ ਹੈ। "ਜਿਸ ਨੋ ਬਖਸੇ ਸਿਫਤਿ ਸਾਲਾਹ"[4] ਵਿਚ ਆਈ, ਫਾਰਸੀ ਕਿਰਿਆ 'ਬਖਸੇ' ਨਾਲ ਵੀ ਇਹੋ ਪਿਛੇਤਰ ਲੱਗਾ ਹੈ।

ਕਈ ਫਾਰਸੀ ਅਰਬੀ ਸ਼ਬਦਾਂ ਨਾਲੋਂ ਤਾਂ ਮੂਲ ਪਿਛੇਤਰ ਹਟਾ ਕੇ ਪੰਜਾਬੀ ਪਿਛੇਤਰ ਲਾਏ ਹਨ। 'ਫ਼ੁਰਮਾਣ', 'ਨੀਸਾਣ', 'ਦੀਬਾਣ' ਆਦਿ ਨਾਲ ਪਿਛੇਤਰ 'ਆਣ' ਪੰਜਾਬੀ ਦਾ ਹੈ, ਜੋ ਮੂਲ ਪਿਛੇਤਰ '-ਆਨ' ਦੇ ਥਾਂ ਤੇ ਵਰਤਿਆ ਗਿਆ ਹੈ।

ਬੇਗਾਨੇ ਨਾਵਾਂ ਦੇ ਬਹੁਵਚਨ ਪੰਜਾਬੀ ਦੇ ਨਿਯਮਾਂ ਅਨੁਸਾਰ ਬਣਾਏ ਹਨ। "ਸਹਸ ਅਠਾਰਹ ਕਹਨਿ ਕਤੇਬਾ ਅਸਲੂ ਇਕੁ ਧਾਤੁ।"[5] ਵਿਚ ਅਰਬੀ 'ਕਿਤਾਬ' ਦਾ ਬਹੁ ਵਚਨ 'ਕਤੇਬਾ' ਪੰਜਾਬੀ ਦੇ ਆਧਾਰ ਤੇ ਹੈ, ਇਹਦਾ ਅਰਬੀ ਬਹੁ ਵਚਨ 'ਕੁਤਬ' ਹੈ। ਇਵੇਂ ਹੀ 'ਖੁਸ਼ੀ' ਤੋਂ 'ਖੁਸੀਆ' 'ਆਸਮਾਨ' ਤੋਂ 'ਅਸਮਾਨੀ' (ਅਧਿਕਰਨ, ਕਾਰਕ ਬਹੁ ਵਚਨ),

1. ਜਪੁਜੀ, ਪੰਨਾ 1
2. ਜਪੁਜੀ, ਪੰਨਾ 3
3. ਜਪੁਜੀ, ਪੰਨਾ 4
4. ਜਪੁਜੀ, ਪੰਨਾ 5
5. ਜਪੁਜੀ, ਪੰਨਾ 5

'ਮਹਲ' ਤੋਂ 'ਮਹਲਾਂ' (ਸੰਬੰਧਕੀ ਰੂਪ, ਬਹੁ ਵਚਨ, ਤੇ 'ਮਹਲੀਂ' (ਅਧਿਕਰਨ, ਕਾਰਕ, ਬਹੁ ਵਚਨ) ਪੰਜਾਬੀ ਦੇ ਨਿਯਮਾਂ ਅਧੀਨ ਬਣਾਏ ਗਏ ਹਨ।

ਗੁਰੂ ਨਾਨਕ ਦੇਵ ਜੀ ਦੀ ਭਾਸ਼ਾ ਵਿਚ ਵਰਤੇ ਗਏ ਕਈ ਸ਼ਬਦ ਪਿੱਛੋਂ ਸਾਹਿਤਿਕ ਜਾਂ ਬੋਲਚਾਲ ਦੀ ਪੰਜਾਬੀ ਵਿਚ ਨਹੀਂ ਟਿਕ ਸਕੇ। 'ਖਾਇਕ' (ਮੂਰਖ), 'ਓਤਾਕ' (ਟਿਕਾਣਾ, ਨਿਵਾਸ), 'ਪੋਤਾ' (ਖ਼ਜ਼ਾਨਾ, ਭੰਡਾਰ) ਅਜਿਹੇ ਸ਼ਬਦਾਂ ਦਾ ਉਦਾਹਰਨ ਹਨ।

ਗੁਰੂ ਨਾਨਕ ਦੇਵ ਜੀ ਦੀਆਂ ਕੁਝ ਰਚਨਾਵਾਂ ਵਿਚ ਆਏ ਫਾਰਸੀ ਅਰਬੀ ਸ਼ਬਦਾਂ ਦੀ ਗਿਣਤੀ ਪਿੱਛੇ ਦਿੱਤੀ ਜਾ ਚੁੱਕੀ ਹੈ। ਇਸ ਗਿਣਤੀ ਵਿਚ ਇਕ ਸ਼ਬਦ ਨੂੰ ਕੇਵਲ ਇਕ ਵਾਰ ਹੀ ਗਿਣਿਆ ਗਿਆ ਸੀ ਤੇ ਇਕ ਸ਼ਬਦ ਦੇ ਵੱਖ-ਵੱਖ ਵਿਆਕਰਨਿਕ ਰੂਪਾਂ ਨੂੰ ਵੀ ਵਖਰਾ ਨਹੀਂ ਸੀ ਗਿਣਿਆ ਗਿਆ। ਇਹੋ ਕਾਰਨ ਹੈ ਕਿ ਅਸੀਂ ਸਿਰੀ ਰਾਗ ਵਿਚ ਆਈ ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਵਿਚ ਸਿਰਫ 140 ਫਾਰਸੀ-ਅਰਬੀ ਸ਼ਬਦ ਦੱਸੇ ਹਨ। ਹੁਣ ਅਸੀਂ ਗਿਣਤੀ ਸੰਬੰਧੀ ਵਧੇਰੇ ਪੜਚੋਲ ਕਰਾਂਗੇ।

ਸਿਰੀ ਰਾਗੁ ਵਿਚ, ਪਿੱਛੇ ਦੱਸੇ ਅਨੁਸਾਰ, ਫਾਰਸੀ-ਅਰਬੀ ਦੇ ਕੁਲ 140 ਸ਼ਬਦ ਆਏ ਹਨ। ਪਰ ਜੇ ਹਰ ਸ਼ਬਦ ਦੇ ਹਰ ਵਖਰੇ ਰੂਪ ਨੂੰ ਤੇ ਹਰ ਵਾਰੀ ਦੀ ਵਿਆਪਕਤਾ ਨੂੰ ਗਿਣਿਆ ਜਾਵੇ ਤਾਂ ਇਸ ਰਾਗ ਦੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਫਾਰਸੀ ਅਰਬੀ ਮੂਲ ਤੇ 311 ਸ਼ਬਦ ਆਉਂਦੇ ਹਨ। ਰਾਗ ਤਿਲੰਗ ਵਿਚ 30 ਸ਼ਬਦ ਅਰਬੀ-ਫਾਰਸੀ ਦੇ ਮੰਨੇ ਜਾਂਦੇ ਹਨ, ਪਰ ਹਰ ਸ਼ਬਦ ਦਾ ਹਰ ਰੂਪ ਹਰ ਵਾਰ ਗਿਣਿਆਂ ਜੋੜ 48* ਹੁੰਦਾ ਹੈ। ਇਵੇਂ ਹੀ ਸਿਧ ਗੋਸਟਿ ਵਿਚ 22 ਵੱਖਰੇ-ਵੱਖਰੇ ਸ਼ਬਦ ਹਨ ਪਰ ਅਜਿਹੇ ਸ਼ਬਦਾਂ ਦੀ ਪੂਰੀ ਵਿਆਪਕਤਾ 35 ਹੈ।

ਪਿੱਛੇ ਦੱਸਿਆ ਗਿਆ ਹੈ ਕਿ ਫਾਰਸੀ-ਅਰਬੀ ਸ਼ਬਦਾਂ ਦੀ ਗਿਣਤੀ ਗੁਰੂ ਨਾਨਕ ਜੀ ਦੀਆਂ ਸਾਰੀਆਂ ਬਾਣੀਆਂ ਵਿਚ ਇਕੋ ਜਿਹੀ ਨਹੀਂ ਹੈ। ਰਾਗ ਤਿਲੰਗ ਵਿਚ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ ਕੁਲ 620 ਸ਼ਬਦ ਹਨ ("ਯਕ ਅਰਜ਼ ਗੁਫਤਮ....." ਵਾਲਾ ਸ਼ਬਦ ਛਡਕੇ) ਜਿਨ੍ਹਾਂ ਵਿਚੋਂ 48 ਅਰਬੀ ਫਾਰਸੀ ਦੇ ਹਨ। ਭਾਵ ਇਹ ਕਿ ਅਰਬੀ ਫਾਰਸੀ ਸ਼ਬਦ ਕੁਲ ਸ਼ਬਦਾਂ ਦਾ 7.74 ਪ੍ਰਤਿ ਸੈਂਕੜਾਂ ਹਨ। ਇਹਦੇ ਮੁਕਾਬਲੇ ਤੇ ਸਿਧ ਗੋਸਟਿ ਦੇ ਕੁਲ ਸ਼ਬਦ 2450 ਹਨ, ਜਿਨ੍ਹਾਂ ਵਿਚ ਸਿਰਫ 35 ਅਰਥਾਤ 1.43 ਪ੍ਰਤਿ ਸੈਂਕੜਾ ਅਰਬੀ-ਫਾਰਸੀ ਮੂਲ ਦੇ ਸ਼ਬਦ ਹਨ।

ਇਹ ਪੜਤਾਲ ਕਰਨ ਦੀ ਵੀ ਕੋਸ਼ਿਸ਼ ਕੀਤੀ ਗਈ ਹੈ ਕਿ ਕਿਹੜੇ-ਕਿਹੜੇ ਸ਼ਬਦ ਗੁਰੂ ਨਾਨਕ ਜੀ ਦੀ ਭਾਸ਼ਾ ਵਿਚ ਬਹੁਤ ਜ਼ਿਆਦਾ ਵਰਤੇ ਗਏ ਹਨ। ਹੇਠਾਂ ਵੱਖ-ਵੱਖ ਬਾਣੀਆਂ ਵਿਚ ਬਾਰ-ਬਾਰ ਵਰਤੇ ਗਏ ਕੁਝ ਸ਼ਬਦਾਂ ਦੀ ਗਿਣਤੀ ਦਿੱਤੀ ਗਈ ਹੈ। ਇਸ ਗਿਣਤੀ ਵਿਚ ਸ਼ਬਦ ਦਾ ਹਰ ਵਿਆਕਰਨਿਕ ਰੂਪ ਗਿਣਿਆ ਗਿਆ ਹੈ, ਜਿਵੇਂ 'ਹੁਕਮ, ਹੁਕਮਿ, ਹੁਕਮੁ, ਹੁਕਮੀ, ਹੁਕਮੈ' ਆਦਿ ਰੂਪਾਂ ਨੂੰ ਸ਼ਬਦ 'ਹੁਕਮ' ਵਿਚ ਹੀ ਸ਼ਾਮਲ ਕੀਤਾ ਗਿਆ ਹੈ।

| ਸ਼ਬਦ | ਸਿਰੀ ਰਾਗੁ | ਰਾਗ ਤਿਲੰਗ | ਸਿਧ ਗੋਸਟ | ਜੋੜ |
|---|---|---|---|---|

---

* ਇਸ ਗਿਣਤੀ ਵਿਚ ਤਿਲੰਗ ਰਾਗ ਦਾ ਸ਼ਬਦ "ਯਦ ਅਰਜ਼ ਗੁਫਤਮ ਪੇਸਿ ਤੌ ਦਰਗੋਸ ਕੁਨ ਕਰਤਾਰ"ਸ਼ਾਮਲ ਨਹੀਂ ਕੀਤਾ ਗਿਆ। ਕਿਉਂਕਿ ਇਹ ਸ਼ਬਦ ਫਾਰਸੀ ਬੋਲੀ ਵਿਚ ਹੈ, ਅਤੇ ਅਸੀਂ ਗੁਰੂ ਨਾਨਕ ਦੇਵ ਜੀ ਦੀ ਪੰਜਾਬੀ ਵਿਚ ਵਰਤੇ ਫਾਰਸੀ-ਅਰਬੀ ਸ਼ਬਦਾਂ ਦੀ ਪੜਚੋਲ ਕਰ ਰਹੇ ਹਾਂ।

| | | | | |
|---|---|---|---|---|
| ਹੁਕਮ | 13 | 2 | 5 | 20 |
| ਸਾਹਿਬ | 9 | 3 | 1 | 13 |
| ਨਦਰ | 18 | 2 | 4 | 24 |
| ਕੀਮਤਿ | 11 | | 2 | 13 |
| ਦਰਗਹ | 10 | ...... | 4 | 14 |

ਇਸ ਗਿਣਤੀ ਤੋਂ ਸਿੱਟਾ ਨਿਕਲਦਾ ਹੈ ਕਿ ਫਾਰਸੀ-ਅਰਬੀ ਸ਼ਬਦਾਂ ਵਿਚੋਂ 'ਨਦਰ' ਤੇ 'ਹੁਕਮ' ਗੁਰੂ ਨਾਨਕ ਜੀ ਨੇ ਸਭ ਤੋਂ ਵਧੇਰੇ ਵਰਤੇ ਹਨ। ਉਪਰੋਕਤ ਸੂਚੀ ਤੋਂ ਇਹ ਵੀ ਸਿੱਧ ਹੁੰਦਾ ਹੈ ਕਿ ਵਧੇਰੇ ਵਰਤੋਂ ਮਾਤਰਾ ਵਾਲੇ ਸਾਰੇ ਹੀ ਸ਼ਬਦ ਨਾਂਵ ਹਨ।

ਪ੍ਰੀਤਮ ਕਿਉ ਬਿਸਰਹਿ ਮੇਰੇ ਪ੍ਰਾਣ ਅਧਾਰ ।।
ਜਾ ਕੀ ਭਗਤਿ ਕਰਹਿ ਜਨ ਪੂਰੈ ਮੁਨਿਜਨ ਸੇਵਹਿ ਗੁਰ ਵੀਚਾਰਿ ॥1॥ਰਹਾਉ ।।
ਰਵਿ ਸਸਿ ਦੀਪਕ ਜਾ ਕੇ ਤ੍ਰਿਭਵਣਿ ਏਕਾ ਜੋਤਿ ਮੁਰਾਰਿ ।।
ਗੁਰਮੁਖਿ ਹੋਇ ਸੁ ਅਹਿਨਿਸਿ ਨਿਰਮਲੁ ਮਨਮੁਖਿ ਰੈਣਿ ਅੰਧਾਰਿ ॥2॥
ਸਿਧ ਸਮਾਧਿ ਕਰਹਿ ਨਿਤ ਝਗਰਾ ਦੁਹੁ ਲੋਚਨ ਕਿਆ ਹੇਰੈ ।।
ਅੰਤਰਿ ਜੋਤਿ ਸਬਦੁ ਧੁਨਿ ਜਾਗੈ ਸਤਿਗੁਰੁ ਝਗਰੁ ਨਿਬੇਰੈ ॥3॥
ਸੁਰਿ ਨਰ ਨਾਥ ਬੇਅੰਤ ਅਜੋਨੀ ਸਾਚੈ ਮਹਲਿ ਅਪਾਰਾ ।।
ਨਾਨਕ ਸਹਜਿ ਮਿਲੇ ਜਗ ਜੀਵਨ ਨਦਰਿ ਕਰਹੁ ਨਿਸਤਾਰਾ ॥4॥2॥

(ਰਾਗ ਗੁਜਰੀ)

# ਸਤਾਰ੍ਹਵੀਂ ਸਦੀ ਦੀ ਵਾਰਤਕ (ਜਨਮ-ਸਾਖੀਆਂ) ਦੀ ਭਾਸ਼ਾ

ਸਤਾਰ੍ਹਵੀਂ ਸਦੀ ਦੀ ਪੰਜਾਬੀ ਦਾ ਸਹੀ ਰੂਪ ਪਛਾਨਣ ਲਈ ਵਾਰਤਕ ਕਵਿਤਾ ਨਾਲੋਂ ਵਧੇਰੇ ਭਰੋਸੇਯੋਗ ਆਧਾਰ ਹੈ ਕਿਉਂਕਿ ਤੁਕਾਂਤ, ਬਹਿਰ ਆਦਿ ਦੀਆਂ ਬੰਦਸ਼ਾਂ ਕਰਕੇ ਕਵਿਤਾ ਤੋਂ ਭਾਸ਼ਾ ਦੀ ਠੀਕ ਬਣਤਰ ਸਮਝਣ ਵਿਚ ਕੁਝ ਔਕੜਾਂ ਪੇਸ਼ ਆਉਂਦੀਆਂ ਹਨ। ਪ੍ਰੋ. ਸਾਹਿਬ ਸਿੰਘ ਜੀ ਨੇ ਗੁਰਬਾਣੀ ਵਿਆਕਰਨ ਲਿਖ ਕੇ ਪੰਦਰ੍ਹਵੀਂ, ਸੋਲ੍ਹਵੀਂ ਸਦੀਆਂ ਦੀ ਭਾਸ਼ਾ ਦਾ ਬੜਾ ਕੀਮਤੀ ਵਿਸ਼ਲੇਸ਼ਣ ਕੀਤਾ ਹੈ, ਪਰ ਕਵਿਤਾ ਦੀ ਭਾਸ਼ਾ ਹੋਣ ਕਰਕੇ ਗੁਰਬਾਣੀ ਵਿਆਕਰਨ ਨੂੰ ਉਸ ਸਮੇਂ ਦੀ ਪੰਜਾਬੀ ਦਾ ਮੁਕੰਮਲ ਵਿਆਕਰਨ ਨਹੀਂ ਮੰਨਿਆ ਜਾ ਸਕਦਾ। ਸਤਾਰ੍ਹਵੀਂ ਸਦੀ ਦੀ ਪੰਜਾਬੀ ਦਾ ਵਿਸ਼ਲੇਸ਼ਣ ਕਰਨ ਲਈ ਅਸਾਂ ਹੇਠ ਲਿਖੀਆਂ ਪੁਸਤਕਾਂ ਨੂੰ ਆਧਾਰ ਬਣਾਇਆ ਹੈ :

1. 'ਪੁਰਾਤਨ ਜਨਮਸਾਖੀ', ਸੰਪਾਦਕ ਡਾ. ਭਾਈ ਵੀਰ ਸਿੰਘ,
   ਪਹਿਲੀ ਛਾਪ : ਸੰਨ 1926, ਹੱਥ ਵਿਚਲੀ ਛਾਪ : 1967
2. 'ਜਨਮਸਾਖੀ ਭਾਈ ਬਾਲਾ', ਸੰਪਾਦਕ ਡਾ. ਸੁਰਿੰਦਰ ਸਿੰਘ ਕੋਹਲੀ
   ਤੇ ਡਾ. ਜਗਜੀਤ ਸਿੰਘ, ਛਪੀ 1975 ਵਿਚ
3. 'ਜਨਮਸਾਖੀ ਸੋਢੀ ਮਿਹਰਬਾਨ ਵਾਲੀ', ਸੰਪਾਦਕ ਡਾ. ਕਿਰਪਾਲ ਸਿੰਘ,
   ਛਪੀ 1962 ਵਿਚ
4. 'ਆਦਿ ਸਾਖੀਆਂ' (ਸ਼ੰਭੂ ਨਾਥ ਵਾਲੀ ਜਨਮਪਤ੍ਰੀ), ਸੰਪਾਦਕ
   ਡਾ. ਪਿਆਰ ਸਿੰਘ, ਛਪੀ 1969 ਵਿਚ

ਇਨ੍ਹਾਂ ਵਿਚੋਂ ਕੋਈ ਵੀ ਪੁਸਤਕ ਲੇਖਕ ਦੀ ਮੂਲ ਰਚਨਾ ਦਾ ਪਹਿਲਾ ਉਤਾਰਾ ਨਹੀਂ ਸਗੋਂ ਦੂਜੇ, ਤੀਜੇ ਤੇ ਸੰਭਵ ਹੈ ਕਿ ਪੰਜਵੇਂ, ਛੇਵੇਂ ਉਤਾਰੇ ਦੀ ਨਕਲ ਹੋਵੇ। ਸੰਪਾਦਕਾਂ ਨੇ ਇਹ ਸਪੱਸ਼ਟ ਕੀਤਾ ਹੈ ਕਿ ਲਿਖਾਰੀਆਂ ਨੇ ਇਕ ਕਾਪੀ ਤੋਂ ਦੂਜਾ ਉਤਾਰਾ ਕਰਦਿਆਂ ਪੂਰੀ ਸਾਵਧਾਨੀ ਨਹੀਂ ਵਰਤੀ, ਕਿਉਂਕਿ ਕਈ ਥਾਈਂ ਵੱਖ-ਵੱਖ ਨੁਸਖਿਆਂ ਵਿਚ ਪਾਠ ਭੇਦ ਤੇ ਭਾਸ਼ਾਈ ਅੰਤਰ ਮਿਲਦਾ ਹੈ। ਭਾਸ਼ਾ ਦੇ ਰੂਪ ਨੂੰ ਗਹੁ ਨਾਲ ਵੇਖਿਆਂ ਵੀ ਪ੍ਰਤੱਖ ਹੁੰਦਾ ਹੈ ਕਿ ਹੱਥ ਵਿਚਲੀਆਂ ਕਿਤਾਬਾਂ ਵਿਚ ਸਤਾਰ੍ਹਵੀਂ ਸਦੀ ਦੀ ਭਾਸ਼ਾ ਦਾ ਠੀਕ-ਠੀਕ ਰੂਪ ਕਾਇਮ ਨਹੀਂ ਰਹਿ ਸਕਿਆ। ਇਕੋ ਸ਼ਬਦ ਦੇ ਇਕੋ ਵਿਆਕਰਨਿਕ ਸਥਿਤੀ ਵਿਚ ਫ਼ਰਕ ਵਾਲੇ ਰੂਪ ਮਿਲਦੇ ਹਨ। ਸੰਪਾਦਕਾਂ ਨੇ ਵੀ ਭਾਸ਼ਾ ਦਾ ਮੂਲ ਰੂਪ ਬਦਲਣ ਵਿਚ ਕੁਝ ਹਿੱਸਾ ਪਾਇਆ ਹੈ। ਭਾਈ ਵੀਰ ਸਿੰਘ ਜੀ ਨੇ 'ਪੁਰਾਤਨ ਜਨਮਸਾਖੀ' ਦੇ ਪੰਨਾ 9 ਤੇ ਖ਼ੁਦ ਲਿਖਿਆ ਹੈ : "………ਕਿਤੇ-ਕਿਤੇ ਬਿੰਦੀ ਤੇ ਅਧਕ ਬੀ ਲਾਈ ਹੈ ਜੋ ਪਾਠ ਸ਼ੁਧ ਸਮਝ ਪਵੇ।" ਇਵੇਂ ਹੀ 'ਮਿਹਰਬਾਨ ਵਾਲੀ ਜਨਮਸਾਖੀ' ਦੇ ਸੰਪਾਦਕ, ਡਾ. ਕਿਰਪਾਲ ਸਿੰਘ ਜੀ ਲਿਖਦੇ ਹਨ, "……ਕਿਧਰੇ ਕਿਧਰੇ ਬਿੰਦੀ ਤੇ ਟਿੱਪੀ

ਵੀ ਲਾਈ ਹੈ......।" ਅਸਲੀਅਤ ਇਹ ਹੈ ਕਿ ਜਿੱਥੇ ਸੰਪਾਦਕ ਨੇ ਬਿੰਦੀਆਂ ਟਿੱਪੀਆਂ ਲਾਈਆਂ ਹਨ, ਉਥੇ ਸਤਾਰ੍ਹਵੀਂ ਸਦੀ ਦੇ ਉਚਾਰਨ ਅਨੁਸਾਰ ਬਿੰਦੀ ਟਿੱਪੀ ਲੱਗਣੀ ਹੀ ਨਹੀਂ ਚਾਹੀਦੀ, ਇਸੇ ਲਈ ਮੂਲ ਰਚਨਾ ਵਿਚ ਇਹ ਬਿੰਦੀਆਂ ਮੌਜੂਦ ਨਹੀਂ। ਸੰਪਾਦਕਾਂ ਨੇ ਆਪਣੇ ਕੋਲੋਂ ਬਿੰਦੀਆਂ ਟਿੱਪੀਆਂ ਲਾ ਕੇ ਮੂਲ ਭਾਸ਼ਾ ਦਾ ਰੂਪ ਵਿਗਾੜ ਦਿੱਤਾ ਹੈ। ਇਸੇ ਤਰ੍ਹਾਂ 'ਭਾਈ ਬਾਲੇ ਵਾਲੀ ਜਨਮਸਾਖੀ' ਵਿਚ ਵੀ ਜਿੱਥੇ ਨਾਵਾਂ ਦੇ ਬਹੁਵਚਨ ਰੂਪ ਵਿਚ ਅੰਤਿਮ ਕੰਨੇ ਉੱਤੇ ਬਿੰਦੀ ਲਾਈ ਹੈ, ਇਹ ਬਿੰਦੀ ਉਸ ਸਮੇਂ ਦੇ ਉਚਾਰਨ ਵਿਚ ਮੌਜੂਦ ਨਹੀਂ ਸੀ। ਇਹ ਜਾਂ ਤਾਂ ਸੰਪਾਦਕਾਂ ਨੇ ਆਪਣੇ ਕੋਲੋਂ ਲਾਈ ਹੈ ਜਾਂ ਇਸ ਛਪੀ ਪੁਸਤਕ ਦਾ ਆਧਾਰ ਕੋਈ ਅਜਿਹਾ ਖਰੜਾ ਹੈ ਜਿਸ ਵਿਚ ਮੂਲ ਰਚਨਾ ਦਾ ਸਹੀ ਰੂਪ ਨਕਲ ਨਹੀਂ ਕੀਤਾ ਗਿਆ। ਫਿਰ, ਇਨ੍ਹਾਂ ਸਾਰੀਆਂ ਰਚਨਾਵਾਂ ਦੀ ਭਾਸ਼ਾ ਠੇਠ ਪੰਜਾਬੀ ਨਹੀਂ। 'ਮਿਹਰਬਾਨ ਵਾਲੀ ਜਨਮਸਾਖੀ' ਦੀ ਬੋਲੀ ਤਾਂ 'ਸਾਧ-ਭਾਸ਼ਾ' ਹੈ, ਜੋ ਉਸ ਸਮੇਂ ਕਥਾ, ਵਿਆਖਿਆ, ਗੋਸ਼ਟਿ ਆਦਿ ਕਰਨ ਵਾਲੇ ਸਾਧ, ਸੰਤ, ਨਾਥ, ਪੰਡਿਤ ਆਮ ਵਰਤਦੇ ਸਨ। ਇਸ ਵਿਚ ਪੰਜਾਬੀ ਸ਼ਬਦਾਵਲੀ, ਪੰਜਾਬੀ ਮੁਹਾਵਰੇ ਤੇ ਪੰਜਾਬੀ ਵਿਆਕਰਨ ਦਾ ਪ੍ਰਭਾਵ ਬੜਾ ਸਪੱਸ਼ਟ ਹੈ, ਕਿਤੇ-ਕਿਤੇ ਤਾਂ ਸ਼ੁੱਧ ਪੰਜਾਬੀ ਹੀ ਵਰਤੀ ਹੈ ਪਰ ਮੁੱਖ ਰੂਪ ਵਿਚ ਇਸ ਰਚਨਾ ਵਿਚ 'ਸਾਧ-ਭਾਸ਼ਾ' (ਜਾਂ ਸਧੁੱਕੜੀ) ਵਰਤੀ ਹੈ। ਬਾਕੀ ਤਿੰਨੇ ਰਚਨਾਵਾਂ ਪੰਜਾਬੀ ਵਿਚ ਹਨ, ਪੰਜਾਬੀ ਮੁੱਖ ਰੂਪ ਵਿਚ ਕੇਂਦਰੀ (ਮਾਝੀ) ਉੱਤੇ ਆਧਾਰਿਤ ਹੈ, ਪਰ ਲਹਿੰਦੀ ਦਾ ਪ੍ਰਭਾਵ ਕਿਤੇ ਥੋੜ੍ਹਾ, ਕਿਤੇ ਬਹੁਤਾ, ਤਿੰਨਾਂ ਹੀ ਰਚਨਾਵਾਂ ਵਿਚ ਮਿਲਦਾ ਹੈ।

ਇਨ੍ਹਾਂ ਸਾਰੀਆਂ ਜਨਮਸਾਖੀਆਂ ਨੂੰ ਅਸਾਂ ਸਤਾਰ੍ਹਵੀਂ ਸਦੀ ਦੀਆਂ ਰਚਨਾਵਾਂ ਮੰਨਿਆ ਹੈ। ਵਿਦਵਾਨਾਂ ਨੇ ਇਨ੍ਹਾਂ ਦੇ ਰਚਨਾ-ਕਾਲ ਬਾਰੇ ਕਾਫ਼ੀ ਬਹਿਸ ਕੀਤੀ ਹੈ ਅਤੇ ਇਨ੍ਹਾਂ ਵਿਦਵਾਨਾਂ ਦੀ ਪੜਚੋਲ ਦੇ ਆਧਾਰ ਤੇ ਇਹ ਚਾਰੇ ਜਨਮਸਾਖੀਆਂ ਸਤਾਰ੍ਹਵੀਂ ਸਦੀ ਵਿਚ ਰਚੀਆਂ ਗਈਆਂ ਮੰਨੀਆਂ ਜਾ ਸਕਦੀਆਂ ਹਨ। ਜੇ ਕੁਝ ਦਹਾਕਿਆਂ ਦਾ ਫ਼ਰਕ ਵੀ ਨਿਕਲੇ ਤਾਂ ਵੀ ਇਨ੍ਹਾਂ ਰਚਨਾਵਾਂ ਦੀ ਭਾਸ਼ਾ ਨੂੰ ਸਤਾਰ੍ਹਵੀਂ ਸਦੀ ਦੀ ਭਾਸ਼ਾ ਮੰਨਣ ਵਿਚ ਕੋਈ ਸੰਕੋਚ ਨਹੀਂ ਹੋ ਸਕਦਾ ਕਿਉਂਕਿ ਸਧਾਰਨ ਹਾਲਾਤ ਵਿਚ ਦੋ/ਚਾਰ ਦਹਾਕਿਆਂ ਵਿਚ ਭਾਸ਼ਾ ਦਾ ਰੂਪ ਬਹੁਤਾ ਨਹੀਂ ਬਦਲ ਸਕਦਾ।

### ਭਾਸ਼ਾ ਦਾ ਆਮ ਰੂਪ

ਵਿਆਕਰਨ, ਸ਼ਬਦ-ਰੂਪਾਂ ਤੇ ਧੁਨੀ-ਵਿਉਂਤ ਦੇ ਪੱਖ ਤੋਂ ਵਿਚਾਰਿਆਂ ਇਨ੍ਹਾਂ ਸਾਰੀਆਂ ਰਚਨਾਵਾਂ ਦੀ ਭਾਸ਼ਾ ਵਿਚ ਕਾਫ਼ੀ ਸਾਂਝ ਪ੍ਰਤੱਖ ਹੁੰਦੀ ਹੈ। ਇਕੋ ਸਮੇਂ ਦੀ ਭਾਸ਼ਾ ਵਿਚ ਅਜਿਹੀ ਸਾਂਝ ਹੋਣੀ ਸੁਭਾਵਿਕ ਹੀ ਹੈ। ਅੱਗੇ ਵੱਖ-ਵੱਖ ਪੱਖਾਂ ਤੋਂ ਭਾਸ਼ਾ ਦਾ ਵਿਸ਼ਲੇਸ਼ਣ ਕਰਨ ਦਾ ਜਤਨ ਕੀਤਾ ਗਿਆ ਹੈ। ਆਮ ਰੂਪ ਨੂੰ ਵਿਚਾਰਿਆਂ ਭਾਸ਼ਾ ਦੇ ਮੋਟੇ-ਮੋਟੇ ਲੱਛਣ ਇਹ ਹਨ :

1. ਸਤਾਰ੍ਹਵੀਂ ਸਦੀ ਦੀ ਭਾਸ਼ਾ ਅਜੋਕੀ ਭਾਸ਼ਾ ਨਾਲੋਂ ਵਧੇਰੇ ਸੰਜੋਗਾਤਮਿਕ ਹੈ ਪਰ ਗੁਰਬਾਣੀ ਦੀ ਭਾਸ਼ਾ ਨਾਲੋਂ ਕਾਫ਼ੀ ਘਟ ਸੰਜੋਗਾਤਮਿਕ। ਗੁਰਬਾਣੀ ਵਾਲੇ ਬਹੁਤ ਸਾਰੇ ਕਾਰਕੀ ਪਿਛੇਤਰ ਇਨ੍ਹਾਂ ਜਨਮਸਾਖੀਆਂ ਵਿਚ ਨਹੀਂ ਮਿਲਦੇ ਪਰ ਕੁਝ ਕਾਰਕੀ ਪਿਛੇਤਰ ਅਜੇ ਵਰਤੇ ਜਾ ਰਹੇ ਹਨ, ਭਾਵੇਂ ਉਨ੍ਹਾਂ ਦੀ ਵਰਤੋਂ ਵਿਚ ਇਕਸਾਰਤਾ ਨਹੀਂ ਮਿਲਦੀ :

ਜਾਂਦੇ ਜਾਂਦੇ ਦੇਖਨੁ ਤਉ ਰਾਹਿ ਉਪਰਿ ਬੈਠਾ ਇਕੁ ਧਰਮਸਾਲ ਚਲਾਇਦਾ ਹੈ।

ਸੁਪੇਦ ਕਪੜੇ ਗਲਿ ਵਿਚਿ ਮਾਲਾ ਮਸਤਕਿ ਤਿਲਕ ਹੈ........
('ਜਨਮਸਾਖੀ ਭਾਈ ਬਾਲਾ', ਪੰ. 115)

ਇਥੇ ਆਏ ਵਾਕਾਂਸ਼ਾਂ 'ਰਾਹਿ ਉਪਰਿ' ਅਤੇ 'ਗਲਿ ਵਿਚਿ' ਨੋਟ ਕੀਤੇ ਜਾਣ। 'ਰਾਹਿ' ਤੇ 'ਗਲਿ' ਦੀ ਸਿਹਾਰੀ ਅਧਿਕਰਨ ਕਾਰਕ ਦਾ ਚਿੰਨ੍ਹ ਹੈ ਜੋ ਗੁਰਬਾਣੀ ਵਿਚ ਵੀ ਆਮ ਵਰਤਿਆ ਗਿਆ ਹੈ। ਪਰ ਇਸ ਵਰਤੋਂ ਦਾ ਗੁਰਬਾਣੀ ਦੀ ਵਰਤੋਂ ਨਾਲੋਂ ਫ਼ਰਕ ਹੈ। ਇਥੇ ਕਾਰਕੀ ਪਿਛੇਤਰ ਵਰਤ ਕੇ ਨਾਲ ਸੰਬੰਧਕ 'ਉਪਰਿ' ਤੇ 'ਵਿਚਿ' ਵੀ ਵਰਤੇ ਹਨ। ਗੁਰਬਾਣੀ ਵਿਚ ਇਨ੍ਹਾਂ ਦੋਹਾਂ ਵਿਚੋਂ ਸਿਰਫ਼ ਇਕ ਹੀ ਆਉਂਦਾ ਹੈ–ਜਾਂ ਪਿਛੇਤਰ ਜਾਂ ਸੰਬੰਧਕ। ਦੋਵੇਂ ਇਕੱਠੇ ਨਹੀਂ ਆਉਂਦੇ। ਇੰਜ ਕਾਰਕੀ ਪਿਛੇਤਰਾਂ ਦੀ ਵਰਤੋਂ ਮਿਲਦੀ ਹੈ, ਪਰ ਵਰਤੋਂ ਦੇ ਨਿਯਮਾਂ ਵਿਚ ਸਿਥੱਲਤਾ ਆ ਗਈ ਹੈ।

'ਸੋਢੀ ਮਿਹਰਬਾਨ ਵਾਲੀ ਜਨਮਸਾਖੀ' ਦੀ ਇਕ ਟੂਕ ਵੇਖੀ ਜਾਵੇ :

'........ਦੂਜੇ ਭਾਇ ਕਰਿ ਕਰਿ ਏਹੁ ਦੁਖ ਏਸ ਕੰਉ ਪਹੁਚਤਾ ਹੈ ਅਰ ਬਸਤ੍ਰ ਨਾਹੀ ਪਹਰਤਾ, ਕ੍ਰੋਧ ਹੀ ਬੀਚਿ ਰਤਹਾ ਹੈ, ਤਉ ਕਿਆ ਹੂਆ ਜਬ ਕ੍ਰੋਧ ਨਾ ਮਿਟਿਆ......'
(ਪੰ. 131)

ਇਸ ਟੂਕ ਵਿਚ ਆਏ 'ਏਹੁ ਦੁਖੁ' ਦੁਹਾਂ ਦਾ ਅੰਤਿਮ ਔਕੜ ਠੀਕ ਗੁਰਬਾਣੀ ਵਾਲੀ ਭਾਸ਼ਾ ਅਨੁਸਾਰ ਹੈ–ਗੁਰਬਾਣੀ ਵਿਚ ਇਕ ਵਚਨ, ਪੁਲਿੰਗ, ਕਰਤਾਕਾਰਕ ਵਿਚ ਨਾਂਵ ਤੇ ਵਿਸ਼ੇਸ਼ਣ ਦੁਹਾਂ ਤੇ ਅੰਤ ਉ (ਔਕੜ) ਆਉਂਦਾ ਹੈ, ਜੋ ਇਥੇ ਮੌਜੂਦ ਹੈ। 'ਬਸਤ੍ਰ' ਨੂੰ ਔਕੜ ਨਹੀਂ ਲੱਗਾ, ਕਿਉਂਕਿ 'ਬਸਤ੍ਰ' ਬਹੁ ਵਚਨ ਹੈ। 'ਕ੍ਰੋਧ ਹੀ ਬੀਚਿ' ਵਿਚ 'ਕ੍ਰੋਧ ਨੂੰ ਔਕੜ ਨਹੀਂ ਲੱਗਾ, ਕਿਉਂਕਿ ਪਿੱਛੋਂ ਸੰਬੰਧਕ 'ਬੀਚਿ' ਆ ਗਿਆ ਹੈ। ਇਹ ਸਭ ਕੁਝ ਗੁਰਬਾਣੀ-ਵਿਆਕਰਨ ਅਨੁਸਾਰ ਹੈ। ਪਰ ਅੱਗੇ 'ਜਬ ਕ੍ਰੋਧ ਨਾ ਮਿਟਿਆ' ਵਿਚ 'ਕ੍ਰੋਧ' ਨੂੰ ਔਕੜ ਚਾਹੀਦਾ ਸੀ ਜੋ ਨਹੀਂ ਲਗਾ। ਇਹ ਜਾਂ ਲਿਖਾਰੀ ਦੀ ਭੁੱਲ ਹੈ, ਜਾਂ ਛਾਪੇ ਦੀ ਅਤੇ ਜਾਂ ਫਿਰ ਇਹ ਵੀ ਗੁਰਬਾਣੀ ਦੀ ਭਾਸ਼ਾ ਦੇ ਕਾਰਕੀ ਪਿਛੇਤਰਾਂ ਸੰਬੰਧੀ ਨਿਯਮਾਂ ਵਿਚ ਪੈ ਰਹੇ ਫ਼ਰਕ ਦਾ ਪ੍ਰਮਾਣ ਹੈ। ਇਵੇਂ ਹੀ 'ਆਦਿ ਸਾਖੀਆਂ' (ਪੰਨਾ 47) ਤੇ ਆਇਆ ਹੈ :

'ਪੀਰ ਦੇ ਹੁਕਮੁ ਨਾਲਿ ਲਕੜੀਆ ਚੁਨਣਿ ਗਿਆ ਥਾ। ਉਤਿ ਉਜਾੜਿ ਬਾਬਾ ਜੀ ਬੈਠਾ ਥਾ।'

1. ਇਥੇ 'ਉਤਿ ਉਜਾੜਿ' ਦੀ ਸਿਹਾਰੀ ਗੁਰਬਾਣੀ ਵਿਆਕਰਨ ਅਨੁਸਾਰ ਹੈ, ਪਰ 'ਹੁਕਮੁ ਨਾਲਿ' ਵਿਚ ਮੰਮੇ ਦਾ ਔਕੜ ਨਿਯਮ ਅਨੁਕੂਲ ਨਹੀਂ–ਜਦੋਂ ਪਿੱਛੋਂ ਸੰਬੰਧਕ 'ਨਾਲਿ' ਆਇਆ ਹੈ ਤਾਂ ਔਕੜ ਨਹੀਂ ਲਗ ਸਕਦਾ।

2. ਸੰਬੰਧਕਾਂ ਦੀ ਵਰਤੋਂ ਜਨਮਸਾਖੀਆਂ ਵਿਚ ਅਜੋਕੀ ਭਾਸ਼ਾ ਨਾਲੋਂ ਘਟ ਹੈ, ਪਰ ਗੁਰਬਾਣੀ ਨਾਲੋਂ ਕਾਫ਼ੀ ਜ਼ਿਆਦਾ ਹੈ। ਉੱਤੇ ਅਸੀਂ ਵੇਖ ਆਏ ਹਾਂ ਕਿ ਕਾਰਕੀ ਪਿਛੇਤਰਾਂ ਦੇ ਨਾਲ-ਨਾਲ ਹੀ ਕਈ ਥਾਈਂ ਸੰਬੰਧਕ ਵੀ ਵਰਤੇ ਹਨ। 'ਆਦਿ ਸਾਖੀਆਂ' ਵਿਚ ਕਾਰਕੀ ਪਿਛੇਤਰ ਘੱਟ ਹਨ, ਵਧੇਰੇ ਸੰਬੰਧਕ ਹੀ ਵਰਤੇ ਹਨ। ਇਵੇਂ ਹੀ 'ਬਾਲੇ ਵਾਲੀ ਜਨਮਸਾਖੀ' ਵਿਚ ਵੀ ਆਮ ਤੌਰ ਤੇ ਸੰਬੰਧਕ ਹੀ ਵਰਤੇ ਹਨ, ਕਾਰਕੀ ਪਿਛੇਤਰ ਬਹੁਤ ਘਟ।

3. ਕਿਰਿਆ ਰੂਪਾਂ ਦਾ ਗੁਰਬਾਣੀ ਦੀ ਭਾਸ਼ਾ ਨਾਲੋਂ ਚੋਖਾ ਫ਼ਰਕ ਹੈ। ਇਕ ਵੱਡਾ ਅੰਤਰ ਇਹ ਹੈ ਕਿ ਗੁਰਬਾਣੀ ਵਿਚ ਸਹਾਇਕ ਕਿਰਿਆ ਦੀ ਵਰਤੋਂ ਬਹੁਤ ਹੀ ਘੱਟ ਹੈ–ਨਾ-ਹੋਣ ਦੇ ਬਰਾਬਰ। ਪਰ ਇਨ੍ਹਾਂ ਸਾਰੀਆਂ ਰਚਨਾਵਾਂ ਵਿਚ ਸਹਾਇਕ ਕਿਰਿਆ ਆਮ ਮਿਲਦੀ ਹੈ। ਉਦਾਹਰਨ ਅੱਗੇ ਕਿਰਿਆ ਦੇ ਵਿਵਰਨ ਵਿਚ ਦਿੱਤੇ ਗਏ ਹਨ। ਪਰ ਗੁਰਬਾਣੀ ਵਾਂਗ ਸਮਾਸੀ ਕਿਰਿਆਵਾਂ ਦੇ ਪਹਿਲੇ ਹਿੱਸੇ ਦੇ ਅੰਤ ਵਿਚ ਸਿਹਾਰੀ ਇਥੇ ਵੀ ਆਉਂਦੀ ਹੈ:

'ਬਾਬੇ ਨਾਨਕ ਮਾਤਾ ਸਦਾਇ ਲਈ' ('ਆਦਿ ਸਾਖੀਆਂ', ਪੰ. 60)
'ਫਿਰ ਰਾਇ ਕਹਿਆ ਅਵੇ ਉਮੇਦਾ ਸੁਧੇ ਬਾਮਣ ਨੂੰ ਸਦਿ ਲੈ ਆਉ।'
('ਜਨਮਸਾਖੀ ਬਾਲੇ ਵਾਲੀ', ਪੰ. 111)।

ਇਥੇ 'ਸਦਾਇ ਲਈ' ਵਿਚ 'ਸਦਾਇ' ਦੀ -ਇ, ਅਤੇ 'ਸਦਿ ਲੇ ਆਉ' ਵਿਚ 'ਸਦਿ' ਦੀ-ਇ (ਸਿਹਾਰੀ) ਗੁਰਬਾਣੀ ਦੇ ਨਿਯਮਾਂ ਅਨੁਸਾਰ ਵਰਤੀ ਜਾ ਰਹੀ ਹੈ। ਇਵੇਂ ਹੀ 'ਪੁਰਾਤਨ ਜਨਮਸਾਖੀ' ਵਿਚ ਆਇਆ ਹੈ, "ਤਬਿ ਉਸ ਪਾਲੀ ਹੋਲੇਂ ਅਗੇ ਆਣਿ ਰਖੈ" (ਪੰ. 67)। ਇਥੇ ਵੀ 'ਆਣਿ' ਦੇ ਣਾਣੇ ਨੂੰ ਸਿਹਾਰੀ ਗੁਰਬਾਣੀ ਦੀ ਭਾਸ਼ਾ ਵਾਂਗ ਹੀ ਲਗੀ ਹੈ।

4. ਵਾਕ-ਰਚਨਾ ਦਾ ਅਜ ਲਿਖੀ ਜਾ ਰਹੀ ਪੰਜਾਬੀ ਨਾਲੋਂ ਬਹੁਤ ਫ਼ਰਕ ਹੈ। ਜਨ-ਸਾਖੀਆਂ ਦੀ ਭਾਸ਼ਾ ਵਿਚ ਵਾਕ ਛੋਟੇ-ਛੋਟੇ ਹਨ, ਅਤੇ ਆਮ ਤੌਰ ਤੇ ਸਧਾਰਨ (simple) ਵਾਕ ਹਨ, ਸੰਜੁਗਤ (compound) ਤੇ ਮਿਸ਼ਰਿਤ (complex) ਵਾਕ ਬਹੁਤ ਘਟ ਹਨ।

ਧੁਨੀ-ਵਿਉਂਤ

ਇਨ੍ਹਾਂ ਜਨਮਸਾਖੀਆਂ ਦੀ ਭਾਸ਼ਾ ਵਿਚ ਧੁਨੀ-ਵਿਉਂਤ ਅਜੋਕੀ ਪੰਜਾਬੀ ਦੀ ਧੁਨੀ-ਵਿਉਂਤ ਨਾਲੋਂ ਕੁਝ ਫ਼ਰਕ ਵਾਲੀ ਹੈ। ਕੁਝ ਧੁਨੀਆਂ ਜੋ ਆਧੁਨਿਕ ਪੰਜਾਬੀ ਵਿਚ ਆਮ ਵਰਤੀਆਂ ਜਾਂਦੀਆਂ ਹਨ, ਪੁਰਾਣੀ ਪੰਜਾਬੀ ਵਿਚ ਨਹੀਂ ਸਨ ਉਚਾਰੀਆਂ ਜਾਂਦੀਆਂ। ਕੁਝ ਹੋਰਨਾਂ ਧੁਨੀਆਂ ਦੀ ਵਰਤੋਂ-ਮਾਤਰਾ ਜਾਂ ਵਰਤੋਂ-ਵਿਉਂਤ ਦਾ ਅਜ ਨਾਲੋਂ ਕਾਫ਼ੀ ਫ਼ਰਕ ਹੈ।

/ਸ਼/ ਤੇ /ਜ਼/ ਦੀਆਂ ਧੁਨੀਆਂ ਪੁਰਾਣੀ ਪੰਜਾਬੀ ਵਿਚ ਨਹੀਂ ਸਨ ਉਚਾਰੀਆਂ ਜਾਂਦੀਆਂ। ਇਨ੍ਹਾਂ ਜਨਮਸਾਖੀਆਂ ਦੀ ਭਾਸ਼ਾ ਵਿਚ ਵੀ ਇਹ ਧੁਨੀਆਂ ਅੰਕਿਤ ਨਹੀਂ। ਕੁਝ ਲੇਖਕਾਂ ਨੇ ਖ਼ਿਆਲ ਪ੍ਰਗਟ ਕੀਤਾ ਹੈ ਕਿ ਉਸ ਸਮੇਂ ਗੁਰਮੁਖੀ ਲਿਪੀ ਵਿਚ ਅੱਖਰਾਂ ਦੇ ਪੈਰ ਵਿਚ ਬਿੰਦੀ ਪਾਉਣ ਵਾਲੀ ਵਿਧੀ ਅਜੇ ਨਹੀਂ ਸੀ ਅਪਣਾਈ ਗਈ ਇਸ ਲਈ ਸੱਸੇ ਤੇ ਜੱਜੇ ਦੇ ਪੈਰ ਵਿਚ ਬਿੰਦੀ ਨਹੀਂ ਮਿਲਦੀ। ਇਹ ਵਿਚਾਰ ਬਿਲਕੁਲ ਨਿਰਮੂਲ ਹੈ। ਗੁਰਮੁਖੀ ਲਿਪੀ ਗੁਰੂ ਅੰਗਦ ਦੇਵ ਜੀ ਨੇ ਗੁਰਬਾਣੀ ਲਿਖਣ ਵਾਸਤੇ ਨਵੇਂ ਸਿਰਿਓਂ ਉਸਾਰੀ ਸੀ, ਕਿਉਂਕਿ ਉਸ ਸਮੇਂ ਪ੍ਰਚਲਿਤ ਲਿਪੀਆਂ ਵਿਚੋਂ ਕੋਈ ਵੀ ਗੁਰਬਾਣੀ ਨੂੰ ਸ਼ੁੱਧ ਰੂਪ ਵਿਚ ਲਿਖਣ ਲਈ ਮੁਕੰਮਲ ਨਹੀਂ ਸੀ। ਗੁਰਮੁਖੀ ਨੂੰ ਗੁਰਬਾਣੀ ਦਾ ਸ਼ੁੱਧ ਰੂਪ ਦਰਸਾਉਣ ਲਈ ਹਰ ਪੱਖ ਤੋਂ ਮੁਕੰਮਲ ਤੇ ਸਫਲ ਲਿਪੀ ਵਜੋਂ ਵਿਵਸਥਿਤ ਕੀਤਾ ਗਿਆ ਸੀ। ਜਿਹੜੀ-ਜਿਹੜੀ ਧੁਨੀ ਉਸ ਸਮੇਂ ਪੰਜਾਬੀ, ਹਿੰਦੀ ਆਦਿ ਉਚਾਰਨ ਵਿਚ ਮੌਜੂਦ ਸੀ, ਉਸ ਲਈ ਇਕ ਅੱਖਰ ਚੁਣ ਲਿਆ ਗਿਆ ਸੀ। ਜੇ /ਸ਼/ ਜਾਂ /ਜ਼/ ਦੀ ਧੁਨੀ ਉਚਾਰਨ ਵਿਚ ਮੌਜੂਦ ਹੁੰਦੀ ਤਾਂ ਇਨ੍ਹਾਂ ਲਈ ਵੀ ਅੱਖਰ ਨਿਸ਼ਚਿਤ ਕਰ ਲਏ ਜਾਂਦੇ। ਅਸਲੀਅਤ ਇਹ ਹੈ ਕਿ /ਸ਼/ ਦੀ ਧੁਨੀ ਸਾਡੇ ਦੇਸ਼ ਦੀਆਂ ਭਾਸ਼ਾਵਾਂ ਵਿਚੋਂ ਕੋਈ ਢਾਈ,

ਤਿੰਨ ਹਜ਼ਾਰ ਸਾਲ ਪਹਿਲਾਂ ਹੀ ਖ਼ਤਮ ਹੋ ਗਈ ਸੀ। ਸੰਸਕ੍ਰਿਤ ਵਿਚ /स/, /श/ ਤੇ /ष/ ਤਿੰਨ ਵੱਖ-ਵੱਖ ਧੁਨੀਆਂ ਸਨ। ਉਸ ਤੋਂ ਪਿਛਲੀਆਂ ਭਾਸ਼ਾਵਾਂ– ਪਾਲੀ, ਪ੍ਰਾਕ੍ਰਿਤਾਂ, ਅਪਭ੍ਰੰਸ਼ਾਂ–ਵਿਚ ਇਨ੍ਹਾਂ ਵਿਚੋਂ ਸਿਰਫ਼ ਇਕੋ /श/ (/स/) ਰਹਿ ਗਈ ਸੀ, /श/ ਤੇ /ष/ ਸੰਸਕ੍ਰਿਤ ਤੇ ਅੰਤਿਮ ਦਿਨਾਂ ਤਕ ਹੀ ਉਚਾਰਨ ਵਿਚੋਂ ਖ਼ਤਮ ਹੋ ਗਈਆਂ ਸਨ। ਪੰਜਾਬੀ ਤਾਂ ਕੀ ਪੱਛਮੀ ਹਿੰਦੀ, ਪੂਰਬੀ ਹਿੰਦੀ, ਰਾਜਸਥਾਨੀ ਆਦਿ ਭਾਸ਼ਾਵਾਂ ਵਿਚ ਵੀ /ਸ਼/ ਦਾ ਉਚਾਰਨ ਨਹੀਂ ਸੀ ਹੁੰਦਾ। 'ਰਾਮ ਚਰਿਤ ਮਾਨਸ' (ਤੁਲਸੀ ਰਾਮਾਇਣ) ਦੇ ਕਰਤਾ ਤੁਲਸੀ ਦਾਸ ਦੀ ਭਾਸ਼ਾ ਪੂਰਬੀ ਹਿੰਦੀ ਸੀ, ਕ੍ਰਿਸ਼ਨ ਭਗਤ ਸੰਤ ਸੂਰਦਾਸ ਦੀ ਰਚਨਾ 'ਸੂਰ ਸਾਗਰ' ਬ੍ਰਜ ਭਾਸ਼ਾ (ਪੱਛਮੀ ਹਿੰਦੀ) ਵਿਚ ਹੈ, ਮਹਾਕਵੀ ਬਿਹਾਰੀ ਦੀ 'ਸਤਸਈ' ਰਾਜਸਥਾਨੀ ਭਾਸ਼ਾ ਵਿਚ ਹੈ, ਅਤੇ ਮੱਧ ਪ੍ਰਦੇਸ਼ ਦੇ ਪ੍ਰਸਿੱਧ ਕਵੀ ਕੇਸ਼ਵ ਦੀ 'ਰਾਮਚੰਦ੍ਰ ਚੰਦ੍ਰਿਕਾ' ਬੁੰਦੇਲੀ ਉਪਭਾਸ਼ਾ ਵਿਚ ਹੈ। ਇਹ ਸਾਰੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮਕਾਲੀ ਹਨ, ਅਤੇ ਇਨ੍ਹਾਂ ਵਿਚੋਂ ਕਿਸੇ ਦੀ ਭਾਸ਼ਾ ਵਿਚ ਵੀ /श/ ਜਾਂ /ष/ ਦੀ ਧੁਨੀ ਨਹੀਂ ਮਿਲਦੀ। ਯਾਦ ਰਹੇ ਇਹ ਸਾਰੀਆਂ ਰਚਨਾਵਾਂ ਦੇਵ ਨਾਗਰੀ ਜਾਂ ਉਸ ਨਾਲ ਮਿਲਦੀਆਂ ਲਿਪੀਆਂ ਵਿਚ ਲਿਖੀਆਂ ਗਈਆਂ ਸਨ ਜਿਨ੍ਹਾਂ ਵਿਚ स, श ਤੇ ष ਤਿੰਨ ਵੱਖ-ਵੱਖ ਅੱਖਰ ਉਦੋਂ ਵੀ ਮੌਜੂਦ ਸਨ ਤੇ ਅੱਜ ਵੀ ਹਨ। ਪਰ ਇਨ੍ਹਾਂ ਦੀਆਂ ਰਚਨਾਵਾਂ ਵਿਚ ਸਿਰਫ਼ स ਹੀ ਆਉਂਦਾ ਹੈ, श ਤੇ ष ਕੇਵਲ ਉਥੇ ਮਿਲਦੇ ਹਨ ਜਿਥੇ ਸੰਸਕ੍ਰਿਤ ਲਿਪੀ ਹੈ।

/ਜ਼/ ਦੀ ਧੁਨੀ ਸਿਰਫ਼ ਅਰਬੀ, ਫ਼ਾਰਸੀ ਮੂਲ ਦੇ ਸ਼ਬਦਾਂ ਵਿਚ ਆਉਂਦੀ ਹੈ। ਇਸ ਧੁਨੀ ਵਾਲੇ ਸ਼ਬਦ ਤਾਂ ਪੰਜਾਬੀ ਵਿਚ ਕਾਫ਼ੀ ਆ ਗਏ ਸਨ, ਪਰ ਇਹ ਧੁਨੀ ਪੰਜਾਬੀ ਉਚਾਰਨ ਵਿਚ ਨਾ ਆ ਸਕੀ, ਇਸ ਨੂੰ /ਜ/ ਵਿਚ ਬਦਲ ਲਿਆ ਗਿਆ। ਇਸੇ ਕਰਕੇ ਗੁਰਬਾਣੀ ਤੇ ਜਨਮਸਾਖੀਆਂ ਵਿਚ 'ਜ਼ੋਰ', 'ਜ਼ੁਲਮ', 'ਜ਼ਮੀਨ' ਆਦਿ ਨੂੰ 'ਜੋਰ', 'ਜੁਲਮ', 'ਜਮੀਨ' ਲਿਖਿਆ ਗਿਆ ਹੈ, ਕਿਉਂਕਿ ਉਸ ਸਮੇਂ ਦੇ ਉਚਾਰਨ ਅਨੁਸਾਰ ਇਹ /ਜ/ ਵਾਲਾ ਰੂਪ ਹੀ ਸਹੀ ਹੈ।

ਇਸ ਗੱਲ ਦੇ ਹੋਰ ਵੀ ਕਾਫ਼ੀ ਪ੍ਰਮਾਣ ਮੌਜੂਦ ਹਨ ਕਿ ਸਿੱਖ ਰਾਜ ਦੇ ਅੰਤ ਤਕ ਪੰਜਾਬੀ ਵਿਚ /ਸ਼/ ਤੇ /ਜ਼/ ਦਾ ਉਚਾਰਨ ਨਹੀਂ ਸੀ ਹੁੰਦਾ, ਪਰ ਇਸ ਲੰਮੇ ਵੇਰਵੇ ਵਿਚ ਪੈਣ ਦੀ ਲੋੜ ਨਹੀਂ। ਇਥੇ ਸਿਰਫ਼ ਇੰਨਾ ਦਸਣਾ ਹੈ ਕਿ ਇਨ੍ਹਾਂ ਜਨਮਸਾਖੀਆਂ ਵਿਚ /ਸ਼/ ਤੇ /ਜ਼/ ਦੀਆਂ ਧੁਨੀਆਂ ਅੱਖਰਾਂ ਦੇ ਪੈਰ ਵਿਚ ਬਿੰਦੀਆਂ ਲਾ ਕੇ, ਜਾਂ ਕਿਸੇ ਹੋਰ ਵਿਧੀ ਨਾਲ ਅੰਕਿਤ ਨਹੀਂ ਕੀਤੀਆਂ ਗਈਆਂ, ਕਿਉਂਕਿ ਇਹ ਧੁਨੀਆਂ ਪੁਰਾਣੀ ਪੰਜਾਬੀ ਵਿਚ ਉਚਾਰੀਆਂ ਹੀ ਨਹੀਂ ਸਨ ਜਾਂਦੀਆਂ।

ਆਧੁਨਿਕ ਸਾਹਿਤਿਕ ਪੰਜਾਬੀ ਵਿਚ /ਖ਼/, /ਗ਼/ ਤੇ /ਫ਼/ ਦੀਆਂ ਧੁਨੀਆਂ ਵੀ ਇਵੇਂ ਹੀ ਅੱਖਰਾਂ ਦੇ ਪੈਰ ਵਿਚ ਬਿੰਦੀ ਲਾ ਕੇ ਦਰਸਾਈਆਂ ਜਾਂਦੀਆਂ ਹਨ। ਇਹ ਤਿੰਨੇ ਧੁਨੀਆਂ ਵੀ ਪੁਰਾਣੇ ਉੱਚਾਰਨ ਵਿਚ ਮੌਜੂਦ ਨਹੀਂ ਸਨ, ਇਸ ਲਈ ਇਹ ਜਨਮਸਾਖੀਆਂ ਵਿਚ ਵੱਖਰੀਆਂ ਨਹੀਂ ਦਰਸਾਈਆਂ ਗਈਆਂ, ਇਨ੍ਹਾਂ ਦੀ ਥਾਂ, ਕ੍ਰਮਵਾਰ, /ਖ/, /ਗ/ ਤੇ /ਫ/ ਹੀ ਅੰਕਿਤ ਕੀਤੀਆਂ ਹਨ, ਜੋ ਉਸ ਸਮੇਂ ਦਾ ਸਹੀ ਉਚਾਰਨ ਸੀ।

ਨਾਸਿਕਤਾ ਦੇ ਪੱਖ ਤੋਂ ਗੁਰਬਾਣੀ ਦੀ ਭਾਸ਼ਾ ਦਾ ਅਜੋਕੀਂ ਪੰਜਾਬੀ ਨਾਲੋਂ ਕਾਫ਼ੀ ਫ਼ਰਕ ਹੈ। ਕਈ ਵਿਆਕਰਨਿਕ ਰੂਪ ਜੋ ਆਧੁਨਿਕ ਪੰਜਾਬੀ ਵਿਚ ਨਾਸਿਕੀ ਸੁਰਾਂ ਨਾਲ ਉਚਾਰੇ ਜਾਂਦੇ

ਹਨ, ਗੁਰਬਾਣੀ ਵਿਚ ਨਾਸਿਕਤਾ ਰਹਿਤ ਹਨ। ਉਦਾਹਰਨ ਲਈ 'ਨੇਕੀਆਂ', 'ਬਦੀਆਂ', 'ਘੜੀਆਂ', 'ਮਰਦਾਂ', 'ਪੰਡਤਾਂ' ਆਦਿ ਨੂੰ ਗੁਰਬਾਣੀ ਵਿਚ 'ਨੇਕੀਆ', 'ਬਦੀਆ', 'ਘੜੀਆ', 'ਮਰਦਾ', 'ਪੰਡਿਤਾ' ਲਿਖਿਆ ਗਿਆ ਹੈ। ਕਈ ਲੋਕ ਕਹਿ ਦਿੰਦੇ ਹਨ ਕਿ ਇਥੇ ਬਿੰਦੀਆਂ ਨਹੀਂ ਲਗੀਆਂ ਪਰ ਅਜਿਹੇ ਸ਼ਬਦਾਂ ਦ ਉਚਾਰਨ ਬਿੰਦੀਆਂ ਸਹਿਤ ਕਰਨਾ ਚਾਹੀਦਾ ਹੈ। ਇਹ ਇਕ ਗ਼ੈਰ-ਜ਼ੁੰਮੇਵਾਰਾਨਾ ਰਾਏ ਹੈ। ਗੁਰਬਾਣੀ ਉਸ ਸਮੇਂ ਦੇ ਉਚਾਰਨ ਅਨੁਸਾਰ ਬਿਲਕੁਲ ਠੀਕ ਲਿਖੀ ਹੋਈ ਹੈ, ਅਤੇ ਜਿੱਥੇ ਕਿਤੇ ਬਿੰਦੀ ਨਹੀਂ ਲੱਗੀ, ਉਥੇ ਬਿੰਦੀ ਦੀ ਲੋੜ ਹੀ ਨਹੀਂ ਸੀ।

ਹੁਣ ਜਦੋਂ ਅਸੀਂ ਇਨ੍ਹਾਂ ਜਨਮਸਾਖੀਆਂ ਦੇ ਪ੍ਰਕਾਸ਼ਿਤ ਰੂਪਾਂ ਨੂੰ ਵੇਖਦੇ ਹਾਂ ਤਾਂ ਬਿੰਦੀਆਂ ਦੇ ਪੱਖ ਤੋਂ ਇਨ੍ਹਾਂ ਦਾ ਗੁਰਬਾਣੀ ਨਾਲੋਂ ਕਾਫ਼ੀ ਫ਼ਰਕ ਹੈ। ਉੱਤੇ ਦਿੱਤੇ ਗਏ ਸ਼ਬਦਾਂ ਦਾ ਜਨਮਸਾਖੀਆਂ ਵਿਚ, ਆਮ ਤੌਰ ਤੇ, ਬਿੰਦੀ ਵਾਲਾ ਰੂਪ ਮਿਲਦਾ ਹੈ। ਭਾਵੇਂ ਇਹ ਜਨਮਸਾਖੀਆਂ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਤੋਂ ਛੇਤੀ ਹੀ ਮਗਰੋਂ ਲਿਖੀਆਂ ਗਈਆਂ ਸਿੱਧ ਹੁੰਦੀਆਂ ਹਨ, ਅਤੇ ਇਨੇ ਕੁ ਸਮੇਂ ਵਿਚ ਉਚਾਰਨ ਦਾ ਇੰਨਾ ਫ਼ਰਕ ਨਹੀਂ ਹੋ ਸਕਦਾ ਜਿੰਨਾ ਜਨਮਸਾਖੀਆਂ ਦੇ ਇਨ੍ਹਾਂ ਪ੍ਰਕਾਸ਼ਿਤ ਰੂਪਾਂ ਤੋਂ ਸਪੱਸ਼ਟ ਹੁੰਦਾ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਮੂਲ ਕਾਪੀ ਤੋਂ ਉਤਾਰਾ ਕਰਨ ਵਾਲਿਆਂ ਨੇ ਆਪਣੇ ਸਮੇਂ ਦੇ ਉਚਾਰਨ ਮੁਤਾਬਕ ਆਪਣੇ ਕੋਲੋਂ ਬਿੰਦੀਆਂ ਲਾ ਦਿੱਤੀਆਂ ਹਨ। ਸੰਪਾਦਕਾਂ ਨੇ ਵੀ ਆਪਣਾ ਹਿੱਸਾ ਪਾਇਆ ਹੈ।ਭਾਈ ਵੀਰ ਸਿੰਘ ਜੀ ਤੇ ਡਾ. ਕਿਰਪਾਲ ਸਿੰਘ ਜੀ ਨੇ ਤਾਂ ਲਿਖ ਹੀ ਦਿੱਤਾ ਹੈ ਕਿ ਉਨ੍ਹਾਂ ਬਿੰਦੀਆਂ ਆਪਣੇ ਕੋਲੋਂ ਲਾਈਆਂ ਹਨ। ਇਸ ਲਈ ਨਾਸਿਕੀ ਉੱਚਾਰ ਦੇ ਪੱਖ ਤੋਂ ਜਨਮਸਾਖੀਆਂ ਦੀ ਭਾਸ਼ਾ ਨੂੰ ਉਸ ਸਮੇਂ ਦੀ ਭਾਸ਼ਾ ਦਾ ਸਹੀ ਰੂਪ ਮੰਨਣੋਂ ਕੁਝ ਸੰਕੋਚ ਕਰਨਾ ਪੈਂਦਾ ਹੈ। ਫਿਰ ਵੀ ਜਨਮਸਾਖੀਆਂ ਦੇ ਇਨ੍ਹਾਂ ਪ੍ਰਕਾਸ਼ਿਤ ਰੂਪਾਂ ਵਿਚ ਵੀ ਨਾਸਿਕਤਾ ਅਜੋਕੀ ਪੰਜਾਬੀ ਨਾਲੋਂ ਕਾਫ਼ੀ ਘਟ ਹੈ। ਕੁਝ ਉਦਾਹਰਨ ਵੇਖੇ ਜਾਣ :

ਗੁਰੂ ਅੰਗਦ ਵਾਣ ਵਟਾਇਦਾ ਬੈਠਾ ਹੈ।....ਤਾ ਅਗੋ ਗੁਰੂ ਅੰਗਦ ਆਖਿਆ....।

ਬਾਲੇ ਨੂੰ ਪੁਛਣਿ ਲਗਾ ਭਾਈ ਕਿਥੋ ਆਇਓ। ਕਿਉ ਕਰ ਆਵਣਾ ਹੋਇਆ। ਅਰੁ ਕਵਣੁ ਹੋਦੇ ਹੋ।

('ਬਾਲੇ ਵਾਲੀ ਜਨਮਸਾਖੀ', ਪੰ. 47)

ਇਥੇ ਆਏ ਸ਼ਬਦਾਂ 'ਵਟਾਇਦਾ', 'ਅਗੋ', 'ਕਿਥੋ', 'ਕਿਉ', 'ਹੋਦੇ' ਦੇ ਅਜੋਕੇ ਰੂਪ ਵਿਚ ਨਾਸਿਕਤਾ (ਬਿੰਦੀ ਜਾਂ ਟਿੱਪੀ) ਆਉਂਦੀ ਹੈ। ਪੁਰਾਣਾ ਉਚਾਰਨ ਇਵੇਂ ਹੀ ਸੀ ਜਿਵੇਂ ਇਥੇ ਦਰਜ ਹੈ। ਅਰਥਾਤ ਇਨ੍ਹਾਂ ਸ਼ਬਦਾਂ ਵਿਚ ਨਾਸਿਕਤਾ ਨਹੀਂ ਸੀ।

"....ਅਤੇ ਫਕੀਰਾ ਨਾਲਿ ਬਾਬੇ ਦਾ ਬਹੁਤੁ ਪਿਆਰੁ.......ਜੇ ਕੋਈ ਪਰਮੇਸਰ ਦੀਆਂ ਗਲਾ ਕਰੈ ਤਿਸੁ ਨਾਲਿ ਹੇਤੁ ਕਰਿ ਕੈ ਮਿਲੈ.....ਭਾਵੇ ਕੋਈ ਹੋਵੈ ਭਿਰਾਉ ਭਾਵੈ ਇਸਤ੍ਰੀ..... ਏਹੁ ਜੁ ਬੈਠਾ ਰਹਦਾ ਹੈ ਸੋ ਭਲਾ ਨਾਹੀ।..." ('ਆਦਿ ਸਾਖੀਆਂ, ਪੰ. 10)

ਇਥੇ ਆਏ ਸ਼ਬਦ, 'ਫਕੀਰਾ', 'ਦੀਆ', 'ਗਲਾ', 'ਭਾਵੇ', 'ਰਹਦਾ' ਉਸ ਸਮੇਂ ਦੇ ਉੱਚਾਰਨ ਅਨੁਸਾਰ ਬਿਨਾ ਨਾਸਿਕਤਾ ਤੋਂ ਲਿਖੇ ਹਨ, ਅੱਜ ਇਨ੍ਹਾਂ ਦਾ ਉਚਾਰਨ ਨਾਸਿਕੀ ਹੋ ਚੁਕਾ ਹੈ।

'ਇਉ', 'ਜਿਉ', 'ਕਿਉ' ਦੇ ਪੁਰਾਣੇ ਉੱਚਾਰਨ ਵਿਚ ਨਾਸਿਕਤਾ ਨਹੀਂ, ਅਰਥਾਤ

ਇਨ੍ਹਾਂ ਦਾ ਰੂਪ 'ਇਉ', 'ਜਿਉ', 'ਕਿਉ' ਸੀ। ਜਨਮਸਾਖੀਆਂ ਵਿਚ ਵੀ ਵਧੇਰੇ ਇਹੋ ਰੂਪ ਮਿਲਦਾ ਹੈ।

ਸਿੱਟਾ ਇਹ ਨਿਕਲਦਾ ਹੈ ਕਿ ਸਤਾਰ੍ਹਵੀਂ ਸਦੀ ਦੀ ਪੰਜਾਬੀ ਵਿਚ ਨਾਸਿਕਤਾ ਅਜ ਨਾਲੋਂ ਕਾਫ਼ੀ ਥੋੜ੍ਹੀ ਸੀ। ਕਾਫ਼ੀ ਵਿਆਕਰਨਿਕ ਰੂਪ ਜਿਹੜੇ ਹੁਣ ਨਾਸਿਕੀ ਹੋ ਚੁਕੇ ਹਨ, ਉਦੋਂ ਨਾਸਿਕਤਾ ਰਹਿਤ ਸਨ, ਅਤੇ ਕਈਆਂ ਸ਼ਬਦਾਂ ਦੇ ਮੁਢਲੇ ਰੂਪਾਂ ਵਿਚ ਜਿਥੇ ਅੱਜ ਨਾਸਿਕਤਾ ਆ ਗਈ ਹੈ, ਉਦੋਂ ਨਹੀਂ ਸੀ।

/ਐ/ ਦੀ ਧੁਨੀ ਦੀ ਵਰਤੋਂ-ਮਾਤਰਾ ਗੁਰਬਾਣੀ ਵਿਚ ਅਜੋਕੀ ਪੰਜਾਬੀ ਨਾਲੋਂ ਬਹੁਤ ਜ਼ਿਆਦਾ ਹੈ। 'ਲਿਖੇ', 'ਪੜ੍ਹੇ', 'ਵੇਖੇ' ਦੀ ਥਾਂ ਗੁਰਬਾਣੀ ਵਿਚ 'ਲਿਖੈ', 'ਪੜ੍ਹੈ', 'ਵੇਖੈ' ਰੂਪ ਮਿਲਦੇ ਹਨ। ਜਨਮਸਾਖੀਆਂ ਵਿਚ ਅਜਿਹੇ /ਐ/ ਵਾਲੇ ਰੂਪ ਮਿਲਦੇ ਹਨ। 'ਆਦਿ ਸਾਖੀਆਂ' ਦੇ ਪੰਨਾ 2 ਉਤੇ 'ਬਿਖੈ', 'ਪਾਈਐ' 'ਅਤੈ', 'ਕਹੈਗੇ' ਆਦਿ ਸ਼ਬਦ /ਐ/ ਨਾਲ ਲਿਖੇ ਹਨ, ਆਧੁਨਿਕ ਪੰਜਾਬੀ ਵਿਚ ਇਸ /ਐ/ ਦੀ ਥਾਂ /ਏ/ ਵਰਤੀ ਜਾਂਦੀ ਹੈ। 'ਮਿਹਰਬਾਨ ਵਾਲੀ ਜਨਮਸਾਖੀ' ਦੇ ਪੰਨਾ 187 ਉੱਤੇ 'ਆਈਐ', 'ਬੈਠੀਐ', 'ਤੁਮਰੈ', 'ਕਰੈ', 'ਭਰਮੈ', 'ਸਿਮਰੈ', 'ਜਨਮੈ', 'ਮਰੈ' ਆਦਿ ਸ਼ਬਦਾਂ ਵਿਚ /ਐ/ ਦੀ ਧੁਨੀ ਆਈ ਹੈ। 'ਪੁਰਾਤਨ ਜਨਮਸਾਖੀ' ਦੇ ਪੰਨਾ 93 ਉਤੇ 'ਜਲੈ', 'ਰਹੈ', 'ਹੋਵੈ', 'ਲਾਗੈ', 'ਆਵੈ', 'ਦਰਵਾਜੈ', 'ਪਲੈ' ਸ਼ਬਦ ਇਸੇ ਸ਼੍ਰੇਣੀ ਦੇ ਹਨ। ਪਰ ਜਨਮਸਾਖੀਆਂ ਵਿਚ /ਐ/ ਦੀ ਵਰਤੋਂ ਵਿਚ ਉਹ ਇਕਸਾਰਤਾ ਨਹੀਂ ਜੋ ਗੁਰਬਾਣੀ ਵਿਚ ਹੈ। ਇਕੋ ਸ਼ਬਦ ਵੱਖ-ਵੱਖ ਥਾਵਾਂ ਤੇ /ਐ/ ਤੇ /ਏ/ ਦੁਹਾਂ ਨਾਲ ਲਿਖਿਆ ਮਿਲਦਾ ਹੈ। ਗੁਰਬਾਣੀ ਦੇ ਕੁਝ /ਐ/ ਵਾਲੇ ਰੂਪ ਤਾਂ ਜਨਮਸਾਖੀਆਂ ਵਿਚ /ਏ/ ਨਾਲ ਹੀ ਲਿਖੇ ਹਨ। ਇਸ ਦਾ ਇਕ ਕਾਰਨ ਤਾਂ ਉਹੋ ਹੀ ਹੋ ਸਕਦਾ ਹੈ ਕਿ ਨਕਲ ਕਰਨ ਵਾਲੇ ਲਿਖਾਰੀਆਂ ਨੇ ਆਪਣੇ ਉਚਾਰਨ ਅਨੁਸਾਰ /ਐ/ ਦੀ ਥਾਂ /ਏ/ ਲਿਖ ਲਿਆ। ਇਕ ਕਾਰਨ ਇਹ ਵੀ ਹੈ ਕਿ ਸਤਾਰ੍ਹਵੀਂ ਸਦੀ ਦੇ ਉਚਾਰਨ ਵਿਚ /ਐ/ ਦੀ ਵਰਤੋਂ-ਮਾਤਰਾ ਕੁਝ ਘਟਣ ਲਗ ਪਈ ਸੀ ਤੇ ਉਸ ਦੀ ਥਾਂ /ਏ/ ਆ ਰਿਹਾ ਸੀ। ਸੰਭਵ ਹੈ ਕਿ ਕਾਫ਼ੀ ਸਮੇਂ ਤਕ /ਐ/ ਤੇ /ਏ/ ਦੋਵੇਂ ਨਾਲੋ ਨਾਲ ਵਰਤੋਂ ਵਿਚ ਰਹੇ ਹੋਣ। ਗੁਰਬਾਣੀ ਸਾਹਿਤਿਕ ਭਾਸ਼ਾ ਦੇ ਨਿਸ਼ਚਿਤ ਨਿਯਮਾਂ ਅਨੁਸਾਰ ਲਿਪੀ-ਬੱਧ ਕੀਤੀ ਗਈ ਸੀ। ਉਸ ਵਿਚ /ਐ/ ਹੀ ਅੰਕਿਤ ਕੀਤਾ ਗਿਆ, ਪਰ ਜਨਮਸਾਖੀਆਂ ਲਿਖਦਿਆਂ ਭਾਸ਼ਾਈ ਇਕਸਾਰਤਾ ਕਾਇਮ ਰਖਣ ਲਈ ਪੂਰੀ ਸਾਵਧਾਨੀ ਨਹੀਂ ਵਰਤੀ ਗਈ। ਕੋਈ ਵੀ ਕਾਰਨ ਹੋਵੇ, ਇਹ ਸਪੱਸ਼ਟ ਹੁੰਦਾ ਹੈ ਕਿ ਜਨਮਸਾਖੀਆਂ ਦੀ ਭਾਸ਼ਾ ਵਿਚ /ਐ/ ਦੀ ਵਰਤੋਂ ਅੱਜ ਨਾਲੋਂ ਅਵੱਸ਼ ਜ਼ਿਆਦਾ ਹੈ, ਪਰ ਇਸ ਧੁਨੀ ਵਾਲੇ ਭਾਸ਼ਾਈ ਰੂਪਾਂ ਵਿਚ ਇਕਸਾਰਤਾ ਨਹੀਂ।

ਸੰਜੁਗਤ ਵਿਅੰਜਨ ਗੁਰਬਾਣੀ ਵਿਚ ਵੀ ਤੇ ਜਨਮਸਾਖੀਆਂ ਦੀ ਭਾਸ਼ਾ ਵਿਚ ਵੀ ਬਹੁਤ ਘਟ ਮਿਲਦੇ ਹਨ। ਅਸਲੀਅਤ ਇਹ ਹੈ ਕਿ ਆਧੁਨਿਕ ਪੰਜਾਬੀ ਵਿਚ ਵੀ ਸੰਜੁਗਤ ਵਿਅੰਜਨ ਬਹੁਤ ਘਟ ਉਚਾਰੇ ਜਾਂਦੇ ਹਨ, ਭਾਵੇਂ ਹਿੰਦੀ ਰਾਹੀਂ ਕਬੂਲੇ ਗਏ ਸੰਸਕ੍ਰਿਤ ਪ੍ਰਭਾਵ ਕਾਰਨ ਲਿਖਿਤ ਪੰਜਾਬੀ ਵਿਚ ਸੰਜੁਗਤ ਵਿਅੰਜਨਾਂ ਦੀ ਵਰਤੋਂ ਵਧਦੀ ਜਾ ਰਹੀ ਹੈ। ਜਨਮਸਾਖੀਆਂ ਵਿਚ 'ਪਰਤਾਪ', 'ਪਰਸਾਦ', ਪਰਸੰਗ, 'ਪਰਦਖਣਾ', 'ਖੁਧਿਆਰਥ', 'ਬਿਰਾਮਣੁ' ਆਦਿ ਸ਼ਬਦ ਇਸੇ ਵਿਚ ਲਿਖੇ ਮਿਲਦੇ ਹਨ। ਸੰਜੁਗਤ ਵਿਅੰਜਨ ਬਹੁਤ ਘਟ ਲੱਭਦੇ ਹਨ।

### ਵਿਆਕਰਨਿਕ ਪੱਖ

ਜਿਵੇਂ ਪਿੱਛੇ ਦਸਿਆ ਗਿਆ ਹੈ, ਸਤਾਰ੍ਹਵੀਂ ਸਦੀ ਦੀ ਪੰਜਾਬੀ, (ਜਿਸ ਦੇ ਨਮੂਨੇ ਇਨ੍ਹਾਂ ਜਨਮਸਾਖੀਆਂ ਵਿਚੋਂ ਮਿਲਦੇ ਹਨ), ਗੁਰਬਾਣੀ ਨਾਲੋਂ ਘੱਟ ਸੰਜੋਗਾਤਮਿਕ ਹੈ, ਪਰ ਅਜੋਕੀ ਪੰਜਾਬੀ ਨਾਲੋਂ ਕੁਝ ਜ਼ਿਆਦਾ। ਇੰਜ ਇਸ ਭਾਸ਼ਾ ਵਿਚ ਸੰਬੰਧਕ ਆਮ ਵਰਤੇ ਗਏ ਹਨ, ਪਰ ਨਾਲ-ਨਾਲ ਕੁਝ ਕਾਰਕੀ ਪਿਛੇਤਰ ਵੀ ਅਜੇ ਵਰਤੋਂ ਵਿਚ ਹਨ। ਨਾਵਾਂ ਤੇ ਵਿਸ਼ੇਸ਼ਣਾਂ ਨਾਲ ਇਹੋ ਜਿਹੇ ਕਾਰਕੀ ਪਿਛੇਤਰ ਆਮ ਮਿਲਦੇ ਹਨ :

ਤਬ ਨਾਨਕ ਘਰਿ ਬਹਿ ਰਹਿਆ।.....
ਦਾਦਾ ਕਾਲੂ ਹੈਰਾਨੁ ਹੋਇ ਰਹਿਆ।....
ਕਿਛੁ ਤੋਰਕੀ ਭੀ ਪੜਿਆ।......
ਮੰਝੀ ਸਭ ਖੇਤੁ ਚਰਿ ਬੈਠੀਆ ਹੈਨਿ.......

('ਆਦਿ ਸਾਖੀਆਂ', ਪੰਨਾ 7)

ਇਥੇ ਘਰ ਨੂੰ ਲਗੀ ਸਿਹਾਰੀ ਕਰਨ ਕਾਰਕ ਦਾ ਚਿੰਨ੍ਹ ਹੈ। 'ਹੈਰਾਨੁ', 'ਕਿਛੁ', 'ਖੇਤੁ' ਦਾ ਔਂਕੜ ਇਕ ਵਚਨ ਪੁਲਿੰਗ ਕਰਤਾ ਜਾਂ ਕਰਮ ਦਾ ਚਿੰਨ੍ਹ ਹੈ। ਪਰ ਇਹ ਔਂਕੜ 'ਨਾਨਕ' ਅਤੇ 'ਸਭ' ਵਿਚ ਵੀ ਆਉਣਾ ਚਾਹੀਦਾ ਸੀ। ਇਸ ਤੋਂ ਸਿੱਧ ਹੁੰਦਾ ਹੈ ਕਿ ਕਾਰਕੀ ਪਿਛੇਤਰਾਂ ਦੀ ਵਰਤੋਂ ਵਿਚ ਇਕਸਾਰਤਾ ਨਹੀਂ।

'ਮਿਹਰਬਾਨ ਵਾਲੀ ਜਨਮਸਾਖੀ' ਵਿਚ ਕਾਰਕੀ ਪਿਛੇਤਰਾਂ ਦੀ ਵਰਤੋਂ ਵਧੇਰੇ ਜਚਵੀਂ ਹੈ :

ਤਬ ਗੁਰੂ ਬਾਬਾ ਨਾਨਕੁ ਵਸਦੀ ਕਦੇ ਜਾਇ ਨਾਹੀ।.....
.....ਐਤੁ ਸੋਧਿ ਇਕੁ ਪਿੰਡੁ ਹੀ ਉਤੇ ਪਿੰਡਿ ਜਾਇ ਕਰਿ ਤੂ ਬਚਾ
ਪਰਸਾਦੁ ਲੈ ਆਉ.....ਜੇ ਗੁਰੂ ਬਾਬੇ ਜੀ ਕੇ ਸੇਵਕ ਕਾ
ਦਰਸਨੁ ਕਰੈ ਸੁ ਨਿਹਾਲ ਹੋਵੈ।......(ਪੰਨਾ 106)

ਇਥੇ ਕਾਰਕੀ ਪਿਛੇਤਰ ਲਗ ਭਗ ਗੁਰਬਾਣੀ ਵਾਲੇ ਨਿਯਮਾਂ ਅਨੁਸਾਰ ਹੀ ਲੱਗੇ ਹਨ। 'ਇਕੁ ਪਿੰਡੁ' ਵਿਚ ਵਿਸ਼ੇਸ਼ਣ ਤੇ ਨਾਂਵ ਦੂਹਾਂ ਨੂੰ ਔਂਕੜ ਲਗਾ ਹੈ ਜੋ ਇਕ ਵਚਨ, ਪੁਲਿੰਗ, ਕਰਤਾ ਕਾਰਕ ਦਾ ਨਿਸ਼ਾਨ ਹੈ। ਅਗੇ 'ਪਿੰਡਿ' ਦੀ ਸਿਹਾਰੀ ਅਧਿਕਰਨ ਕਾਰਕ ਦਾ ਚਿੰਨ੍ਹ ਹੈ। ਇਵੇਂ ਹੀ 'ਨਾਨਕੁ', 'ਪਰਸਾਦੁ', 'ਦਰਸਨੁ' 'ਨਿਹਾਲੁ' ਵਿਚ ਔਂਕੜ ਅੰਕ ਨਿਯਮ ਅਨੁਸਾਰ ਲਾਇਆ ਹੈ। 'ਸੇਵਕ' ਵਿਚ ਔਂਕੜ ਨਹੀਂ ਆਇਆ ਕਿਉਂਕਿ ਪਿਛੋਂ ਸੰਬੰਧਕ 'ਕੇ' ਹੈ।

ਇਸ ਜਨਮਸਾਖੀ ਵਿਚ ਭਾਵੇਂ ਕਈ ਥਾਈਂ ਪਿਛੇਤਰਾਂ ਦੀ ਵਰਤੋਂ ਵਿਚ ਗੁਰਬਾਣੀ ਨਾਲੋਂ ਫ਼ਰਕ ਹੈ, ਪਰ ਕਿਤੇ-ਕਿਤੇ ਤਾਂ ਗੁਰਬਾਣੀ ਵਾਲੇ ਪਿਛੇਤਰ ਪੂਰੀ ਤਰ੍ਹਾਂ ਸੰਭਾਲੇ ਹੋਏ ਮਿਲਦੇ ਹਨ। ਪੰਨਾ 23 ਉਤੋਂ ਇਹ ਵਾਕ ਵੇਖੇ ਜਾਣ : 'ਖਸਮੁ ਵੇਖਿ ਕਰਿ ਵਿਸਮਾਦ ਹੋਇ ਰਹਿਆ.....। 'ਤਬ ਉਨਿ ਖੇਤ੍ਰ ਦੇ ਖਸਮਿ ਆਖਿਆ.....।'

ਨਾਂਵ 'ਖਸਮ' ਨੂੰ ਪਹਿਲੇ ਵਾਕ ਵਿਚ ਔਂਕੜ ਲਗਾ ਹੈ, ਕਿਉਂਕਿ ਨਾਲ ਅਕਰਮਕ ਕਿਰਿਆ 'ਹੋਇ' ਆਈ ਹੈ। ਪਰ ਅਗਲੇ ਵਾਕ ਵਿਚ ਸਕਰਮਕ ਕਿਰਿਆ ਦਾ ਭੂਤ ਕਿਰਦੰਤ

'ਆਖਿਆ' ਆਇਆ ਹੈ, ਇਸ ਲਈ ਨਾਂਵੇ 'ਖਸਮਿ' ਨੂੰ ਸਿਹਾਰੀ ਲਗੀ ਹੈ ਜੋ ਕਰਨ ਕਾਰਕ ਦਾ ਚਿੰਨ੍ਹ ਹੈ। ਨਾਲ ਆਏ ਵਿਸ਼ੇਸ਼ਣ 'ਉਨਿ' ਨੂੰ ਵੀ ਸਿਹਾਰੀ ਲਗੀ ਹੈ। ਇਹ ਵਰਤੋਂ ਠੀਕ ਗੁਰਬਾਣੀ ਵਾਲੇ ਨਿਯਮਾਂ ਅਨੁਸਾਰ ਹੈ।

ਹੋਰ ਵੇਖੋ : "ਇਕਿ ਸਾਹ ਪਾਤਸਾਹ ਕੀਏ ।।ਇਕਿ ਸੁਲਤਾਨ ਖਾਨ ਕੀਏ ।।
ਇਕਿ ਰਾਵ ਰੰਕ ਕੀਏ ।।....." (ਪੰਨਾ 166)
"........ਤਬ ਜਾਤੇ ਜਾਤੇ ਏਕੁ ਨਗਰੁ ਆਇਆ" (ਪੰਨਾ 184)

ਪੰਨਾ 166 ਦੇ ਵਾਕਾਂ ਵਿਚ ਵਿਸ਼ੇਸ਼ਣ 'ਇਕਿ' ਬਹੁ ਵਚਨ ਲਈ ਆਇਆ ਹੈ। (ਅਰਥ ਹਨ-'ਕਈ'), ਇਸ ਲਈ ਕੱਕੇ ਨੂੰ ਸਿਹਾਰੀ ਹੈ। ਪਰ ਪੰਨਾ 184 ਉਤੇ 'ਏਕੁ' ਵਿਚ ਔਂਕੜ ਹੈ ਜੋ ਇਕ ਵਚਨ, ਪੁਲਿੰਗ ਦਾ ਕਾਰਕੀ ਪਿਛੇਤਰ ਹੈ। ਇਹ ਠੀਕ ਗੁਰਬਾਣੀ ਵਾਲੀ ਵਰਤੋਂ ਹੈ।

ਜਨਮਸਾਖੀਆਂ ਦੀ ਭਾਸ਼ਾ ਦਾ ਗੁਰਬਾਣੀ ਨਾਲੋਂ ਇਕ ਖ਼ਾਸ ਫ਼ਰਕ ਸਹਾਇਕ ਕਿਰਿਆ ਦੀ ਵਰਤੋਂ ਵਿਚ ਹੈ। ਗੁਰਬਾਣੀ ਵਿਚ ਸਹਾਇਕ ਕਿਰਿਆ ਨਾ-ਹੋਣ ਦੇ ਬਰਾਬਰ ਹੈ, ਪਰ ਜਨਮਸਾਖੀਆਂ ਵਿਚ ਇਹ ਆਮ ਮਿਲਦੀ ਹੈ।

"ਜੀ ਏਹ ਵਸਤੂ ਲੋੜੀਦੀਆਂ ਹੈਨਿ।" ('ਆਦਿ ਸਾਖੀਆਂ', ਪੰਨਾ 60
".....ਬਾਬਾ ਜੀਉ ਅਗੈ ਹੀ ਬੈਠਾ ਹੈ।" ('ਆਦਿ ਸਾਖੀਆਂ', 43)
".......ਜੀ ਕਦੈ ਇਥੈ ਕੋਈ ਆਇਆ ਭੀ ਹੈ" ('ਪੁਰਾਤਨ'-83)
".......ਸੋਈ ਉਠਿ ਖੜਾ ਹੋਵੇ।" ('ਪੁਰਾਤਨ'-84)
".......ਐਸੇ ਰਾਜੇ ਵਰਤੇ ਹੈਨ" ('ਪੁਰਾਤਨ'-84)
"......ਲੋਕੁ ਪਿਟਦੇ ਰੋਂਦੇ ਆਹੇ।" ('ਪੁਰਾਤਨ'-57)
"......ਜੀ ਬਣੀ ਥੀ, ਟਬਰ ਸੁਖਾਲੇ ਪਏ ਖਾਂਦੇ ਸੇ।" ('ਪੁਰਾਤਨ'-57)
".......ਉਹ ਕਹਾਂ ਪਰ ਬੈਠਾ ਹੈ" ('ਬਾਲਾ'-196)
"..... ਜਨਕ ਸਾਨੂੰ ਮੰਨਾ ਕਰਦਾ ਆਹਾ।" ('ਬਾਲਾ'-172)
".......ਏਹੁ ਜਿ ਮਨੁਖੁ ਜਗ ਮਹਿ ਆਇਆ ਹੈ...." ('ਮਿਹਰਬਾਨ'-187)
"......ਏਤਨੇ ਲੋਕ ਇਕਠੇ ਹੋਇ ਹੈਨਿ।" ('ਮਿਹਰਬਾਨ'-29)
"......ਕੁਲਿ ਜਨੇਤ ਜਿਤਨੇ ਚਲਾਏ ਥੇ....." ('ਮਿਹਰਬਾਨ'-29).

ਇਨ੍ਹਾਂ ਪੰਕਤੀਆਂ ਵਿਚ ਆਏ ਅੰਤਿਮ ਸ਼ਬਦ 'ਹੈਨਿ', 'ਹੈ' 'ਹੋਵੇ', 'ਆਹੇ', 'ਸੇ' 'ਆਹਾ', 'ਥੇ' ਸਭ ਸਹਾਇਕ ਕਿਰਿਆਵਾਂ ਹਨ, ਜੋ ਸਾਰੀਆਂ ਜਨਮਸਾਖੀਆਂ ਵਿਚ ਮਿਲਦੀਆਂ ਹਨ। ਨਿਰਸੰਦੇਹ ਹੀ ਜਨਮਸਾਖੀਆਂ ਵਿਚ ਸਹਾਇਕ ਕਿਰਿਆ ਦੀ ਵਰਤੋਂ ਅਜੋਕੀ ਭਾਸ਼ਾ ਨਾਲੋਂ ਬਹੁਤ ਘਟ ਹੈ, ਪਰ ਗੁਰਬਾਣੀ ਦੇ ਮੁਕਾਬਲੇ ਬਹੁਤ ਜ਼ਿਆਦਾ ਹੈ। ਅਤੇ ਸਹਾਇਕ ਕਿਰਿਆ ਅਜਿਹਾ ਅੰਸ਼ ਹੈ ਜੋ ਨਕਲ ਕਰਨ ਵਾਲੇ ਲਿਖਾਰੀਆਂ ਜਾਂ ਸੰਪਾਦਕਾਂ ਦੀ ਅਣਗਹਿਲੀ ਕਰਕੇ ਨਹੀਂ ਆ ਸਕਦੀ, ਇਹ ਮੂਲ ਲੇਖਕ ਦੀ ਭਾਸ਼ਾ ਦਾ ਅੰਗ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਗੁਰੂ ਅਰਜਨ ਦੇਵ ਜੀ ਦੇ ਸਮੇਂ ਤੋਂ ਇਨ੍ਹਾਂ ਜਨਮਸਾਖੀਆਂ ਦੇ ਰਚਨਾ-ਕਾਲ ਤਕ ਸਹਾਇਕ ਕਿਰਿਆ

ਦੀ ਵਰਤੋਂ ਭਾਸ਼ਾ ਵਿਚ ਚੋਖੀ ਵਧ ਗਈ ਸੀ। ਸੰਭਵ ਹੈ ਕਿ ਬੋਲ-ਚਾਲ ਦੀ ਭਾਸ਼ਾ ਵਿਚ ਸੋਲ੍ਹਵੀਂ ਸਦੀ ਵਿਚ ਵੀ ਸਹਾਇਕ ਕਿਰਿਆ ਦਾ ਪਸਾਰ ਹੋ ਗਿਆ ਹੋਵੇ। ਗੁਰਬਾਣੀ ਕਿਉਂਕਿ ਕਵਿਤਾ ਵਿਚ ਹੈ, ਉਂਜ ਵੀ ਸਾਹਿਤਿਕ ਭਾਸ਼ਾ, ਆਮ ਤੌਰ ਤੇ, ਬੋਲ-ਚਾਲ ਦੀ ਭਾਸ਼ਾ ਨਾਲੋਂ ਪੁਰਾਣੇ ਰੂਪ ਵਾਲੀ ਹੁੰਦੀ ਹੈ, ਇਸ ਲਈ ਗੁਰਬਾਣੀ ਵਿਚ ਸਹਾਇਕ ਕਿਰਿਆ ਨਹੀਂ ਆਈ, ਜੋ ਜਨਮਸਾਖੀਆਂ ਦੀ ਵਾਰਤਕ ਦੀ ਭਾਸ਼ਾ ਵਿਚ ਮੌਜੂਦ ਹੈ।

ਸਹਾਇਕ ਕਿਰਿਆ ਦੇ ਵਰਤਮਾਨ ਦੇ ਰੂਪ ਆਧੁਨਿਕ ਸਾਹਿਤਿਕ ਪੰਜਾਬੀ ਨਾਲ ਮਿਲਦੇ ਹਨ। ਉਤੇ ਦਿੱਤੇ ਉਦਾਹਰਨਾਂ ਵਿਚ 'ਹੈ' (ਇਕ ਵਚਨ) ਤੇ 'ਹੈਨਿ' ਬਹੁਵਚਨ ਵਿਚ ਆਇਆ ਹੈ। ਕਿਤੇ-ਕਿਤੇ ਅੱਜ ਵਾਲਾ ਰੂਪ 'ਹਨ' ਵੀ ਮਿਲਿਆ ਹੈ। ਭੂਤ ਦੀ ਸਹਾਇਕ ਕਿਰਿਆ ਦੇ ਲਹਿੰਦੀ ਵਾਲੇ ਰੂਪ 'ਆਹਾ', 'ਆਹੇ', 'ਆਹੀ' ਆਦਿ ਆਮ ਹਨ। ਹਿੰਦੀ 'ਥਾ', 'ਥੇ', 'ਥੀ' ਵੀ ਬਹੁਤ ਵਰਤੇ ਹਨ। ਠੇਠ ਪੰਜਾਬੀ ਵਾਲੇ 'ਸੀ', 'ਸਾ', 'ਸੇ' ਕਿਤੇ-ਕਿਤੇ ਮਿਲੇ ਹਨ, ਪਰ 'ਸਾਂ', 'ਸਉ', 'ਸਨ' ਨਜ਼ਰ ਨਹੀਂ ਪਏ। ਹੋਰਨਾਂ ਪੁਰਾਣੀਆਂ ਲਿਖਤਾਂ ਵਿਚ ਵੀ 'ਸਾ' (ਇਕ ਵਚਨ) ਤੇ 'ਸੇ' ਬਹੁ-ਵਚਨ ਲਈ ਮਿਲਦੇ ਹਨ। ਇਸ ਦਾ ਭਾਵ ਹੈ ਕਿ ਪੰਜਾਬੀ ਦੀ ਸਹਾਇਕ ਕਿਰਿਆ ਦਾ ਰੂਪ ਪਿਛਲੇ ਤਿੰਨ ਸੌ ਸਾਲਾਂ ਵਿਚ ਬਦਲਦਾ ਚਲਾ ਆ ਰਿਹਾ ਹੈ, ਅਜੇ ਵੀ ਇਨ੍ਹਾਂ ਰੂਪਾਂ ਵਿਚ ਪੂਰੀ ਸਥਿਰਤਾ ਨਹੀਂ ਆਈ।

ਸੰਜੁਗਤ ਕਿਰਿਆਵਾਂ (ਅਰਥਾਤ ਦੋਂਹ ਜਾਂ ਤਿੰਨਾਂ ਕਿਰਿਆਵਾਂ ਨੂੰ ਇਕੱਠਾ ਵਰਤ ਕੇ ਕਿਰਿਆ ਰੂਪਾਂ) ਦੀ ਵਰਤੋਂ ਵੀ ਗੁਰਬਾਣੀ ਵਾਂਗ ਹੈ, ਅਤੇ ਅਜੋਕੀ ਭਾਸ਼ਾ ਨਾਲੋਂ ਫ਼ਰਕ ਵਾਲੀ ਹੈ। ਅਜਿਹੇ ਕਿਰਿਆ ਰੂਪਾਂ ਦੇ ਪਹਿਲੇ ਅੰਗ ਦੇ ਅੰਤ ਵਿਚ ਸਿਹਾਰੀ /ਇ/ ਲਗੀ ਹੋਈ ਹੈ, ਜਿਵੇਂ 'ਕਰਿ ਦਸਿ' (ਕਰਕੇ ਦਸ), 'ਹੋਇ ਆਵੈਗੀ' (ਹੋ ਆਏਗੀ), 'ਆਇ ਕਰ' (ਆ ਕੇ), 'ਛੋਡਿ ਗਏ ਹੈ' (ਛੱਡ ਗਏ ਹਨ), 'ਜਾਇ ਬੈਠਾ' (ਜਾ ਬੈਠਾ) ਆਦਿ ਰੂਪ ਸਾਰੀਆਂ ਜਨਮਸਾਖੀਆਂ ਵਿਚ ਆਮ ਮਿਲਦੇ ਹਨ। ਗੁਰਬਾਣੀ ਵਿਚ ਵੀ ਸੰਜੁਗਤ ਕਿਰਿਆ ਦਾ ਠੀਕ ਇਹੋ ਰੂਪ ਮਿਲਦਾ ਹੈ, ਪਰ ਆਧੁਨਿਕ ਪੰਜਾਬੀ, ਹਿੰਦੀ ਵਿਚ ਇਹ ਅੰਤਿਮ /ਇ/ ਕਾਇਮ ਨਹੀਂ ਰਹੀ।

### ਸ਼ਬਦਾਵਲੀ ਦੇ ਸ਼ਬਦ-ਰੂਪ

ਆਧੁਨਿਕ ਪੰਜਾਬੀ ਦੀ ਵਿਸ਼ੇਸ਼ ਸ਼ਬਦਾਵਲੀ ਦਾ ਮੁਹਾਂਦਰਾ ਸਤਾਰ੍ਹਵੀਂ ਸਦੀ ਤਕ ਪੂਰੀ ਤਰ੍ਹਾਂ ਨਿਖਰ ਚੁਕਾ ਸੀ। -ਆ (ਾ) -ਅੰਤਿਕ ਪੁਲਿੰਗ ਨਾਂਵ (ਬਾਬਾ, ਦਾਦਾ, ਪਾਧਾ, ਪਠਾ, ਚਉਮਾਸਾ, ਹਟਵਾਣੀਆ, ਕੰਡਾ, ਪਲਾ, ਘੋੜਾ ਆਦਿ, ਅਤੇ -ਈ (ੀ) -ਅੰਤਿਕ ਇਸਤਰੀ ਲਿੰਗ ਨਾਂਵ (ਚਕੀ, ਖੇਤੀ, ਵਡਿਆਈ, ਮਹੀ, ਘੋੜੀ, ਨਗਰੀ, ਘੜੀ, ਬੋਲੀ ਆਦਿ) ਅਤੇ ਇਸੇ ਰੂਪ ਵਾਲੇ ਵਿਸ਼ੇਸ਼ਣ (ਵੱਡਾ, ਸੱਚਾ, ਏਡਾ, ਕਾਲਾ, ਭਲਾ, ਪਹਿਲਾ, ਦੂਜਾ, ਆਦਿ ਪੁਲਿੰਗ, ਅਤੇ ਵੱਡੀ, ਸੱਚੀ, ਏਡੀ, ਕਾਲੀ, ਭਲੀ, ਪਹਿਲੀ, ਦੂਜੀ ਆਦਿ (ਇਸਤਰੀ ਲਿੰਗ) ਆਮ ਵਰਤੇ ਮਿਲਦੇ ਹਨ। ਵਿਅੰਜਨ–ਅੰਤਿਕ ਨਾਵਾਂ ਦੇ ਪਿੱਛੇ ਕਾਰਕੀ ਪਿਛੇਤਰ ਆਮ ਮਿਲਦੇ ਹਨ, ਜੋ ਅਜੋਕੀ ਪੰਜਾਬੀ ਵਿਚ ਨਹੀਂ ਵਰਤੇ ਜਾਂਦੇ। (ਇਨ੍ਹਾਂ ਦਾ ਵੇਰਵਾ ਪਿੱਛੇ ਦਿੱਤਾ ਗਿਆ ਹੈ)। ਪੰਜਾਬੀ ਦੇ ਵਿਸ਼ੇਸ਼ ਸ਼ਬਦ-ਰੂਪ– 'ਹੱਥ, ਕੰਨ, ਨਕ, ਪੰਜ, ਸਤ, ਇਕ, ਖਿਚ, ਵਿਚ' ਆਦਿ, ਜਿਨ੍ਹਾਂ ਦਾ

ਰੂਪ ਹਿੰਦੀ ਤੇ ਹੋਰਨਾਂ ਗੁਆਂਢੀ ਭਾਸ਼ਾਵਾਂ ਵਿਚ 'ਹਾਥ, ਕਾਨ, ਨਾਕ, ਪਾਂਚ, ਸਾਤ, ਏਕ, ਖੀਂਚ,* ਬੀਚ ਆਦਿ ਹੋ ਗਿਆ ਹੈ, ਜਨਮਸਾਖੀਆਂ ਤੇ ਗੁਰਬਾਣੀ ਵਿਚ ਠੀਕ ਪੰਜਾਬੀ ਰੂਪ ਵਿਚ ਮਿਲਦੇ ਹਨ। ਅਸਲ ਵਿਚ ਅਜਿਹੇ ਸ਼ਬਦਾਂ ਦਾ ਇਹ ਪੰਜਾਬੀ ਵਾਲਾ ਰੂਪ ਪ੍ਰਾਕ੍ਰਿਤਾਂ ਵਿਚ ਹੀ ਸਥਿਰ ਹੋ ਗਿਆ ਸੀ। ਪੰਜਾਬੀ ਵਿਚ ਇਹ ਰੂਪ ਕਾਇਮ ਰਿਹਾ ਹੈ, ਜਦੋਂ ਕਿ ਬਾਕੀ ਭਾਸ਼ਾਵਾਂ ਇਹ ਰੂਪ ਤਿਆਗ ਕੇ ਦੀਰਘ ਸੁਰ ਵਾਲਾ ਰੂਪ ਧਾਰਨ ਕਰ ਗਈਆਂ ਹਨ। ਜਨਮਸਾਖੀਆਂ ਦੀ ਭਾਸ਼ਾ ਵਿਚ ਕਿਉਂਕਿ ਸਾਧ-ਭਾਸ਼ਾ ਦਾ ਆਮ ਰਲਾ ਹੈ, ਅਤੇ ਸਾਧ-ਭਾਸ਼ਾ ਦਾ ਪਿੰਡਾ ਹਿੰਦਵੀ ਵਾਲਾ ਸੀ, ਇਸ ਲਈ ਇਨ੍ਹਾਂ ਰਚਨਾਵਾਂ ਦੀ ਭਾਸ਼ਾ ਵਿਚ ਹਿੰਦੀ ਵਾਲੇ ਸ਼ਬਦ-ਰੂਪ ਵੀ ਮਿਲਦੇ ਹਨ। ਪਰ ਆਮ ਸ਼ਬਦਾਵਲੀ ਪੰਜਾਬੀ ਵਾਲੀ ਹੀ ਹੈ, ਅਤੇ ਜਿੱਥੇ ਠੇਠ ਪੰਜਾਬੀ ਵਰਤੀ ਹੈ, ਉਥੇ ਸ਼ੁੱਧ ਪੰਜਾਬੀ ਰੂਪ ਵੀ ਮਿਲਦੇ ਹਨ। 'ਮਿਹਰਬਾਨ ਵਾਲੀ ਜਨਮਸਾਖੀ' ਵਿਚ ਮੁੱਖ ਰੂਪ ਵਿਚ, ਸਾਧ ਭਾਸ਼ਾ ਵਰਤੀ ਹੈ, ਫਿਰ ਵੀ ਪੰਜਾਬੀ ਸ਼ਬਦਾਵਲੀ ਦਾ ਪ੍ਰਭਾਵ ਪ੍ਰਤੱਖ ਹੈ–'ਦੱਖਣ ਕੀ ਧਰਤੀ ਦੇਖਤੇ ਤੇ ਖਤੇ ਏਕਸੁ ਹੋਰਸੁ ਨਗਰ ਮਹਿ ਜਾਇ ਟਿਕੇ। ਇਕਿ ਗੋਬਿੰਦ ਲੋਕ ਆਇ ਗਏ।.....ਤਬ ਉਨਹੁ ਗੋਬਿੰਦ ਲੋਕਹੁ ਕਹਿਆ,......ਏਹੀ ਬੇਨਤੀ ਹੈ, ਇਹੁ ਕਿ ਪਰਮੇਸੁਰੁ ਪਰਮੇਸੁਰੁ ਕਹੀਤਾ ਹੈ ਸਿ ਕਹਾਂ ਹੈ? ਦੂਰਿ ਹੈ ਕਿ ਨੇੜੇ ਹੈ?......" (ਪੰਨਾ 267) ਇਸ ਟੂਕ ਵਿਚ ਆਏ ਸ਼ਬਦ 'ਹੋਰਸੁ', 'ਇਕਿ', 'ਲੋਕ', 'ਇਹੁ', 'ਨੇੜੇ' ਠੇਠ ਪੰਜਾਬੀ ਸ਼ਬਦ ਹਨ। ਅਜਿਹੇ ਪੰਜਾਬੀ ਸ਼ਬਦ ਤੇ ਪੰਜਾਬੀ ਦੇ ਨਿਯਮਾਂ ਅਨੁਸਾਰ ਬਣੇ ਵਿਆਕਰਨਿਕ ਰੂਪ ਇਸ ਸਾਰੀ ਜਨਮਸਾਖੀ ਵਿਚ ਆਮ ਮਿਲਦੇ ਹਨ।

ਸਾਰੀਆਂ ਜਨਮਸਾਖੀਆਂ ਵਿਚ ਲਹਿੰਦੀ ਸ਼ਬਦਾਵਲੀ ਦਾ ਪ੍ਰਭਾਵ ਮਿਲਦਾ ਹੈ, ਕਿਤੇ ਵੱਧ, ਕਿਤੇ ਘੱਟ। ਅਸਲ ਵਿਚ ਮੁਗਲ-ਰਾਜ ਦੇ ਅੰਤ ਤਕ ਸਮੁੱਚੀ ਪੰਜਾਬੀ ਉੱਤੇ ਲਹਿੰਦੀ ਦਾ ਕਾਫ਼ੀ ਪ੍ਰਭਾਵ ਰਿਹਾ ਹੈ। ਸਿੱਖ-ਰਾਜ ਕਾਇਮ ਹੋਣ ਨਾਲ ਇਹ ਪ੍ਰਭਾਵ ਘਟਣਾ ਸ਼ੁਰੂ ਹੋਇਆ, ਅਤੇ 1947 ਵਿਚ ਪਾਕਿਸਤਾਨ ਦੇ ਵੱਖਰਾ ਹੋ ਜਾਣ ਨਾਲ ਕੇਂਦਰੀ ਪੰਜਾਬੀ ਲਹਿੰਦੀ ਨਾਲੋਂ ਬਿਲਕੁਲ ਟੁੱਟ ਗਈ। ਨਵੀਂ ਪੀੜ੍ਹੀ ਲਈ ਲਹਿੰਦੀ ਦੇ ਸਧਾਰਨ ਸ਼ਬਦ–ਘੱਤ, ਘਿੰਨ, ਘੁੱਥਾ ਆਦਿ ਵੀ ਬਿਲਕੁਲ ਓਪਰੇ ਹਨ। ਸਤਾਰ੍ਹਵੀਂ ਸਦੀ ਦੀ ਵਾਰਤਕ ਵਿਚ ਲਹਿੰਦੀ ਸ਼ਬਦ ਤੇ ਸ਼ਬਦ-ਰੂਪ ਕਾਫ਼ੀ ਮਿਲਦੇ ਹਨ। ਕੁਝ ਉਦਾਹਰਨ ਹਨ – ਮਤੈ, ਆਖਿਓਸੁ, ਆਵਨਿ, ਦੇਵਨਿ, ਵਤਿ, (=ਫੇਰ), ਹਿਕ (=ਇਕ), ਥੀਆ (=ਹੋਇਆ), ਆਹਾ (=ਸੀ), ਕਾਈ (=ਕੋਈ) ਕਰਸੀ, ਪਉਸੀ, ਟੁਰੇ, ਤ੍ਰੈ, ਅੰਗੋਛਾ।

ਜਨਮਸਾਖੀਆਂ ਦੀ ਭਾਸ਼ਾ ਦੀ ਇਕ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਅਰਬੀ/ਫ਼ਾਰਸੀ ਮੂਲ ਦੀ ਸ਼ਬਦਾਵਲੀ ਅਜੋਕੀ ਪੰਜਾਬੀ ਦੇ ਮੁਕਾਬਲੇ ਘਟ ਹੈ। ਪਾਕਿਸਤਾਨ ਦੇ ਵੱਖਰਾ ਹੋ ਜਾਣ ਪਿੱਛੋਂ ਵੀ ਅੱਜ ਲਿਖੀ ਜਾ ਰਹੀ ਪੰਜਾਬੀ ਵਿਚ ਅਰਬੀ/ਫ਼ਾਰਸੀ ਸਰੋਤ ਦੀ ਸ਼ਬਦਾਵਲੀ ਚੋਖੀ ਵਰਤੀ ਜਾ ਰਹੀ ਹੈ। ਜਨਮਸਾਖੀਆਂ ਵਿਚ ਇਸ ਸਰੋਤ ਦੀ ਸ਼ਬਦਾਵਲੀ ਅਵੱਸ਼ ਮਿਲਦੀ ਹੈ, ਪਰ ਅੱਜ ਜਿੰਨੀ ਨਹੀਂ। ਉਦਾਹਰਨ ਲਈ 'ਸਾਲ' ਦੀ ਥਾਂ ਵਧੇਰੇ 'ਬਰਸ' ਵਰਤਿਆ ਮਿਲਦਾ ਹੈ। 'ਗੰਦਾ' ਦੀ ਬਜਾਇ 'ਮੰਦਾ', 'ਤੈੜਾ' 'ਮਾੜਾ' ਆਦਿ ਵਿਸ਼ੇਸ਼ਣ ਵਰਤੇ ਹਨ। 'ਜ਼ਬਾਨ'

* ਸਿੰਧੀ ਵਿਚ ਵੀ ਪੰਜਾਬੀ ਨਾਲ ਮਿਲਦੇ-ਜੁਲਦੇ ਰੂਪ ਹਨ।

ਦੀ ਥਾਂ 'ਜਿਹਬਾ' ਜਾਂ 'ਜੀਭ' ਦੀ ਵਰਤੋਂ ਵਧੇਰੇ ਹੈ।

ਪੜਨਾਵਾਂ ਵਿਚੋਂ 'ਅਸੀਂ' ਤੇ 'ਤੁਸੀਂ' ਪੰਜਾਬੀ ਦੇ ਵਿਸ਼ੇਸ਼ ਪੜਨਾਂਵ ਹਨ। ਵਰਤੋਂ ਵਿਚ ਆਉਣ ਵਾਲੇ ਰੂਪਾਂ ਦਾ ਵੱਖ-ਵੱਖ ਉਪਭਾਸ਼ਾਵਾਂ ਵਿਚ ਕੁਝ ਫ਼ਰਕ ਹੈ। ਲਹਿੰਦੀ ਵਿਚ ਸਿਰਫ਼ 'ਅਸਾਂ' ਤੇ 'ਤੁਸਾਂ' ਬੋਲੇ ਜਾਂਦੇ ਹਨ, 'ਅਸੀਂ', 'ਤੁਸੀਂ' ਦੀ ਵਰਤੋਂ ਨਹੀਂ ਮਿਲਦੀ। ਮਲਵਈ ਵਿਚ, ਆਮ ਤੌਰ ਤੇ, 'ਅਸੀਂ' ਤੇ 'ਤੁਸੀਂ' ਹੀ ਵਰਤੀਂਦੇ ਹਨ, 'ਅਸਾਂ', 'ਤੁਸਾਂ' ਦੀ ਲਗਭਗ ਅਣਹੋਂਦ ਹੈ। ਕੇਂਦਰੀ ਪੰਜਾਬੀ ਵਿਚ 'ਅਸੀਂ' 'ਅਸਾਂ', 'ਤੁਸਾਂ' ਦੋਵੇਂ ਰੂਪ ਵਿਆਕਰਨ ਦੇ ਨਿਸ਼ਚਿਤ ਨਿਯਮ ਅਨੁਸਾਰ ਵਰਤੇ ਜਾਂਦੇ ਹਨ। ਜਨਮਸਾਖੀਆਂ ਵਿਚ ਵੀ ਇਹ ਦੋਵੇਂ-ਦੋਵੇਂ ਰੂਪ ਮਿਲਦੇ ਹਨ। ਪਰ ਇਹ ਦਸਣਾ ਮੁਸ਼ਕਲ ਹੈ ਕਿ ਕਿਹੜੀ ਜਨਮਸਾਖੀ ਵਿਚ ਕਿਸੇ ਵਿਸ਼ੇਸ਼ ਰੂਪ ਦੀ ਵਰਤੋਂ-ਮਾਤਰਾ ਕਿੰਨੀ ਹੈ, ਕਿਉਂਕਿ ਇਹ ਲੱਭਣ ਲਈ ਸਾਰੀਆਂ ਜਨਮਸਾਖੀਆਂ ਦੀ ਆਦਿ ਤੋਂ ਅੰਤ ਤਕ ਪੂਰੀ ਪੜਚੋਲ ਕਰਨੀ ਪੈਂਦੀ ਹੈ, ਜੋ ਮੈਂ ਨਹੀਂ ਕਰ ਸਕਿਆ।

'ਤੂੰ' ਦੇ ਸੰਬੰਧਕੀ ਰੂਪ ਵਜੋਂ 'ਤੁਧ' ਦੀ ਵਰਤੋਂ ਗੁਰਬਾਣੀ ਵਿਚ ਵੀ ਆਮ ਹੈ, ਅਤੇ ਜਨਮਸਾਖੀਆਂ ਵਿਚ ਵੀ ਹੈ। ਲਹਿੰਦੀ ਵਿਚ ਇਹ ਪੜਨਾਂਵ ਅੱਜ ਵੀ ਆਮ ਵਰਤਿਆ ਜਾਂਦਾ ਹੈ। ਪਰ ਆਧੁਨਿਕ ਮਾਝੀ, ਮਲਵਈ, ਦੁਆਬੀ, ਪੁਆਧੀ ਵਿਚ ਇਸ ਦੀ ਅਣਹੋਂਦ ਹੈ। ਲਹਿੰਦੀ ਵਾਂਗ ਹੀ 'ਉਹ' ਦੇ ਸੰਬੰਧਕੀ ਰੂਪ 'ਉਸ' ਦੀ ਵਰਤੋਂ ਵੀ ਜਨਮਸਾਖੀਆਂ ਵਿਚ ਚੋਖੀ ਹੈ। 'ਆਦਿ ਸਾਖੀਆਂ' ਵਿਚ ਮਾਝੀ ਵਾਲਾ 'ਉਨ' ਵੀ ਆਮ ਹੈ, ਜਿਵੇਂ, "ਤਾਂ ਉਨਿ ਆਖਿਆ ਜੀ ਪਰਮੇਸਰ ਕਿਤੁ ਜਾਹਗਾ ਬਸਦਾ ਹੈ" (ਪੰਨਾ 35)। ਫਿਰ, ਇਸੇ ਪੰਨੇ ਤੇ, "ਤਾ ਉਨ ਆਖਿਆ ਕਿਉ ਕਹਿ ਜਾਣੀਐ।" 'ਬਾਲੇ ਵਾਲੀ ਜਨਮਸਾਖੀ' ਵਿਚ ਵੀ 'ਉਨ' ਮਿਲਦਾ ਹੈ–"ਉਨ ਆਖਿਆ ਜੀ ਮੇਰਾ ਨਾਉਂ ਸਜਣ ਹੈ।" (ਪੰਨਾ 116)। 'ਪੁਰਾਤਨ ਜਨਮਸਾਖੀ' ਵਿਚ 'ਉਸ' ਤੇ 'ਉਨ' ਦੋਵੇਂ ਵਰਤੇ ਗਏ ਹਨ। ਗੁਰਬਾਣੀ ਵਿਚ 'ਕੋਈ' ਪੁਲਿੰਗ ਲਈ ਤੇ 'ਕਾਈ' ਇਸਤਰੀ ਲਿੰਗ ਲਈ ਵਰਤਿਆ ਗਿਆ ਹੈ। ਇਵੇਂ ਹੀ 'ਇਹੋ' ਪੁਲਿੰਗ ਤੇ 'ਏਹਾ' ਇਸਤਰੀ ਲਿੰਗ ਹੈ। ਅਜੋਕੀ ਪੰਜਾਬੀ ਵਿਚ, ਪੜਨਾਵਾਂ ਦਾ ਇਹ ਲਿੰਗ-ਭੇਦ ਨਹੀਂ ਮਿਲਦਾ। ਦੋਹਾਂ ਲਿੰਗਾਂ ਲਈ 'ਕੋਈ' ਤੇ 'ਇਹੋ' ਵਰਤੇ ਜਾਂਦੇ ਹਨ, 'ਕਾਈ' ਤੇ 'ਏਹਾ' ਹੁਣ ਵਰਤੋਂ ਵਿਚ ਨਹੀਂ ਰਹੇ। ਜਨਮਸਾਖੀਆਂ ਵਿਚ 'ਕੋਈ' ਤੇ 'ਕਾਈ' ਅਤੇ 'ਇਹੋ' ਤੇ 'ਏਹਾ' ਦੋਵੇਂ-ਦੋਵੇਂ ਰੂਪ ਮਿਲਦੇ ਹਨ, ਪਰ ਲਿੰਗ-ਵਿਧਾਨ ਗੁਰਬਾਣੀ ਵਾਲਾ ਨਹੀਂ। ਜਾਪਦਾ ਹੈ ਕਿ ਸਤਾਰ੍ਹਵੀਂ ਸਦੀ ਤਕ ਪੜਨਾਵਾਂ ਦਾ ਲਿੰਗ-ਭੇਦ ਪੰਜਾਬੀ ਵਿਚੋਂ ਖ਼ਤਮ ਹੋ ਚੁਕਾ ਸੀ।

ਸੰਬੰਧਕਾਂ ਵਿਚੋਂ ਇਕ ਉਘੜਵਾਂ ਉਦਾਹਰਨ ਸੰਬੰਧਕ 'ਨੇ' ਦਾ ਹੈ, ਜੋ ਇਨ੍ਹਾਂ ਜਨਮਸਾਖੀਆਂ ਵਿਚ ਨਹੀਂ ਵਰਤਿਆ ਗਿਆ। ਇਹ ਸੰਬੰਧਕ ਗੁਰਬਾਣੀ ਵਿਚ ਵੀ ਕਿਤੇ ਨਹੀਂ ਮਿਲਦਾ। ਪਰ 'ਚੰਡੀ ਦੀ ਵਾਰ' ਵਿਚ ਇਹ ਦੋ ਵਾਰੀ ਆਇਆ ਹੈ – "ਮਾਰੇ ਚੰਡ ਪ੍ਰਚੰਡ ਨੈ ਬੀਰ ਖੇਤ ਉਤਾਰੇ" (ਪਉੜੀ 9) ਅਤੇ "ਰੋਹ ਹੋਇ ਬੁਲਾਏ ਰਾਕਸ ਰਾਇ ਨੈ" (ਪਉੜੀ 30)। ਇਸ ਤੋਂ ਪ੍ਰਤੀਤ ਹੁੰਦਾ ਹੈ ਕਿ 'ਨੇ' ਦਾ ਵਿਕਾਸ ਸਤਾਰ੍ਹਵੀਂ ਸਦੀ ਦੇ ਪਿਛਲੇ ਅੱਧ ਵਿਚ ਹੋਇਆ ਹੈ। ਅਤੇ ਇਸ ਆਧਾਰ ਤੇ, ਜਨਮਸਾਖੀਆਂ ਸਤਾਰ੍ਹਵੀਂ ਸਦੀ ਦੇ ਪਹਿਲੇ ਅੱਧ ਵਿਚ ਜਾਂ ਉਸ ਤੋਂ ਵੀ ਪਹਿਲਾਂ ਲਿਖੀਆਂ ਗਈਆਂ ਹਨ। ਸਾਰੀਆਂ ਜਨਮਸਾਖੀਆਂ ਵਿਚ ਸੈਂਕੜਿਆਂ ਦੀ ਗਿਣਤੀ ਵਿਚ ਅਜਿਹੇ ਵਾਕ ਮਿਲਦੇ ਹਨ, ਜਿਨ੍ਹਾਂ ਵਿਚ ਅਜੋਕੀ ਪੰਜਾਬੀ ਅਨੁਸਾਰ, 'ਨੇ' ਦੀ ਵਰਤੋਂ ਹੋਣੀ

ਚਾਹੀਦੀ ਸੀ, ਪਰ 'ਨੇ' ਕਿਤੇ ਨਹੀਂ ਵਰਤਿਆ ਗਿਆ। ਜਿਸ ਦਾ ਸਪੱਸ਼ਟ ਅਰਥ ਇਹ ਹੈ ਕਿ ਜਨਮਸਾਖੀਆਂ ਦੇ ਰਚਨਾ-ਕਾਲ ਤਕ ਪੰਜਾਬੀ ਬੋਲ-ਚਾਲ ਵਿਚ ਅਜੇ 'ਨੇ' ਦੀ ਵਰਤੋਂ ਸ਼ੁਰੂ ਨਹੀਂ ਸੀ ਹੋਈ। ਪਰ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤਕ 'ਨੇ' ਹੋਂਦ ਵਿਚ ਆ ਗਿਆ ਸੀ। ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵੀ ਸਤਾਰ੍ਹਵੀਂ ਸਦੀ ਦੇ ਦੂਜੇ ਅੱਧ ਦੀ ਰਚਨਾ ਹੈ, ਪਰ ਇਹ ਬ੍ਰਜ ਭਾਸ਼ਾ ਵਿਚ ਹੈ, ਪੰਜਾਬੀ ਵਿਚ ਨਹੀਂ।

'ਨੂੰ' ਦਾ ਸਭ ਤੋਂ ਪੁਰਾਣਾ ਰੂਪ 'ਨੋ' ਜਾਂ 'ਨਉ' ਸੀ। ਪਿਛੋਂ 'ਨੂੰ' ਬਣਿਆ, ਤੇ ਉਸ ਤੋਂ ਪਿਛੋਂ 'ਨੂੰ'। ਗੁਰਬਾਣੀ ਵਿਚ 'ਨੋ' ਤੇ 'ਨੂੰ' ਦੋਵੇਂ ਰੂਪ ਮਿਲਦੇ ਹਨ। ਜਨਮਸਾਖੀਆਂ ਵਿਚ 'ਨੋ', 'ਨੂੰ' ਤੇ 'ਨੂੰ' ਤਿੰਨੇ ਰੂਪ ਮੌਜੂਦ ਹਨ। 'ਦਾ', 'ਦੇ' 'ਦੀ' 'ਦੀਆਂ' ਜਨਮਸਾਖੀਆਂ ਵਿਚ ਵਰਤੇ ਗਏ ਹਨ, ਪਰ ਕਿਤੇ-ਕਿਤੇ ਹਿੰਦੀ ਵਾਲੇ 'ਕਾ, ਕੀ, ਕੇ' ਵੀ ਮਿਲਦੇ ਹਨ। ਆਧੁਨਿਕ ਪੰਜਾਬੀ ਵਾਲੇ ਲਗਭਗ ਸਾਰੇ ਸੰਬੰਧਕ ਜਨਮਸਾਖੀਆਂ ਵਿਚ ਵਰਤੇ ਗਏ ਹਨ, ਸਿਰਫ਼ 'ਨੇ' ਨਹੀਂ ਮਿਲਦਾ। ਕੁਝ ਸੰਬੰਧਕਾਂ ਦੇ ਰੂਪਾਂ ਦਾ ਫ਼ਰਕ ਹੈ। 'ਵਿਚ' ਨੂੰ ਵਧੇਰੇ 'ਵਿਚਿ' ਅਰਥਾਤ ਚੱਚੇ ਨੂੰ ਸਿਹਾਰੀ ਲਾ ਕੇ ਲਿਖਿਆ ਹੈ। 'ਮਿਹਰਬਾਨ ਵਾਲੀ ਜਨਮਸਾਖੀ' ਵਿਚ 'ਬਿਖੇ/ਵਿਖੇ', ਅਤੇ 'ਮਹਿ' ਵੀ ਵਿਚ ਦੇ ਅਰਥਾਂ ਨਾਲ ਵਰਤੇ ਹਨ। ਇਵੇਂ ਹੀ ਇਸ ਰਚਨਾ ਵਿਚ 'ਨੂੰ' ਲਈ ਵਧੇਰੇ 'ਕਉ' ਵਰਤਿਆ ਹੈ। 'ਨਾਲ' ਤੇ 'ਨਾਲਿ' ਦੋਵੇਂ ਰੂਪ ਮਿਲਦੇ ਹਨ, ਹਿੰਦੀ 'ਸਾਥ' ਵੀ ਮੌਜੂਦ ਹੈ। 'ਉਤੇ' ਲਈ 'ਤੇ' 'ਉਪਰ', 'ਪਰ' ਕਈ ਸੰਬੰਧਕ ਆਏ ਹਨ।

ਯੋਜਕਾਂ ਵਿਚੋਂ 'ਅਰ/ਅਰੁ', 'ਪਰ/ਪਰੁ', 'ਅਤੇ/ਅਤੈ' ਵਰਤੇ ਗਏ ਹਨ। 'ਲੇਕਿਨ', 'ਮਗਰ', 'ਪਰੰਤੂ' ਕਿਤੇ ਨਜ਼ਰ ਨਹੀਂ ਪਏ। 'ਅਤੇ' ਦੀ ਥਾਂ 'ਤੇ' ਵੀ ਕਿਤੇ-ਕਿਤੇ ਮਿਲਦਾ ਹੈ। 'ਕਿ' ਕਿਤੇ ਨਹੀਂ ਦਿਸਿਆ, ਇਸ ਦੀ ਥਾਂ 'ਜਿ', 'ਭਾਈ' ਆਦਿ ਯੋਜਕ ਵਰਤੇ ਹਨ, ਤੇ ਕਿਤੇ-ਕਿਤੇ ਇਸ ਤੋਂ ਬਿਨਾ ਹੀ ਵਾਕ ਪੂਰਾ ਕੀਤਾ ਹੈ, ਜਿਵੇਂ ਅਸੀਂ ਅਜ-ਕਲ੍ਹ ਵੀ ਕਈ ਵਾਰ ਕਰ ਲੈਂਦੇ ਹਾਂ। ਕਿਉਂਕਿ ਵਧੇਰੇ ਸਧਾਰਨ (ਇਕਹਿਰੇ) ਵਾਕ ਹੀ ਮਿਲਦੇ ਹਨ ਇਸ ਲਈ ਯੋਜਕਾਂ ਦੀ ਵਰਤੋਂ ਦਾ ਅਵਸਰ ਹੀ ਘਟ ਸੀ।

ਸਮੁੱਚੇ ਰੂਪ ਵਿਚ, 'ਮਿਹਰਬਾਨ ਵਾਲੀ ਜਨਮਸਾਖੀ' ਨੂੰ ਛੱਡ ਕੇ ਬਾਕੀ ਤਿੰਨਾਂ ਰਚਨਾਵਾਂ ਵਿਚ ਪੰਜਾਬੀ ਦਾ ਮੁਹਾਂਦਰਾ ਠੀਕ ਨਿਖਰਿਆ ਹੋਇਆ ਮਿਲਦਾ ਹੈ। ਇਹ ਪੰਜਾਬੀ ਅਜੋਕੀ ਪੰਜਾਬੀ ਨਾਲੋਂ ਕੁਝ ਫ਼ਰਕ ਵਾਲੀ ਹੈ, ਇਸ ਵਿਚ ਕਿਤੇ-ਕਿਤੇ ਹਿੰਦਵੀ ਜਾਂ ਸਾਧ-ਭਾਸ਼ਾ ਦਾ ਰਲਾ ਵੀ ਹੈ, ਪਰ ਇਸ ਦਾ ਪਿੰਡਾ ਪੰਜਾਬੀ ਵਾਲਾ ਹੈ। ਇਸ ਵਿਚ ਪੰਜਾਬੀ ਦੀਆਂ ਸਾਰੀਆਂ ਵਿਸ਼ੇਸ਼ਤਾਵਾਂ ਮੌਜੂਦ ਹਨ।

# ਕਿੱਸਾ-ਕਾਵਿ ਦੀ ਭਾਸ਼ਾ

**ਵਿਸ਼ੇ ਨਾਲ ਜਾਣ ਪਛਾਣ**

ਕਿਸੇ ਇਕ ਲੇਖ ਵਿਚ ਸਮੁੱਚੇ ਕਿੱਸਾ-ਕਾਵਿ ਦੀ ਭਾਸ਼ਾ ਦਾ ਵਿਸ਼ਲੇਸ਼ਣ ਕਰਨਾ ਲਗਭਗ ਅਸੰਭਵ ਹੈ। ਇਹ ਵੱਖ-ਵੱਖ ਵਿਅਕਤੀਆਂ ਦੀ ਭਾਸ਼ਾ ਹੀ ਨਹੀਂ, ਸਗੋਂ ਵੱਖ-ਵੱਖ ਸਮਿਆਂ ਦੀ ਤੇ ਵੱਖ-ਵੱਖ ਖੇਤਰਾਂ ਦੀ ਭਾਸ਼ਾ ਵੀ ਹੈ। ਹਰ ਸਮੇਂ ਦੀ ਭਾਸ਼ਾ ਦੀਆਂ ਕੁਝ ਆਪਣੀਆਂ ਵਿਸ਼ੇਸ਼ਤਾਵਾਂ ਹੁੰਦੀਆਂ ਹਨ। ਇਵੇਂ ਹੀ ਹਰ ਖੇਤਰ ਦੀ ਭਾਸ਼ਾ ਦੇ ਵੀ ਕੁਝ ਆਪਣੇ ਲੱਛਣ ਹੁੰਦੇ ਹਨ, ਤੇ ਫਿਰ ਹਰ ਕਵੀ ਦੀਆਂ ਕਈ ਆਪਣੀਆਂ ਨਿੱਜੀ ਰੁਚੀਆਂ ਹੁੰਦੀਆਂ ਹਨ। ਇੰਞ ਅਨੇਕ ਪੱਧਰਾਂ ਦੀ ਵਿਵਿਧਤਾ ਦੀ ਮੌਜੂਦਗੀ ਵਿਚ ਕਿੱਸਾ-ਕਾਵਿ ਦੀ ਭਾਸ਼ਾ ਨੂੰ ਇਕ ਭਾਸ਼ਾ ਮੰਨਣਾ ਵਿਗਿਆਨਿਕ ਸਚਾਈ ਨਹੀਂ। ਕਿੱਸਾ-ਕਾਵਿ ਦੀ ਭਾਸ਼ਾ ਨਹੀਂ, ਭਾਸ਼ਾਵਾਂ ਹਨ। ਪਰ ਇਨ੍ਹਾਂ ਭਾਸ਼ਾਵਾਂ ਦੀ ਇਕ ਉਘੜਵੀਂ ਸਾਂਝ ਹੈ – ਇਨ੍ਹਾਂ ਸਾਰੀਆਂ ਭਾਸ਼ਾਵਾਂ ਨੂੰ ਅਸੀਂ ਪੰਜਾਬੀ ਦੇ ਹੀ ਵੱਖ-ਵੱਖ ਰੂਪ ਮੰਨਦੇ ਹਾਂ। ਇਸ ਆਧਾਰ ਤੇ ਹੀ ਕਿੱਸਾ-ਕਾਵਿ ਦੀ ਭਾਸ਼ਾ ਇਕ ਭਾਸ਼ਾ ਮੰਨੀ ਗਈ ਹੈ।

ਇਹ ਮੰਨ ਲਿਆ ਕਿ ਕਿੱਸਾ-ਕਾਵਿ ਦੀ ਭਾਸ਼ਾ ਪੰਜਾਬੀ ਹੈ। ਪਰ ਇਸ ਦੇ ਵਿਗਿਆਨਿਕ ਅਧਿਐਨ ਲਈ ਹਰ ਪ੍ਰਮੁੱਖ ਕਵੀ ਬਾਰੇ ਇਕ ਵਖਰਾ ਲੇਖ ਹੋਣਾ ਚਾਹੀਦਾ ਸੀ। ਅਸੀਂ ਇੰਨੀਆਂ ਮੋਕਲੀਆਂ ਸੀਮਾਵਾਂ ਵਾਲੇ ਵਿਸ਼ੇ ਨੂੰ ਇਕੋ ਲੇਖ ਵਿਚ ਸਮੇਟਣਾ ਹੈ। ਇਸ ਆਸ਼ੇ ਲਈ ਅਸੀਂ ਛੇ ਕਵੀ ਚੁਣੇ ਹਨ, ਜਿਨ੍ਹਾਂ ਨੂੰ ਕਿਸੇ-ਨਾ-ਕਿਸੇ ਆਧਾਰ ਤੇ ਪ੍ਰਤਿਨਿਧ ਕਿੱਸਾਕਾਰ ਮੰਨਿਆ ਹੈ। ਇਨ੍ਹਾਂ ਛਿਆਂ ਕਿੱਸਾਕਾਰਾਂ ਦੀ ਭਾਸ਼ਾ ਬਾਰੇ ਕੁਝ ਵਿਸਤਾਰ ਨਾਲ (ਮਾਮੂਲੀ-ਵਿਸਤਾਰ ਨਾਲ) ਲਿਖਣ ਦਾ ਜਤਨ ਕੀਤਾ ਹੈ। ਫਿਰ ਕੁਝ ਹੋਰ ਕਵੀਆਂ ਬਾਰੇ ਚਾਰ-ਚਾਰ, ਪੰਜ-ਪੰਜ ਪੰਕਤੀਆਂ ਲਿਖੀਆਂ ਹਨ। ਅੰਤ ਵਿਚ ਕਿੱਸਾ-ਕਾਵਿ ਦੀ ਭਾਸ਼ਾ ਦੇ ਸਾਂਝੇ ਲੱਛਣ ਲੱਭਣ ਦੀ ਕੋਸ਼ਿਸ਼ ਕੀਤੀ ਗਈ ਹੈ।

ਇਹ ਲੇਖ ਹੇਠ ਲਿਖੇ ਕਿੱਸਿਆਂ ਨੂੰ ਆਧਾਰ ਬਣਾ ਕੇ ਲਿਖਿਆ ਗਿਆ ਹੈ, ਅਤੇ ਪੰਨਾ-ਨੰਬਰ ਜਾਂ ਬੰਦ-ਨੰਬਰ ਕਿੱਸਿਆਂ ਦੀ ਇਥੇ ਦਰਸਾਈ ਛਾਪ ਅਨੁਸਾਰ ਹਨ :

| ਕਿੱਸੇ ਦਾ ਨਾਮ | ਕਵੀ ਦਾ ਨਾਮ | ਸੰਪਾਦਕ/ਪ੍ਰਕਾਸ਼ਕ | ਹੱਥ ਵਾਲੀ ਛਾਪ ਦਾ ਸੰਨ |
|---|---|---|---|
| ਹੀਰ ਦਮੋਦਰ | ਦਮੋਦਰ | ਕਰਮ ਸਿੰਘ ਐਡੀਟਰ ਖ਼ਾਲਸਾ ਸੇਵਕ | 1949 |
| ਹੀਰ ਵਾਰਿਸ | ਵਾਰਿਸ ਸ਼ਾਹ | ਡਾ. ਜੀਤ ਸਿੰਘ ਸੀਤਲ | 1973 |
| ਸੱਸੀ ਪੁੰਨੂੰ | ਹਾਸ਼ਮ ਸ਼ਾਹ | ਪ੍ਰੋ. ਦੀਵਾਨ ਸਿੰਘ ਤੇ ਡਾ. ਰੋਸ਼ਨ ਲਾਲ ਆਹੂਜਾ | 1958 (ਦੂਜੀ ਵਾਰ) |
| ਜੰਗਨਾਮਾ ਸਿੰਘਾਂ ਤੇ ਫ਼ਰੰਗੀਆਂ | ਸ਼ਾਹ ਮੁਹੰਮਦ | ਡਾ. ਰਤਨ ਸਿੰਘ ਜੱਗੀ | 1982 |

| | | | |
|---|---|---|---|
| ਸੈਫ਼ੁਲ-ਮਲੂਕ | ਮੁਹੰਮਦ ਬਖ਼ਸ਼ | ਪ੍ਰੋ. ਸੰਤੋਖ ਸਿੰਘ 'ਰਾਜ਼ੀ' | 1971 (ਦੂਜੀ ਐਡੀਸ਼ਨ) |
| ਹੀਰ ਭਗਵਾਨ ਸਿੰਘ | ਭਗਵਾਨ ਸਿੰਘ | ਪ੍ਰਕਾਸ਼ਕ : ਕ੍ਰਿਪਾਲ ਸਿੰਘ, ਬਲਬੀਰ ਸਿੰਘ, ਅੰਮ੍ਰਿਤਸਰ | ਤਾਰੀਖ਼ ਨਹੀਂ ਦਿੱਤੀ |

1. ਦਮੋਦਰ

ਦਮੋਦਰ ਦੀ ਭਾਸ਼ਾ ਝਾਂਗੀ ਹੈ-ਸਰਲ, ਠੇਠ ਤੇ ਨਿਰੋਲ ਝਾਂਗੀ, ਜਿਸ ਵਿਚ ਕੇਂਦਰੀ ਪੰਜਾਬੀ ਦਾ, ਜਾਂ ਹੋਰ ਕਿਸੇ ਉਪਭਾਸ਼ਾ ਦਾ ਕੋਈ ਖ਼ਾਸ ਰਲਾ ਨਹੀਂ। ਝਾਂਗੀ ਨੂੰ ਵੱਖਰੀ ਉਪਭਾਸ਼ਾ ਨਹੀਂ ਮੰਨਿਆ ਜਾ ਸਕਦਾ, ਇਹ ਮੁਲਤਾਨੀ ਦਾ ਹੀ ਇਕ ਰੂਪ ਹੈ। ਸ਼ਾਇਦ ਇਹ ਕਹਿਣਾ ਗ਼ਲਤ ਨਾ ਹੋਵੇ ਕਿ ਮੁਲਤਾਨੀ ਦਾ ਪ੍ਰਮਾਣਿਕ (ਸਟੈਂਡਰਡ) ਰੂਪ ਝਾਂਗੀ ਹੀ ਹੈ। ਅਸਲੀਅਤ ਤਾਂ ਇਹ ਹੈ ਕਿ ਦਮੋਦਰ ਦੀ ਭਾਸ਼ਾ ਨੂੰ ਝਾਂਗੀ ਕਹਿਣਾ ਠੀਕ ਨਹੀਂ, ਕਿਉਂਕਿ ਇਹ ਸਿਰਫ਼ ਝੰਗ ਦੇ ਜ਼ਿਲ੍ਹੇ ਦੀ ਬੋਲੀ ਨਹੀਂ, ਸਗੋਂ ਲਾਇਲਪੁਰ, (ਫ਼ੈਸਲਾਬਾਦ), ਸ਼ੇਖ਼ੂਪੁਰਾ, ਸਰਗੋਧਾ (ਸ਼ਾਹਪੁਰ), ਮਿੰਟਗੁਮਰੀ (ਸਾਹੀਵਾਲ) ਤੇ ਮੁਲਤਾਨ ਦੀਆਂ ਤਸੀਲਾਂ ਖ਼ਾਨੇਵਾਲ ਤੇ ਕਬੀਰਵਾਲਾ ਦੀ ਬੋਲੀ ਵੀ ਇਹੋ ਹੀ ਹੈ, ਜਿਹੜੀ ਦਮੋਦਰ ਦੀ ਹੀਰ ਵਿਚ ਵਰਤੀ ਗਈ ਹੈ। ਜ਼ਿਲ੍ਹਾ ਮੁਲਤਾਨ ਦੀਆਂ ਦੱਖਣੀ ਤਸੀਲਾਂ ਸ਼ੁਜਾਬਾਦ, ਮੇਲਸੀ ਤੇ ਮੁਲਤਾਨ ਵਿਚ ਬੋਲੀ ਕੁਝ ਬਦਲ ਜਾਂਦੀ ਹੈ। ਇਸ ਖੇਤਰ ਦੀ ਬੋਲੀ ਉਤੇ ਸਿੰਧੀ ਦਾ ਪ੍ਰਭਾਵ ਹੈ। ਇਸ ਰੂਪ ਵਾਲੀ ਭਾਸ਼ਾ ਮੁਲਤਾਨ ਦੀਆਂ ਇਨ੍ਹਾਂ ਤਿੰਨਾਂ ਤਸੀਲਾਂ ਤੋਂ ਇਲਾਵਾ ਜ਼ਿਲ੍ਹਾ ਮੁਜ਼ੱਫਰਗੜ੍ਹ, ਡੇਰਾ ਗ਼ਾਜ਼ੀ ਖਾਂ, ਦੱਖਣੀ ਬਹਾਵਲਪੁਰ ਤੇ ਸਿੰਧ ਦੇ ਉੱਤਰੀ ਇਲਾਕੇ ਵਿਚ ਬੋਲੀ ਜਾਂਦੀ ਹੈ। ਅੱਜ-ਕੱਲ੍ਹ ਪਾਕਿਸਤਾਨ ਵਿਚ ਇਹ ਭਾਸ਼ਾ ਬੋਲਣ ਵਾਲੇ ਲੋਕ ਆਪਣਾ ਵੱਖਰਾ ਸੂਬਾ (ਪ੍ਰਾਂਤ) ਬਣਾਉਣ ਦੀ ਮੰਗ ਕਰ ਰਹੇ ਹਨ। ਸਰ ਗ੍ਰਿਅਰਸਨ ਨੇ ਇਸ ਭਾਸ਼ਾ ਦਾ ਨਾਮ 'ਸਰਾਇਕੀ' ਲਿਖਿਆ ਹੈ, ਪਰ ਉਹ ਇਸ ਨੂੰ ਉੱਤਰੀ ਸਿੰਧ ਦੀ ਬੋਲੀ ਹੀ ਮੰਨਦਾ ਹੈ, ਮੁਲਤਾਨੀ ਨੂੰ ਇਸ ਵਿਚ ਸ਼ਾਮਲ ਨਹੀਂ ਕਰਦਾ।

ਖ਼ੈਰ, ਸਾਡਾ ਸੰਬੰਧ ਦਮੋਦਰ ਦੀ ਭਾਸ਼ਾ ਨਾਲ਼ ਹੈ। ਇਸ ਦਾ ਸਰਾਇਕੀ ਨਾਲ ਦੂਰ ਦਾ ਸੰਬੰਧ ਹੈ। ਅਸੀਂ ਇਸ ਨੂੰ ਮੁਲਤਾਨੀ ਦਾ ਹੀ ਇਕ ਰੂਪ ਮੰਨਦੇ ਹਾਂ। ਡਾ. ਗ੍ਰਿਅਰਸਨ ਨੇ ਲਹਿੰਦੀ ਨੂੰ ਪੰਜਾਬੀ ਨਾਲੋਂ ਵੱਖਰੀ ਭਾਸ਼ਾ ਮੰਨ ਕੇ, ਇਸ ਦੀਆਂ ਦੋ ਮੁੱਖ ਉਪਭਾਸ਼ਾਵਾਂ ਮੰਨੀਆਂ ਹਨ-ਪੋਠੋਹਾਰੀ ਤੇ ਮੁਲਤਾਨੀ। ਬਾਕੀ ਬੋਲੀਆਂ-ਝਾਂਗੀ, ਸ਼ਾਹਪੁਰੀ, ਧੰਨੀ, ਡੇਰਾਜਾਤੀ ਆਦਿ ਨੂੰ ਇਨ੍ਹਾਂ ਦੋਹਾਂ ਵਿਚੋਂ ਕਿਸੇ ਇਕ ਦਾ ਸਥਾਨਿਕ ਰੂਪ ਮੰਨਿਆ ਹੈ। ਸੋ, ਗ੍ਰਿਅਰਸਨ ਅਨੁਸਾਰ ਵੀ ਝਾਂਗੀ ਵੱਖਰੀ ਉਪਭਾਸ਼ਾ ਨਹੀਂ। ਦਮੋਦਰ ਦੀ ਭਾਸ਼ਾ ਨੂੰ ਝਾਂਗੀ ਇਸ ਲਈ ਕਿਹਾ ਜਾਣ ਲੱਗ ਪਿਆ ਕਿ ਉਹ ਪਰਗਣਾ ਝੰਗ ਦਾ ਰਹਿਣ ਵਾਲਾ ਸੀ। ਇਹ ਲੰਮਾ ਵੇਰਵਾ ਇਹ ਦਰਸਾਉਣ ਲਈ ਦਿੱਤਾ ਗਿਆ ਹੈ ਕਿ ਦਮੋਦਰ ਦੀ ਹੀਰ ਦੀ ਭਾਸ਼ਾ ਨੂੰ, ਭਾਸ਼ਾ ਵਿਗਿਆਨ ਦੇ ਪੱਖ ਤੋਂ, ਝਾਂਗੀ ਨਹੀਂ, ਮੁਲਤਾਨੀ ਕਹਿਣਾ ਉਚਿਤ ਹੈ।

ਦਮੋਦਰ ਦੀ ਭਾਸ਼ਾ ਦਾ ਇਕ ਉੱਘੜਵਾਂ ਲੱਛਣ ਇਹ ਹੈ ਕਿ ਇਸ ਦਾ ਅਜੋਕੀ ਮੁਲਤਾਨੀ (ਜਾਂ ਝਾਂਗੀ) ਨਾਲੋਂ ਕੋਈ ਖ਼ਾਸ ਫ਼ਰਕ ਨਹੀਂ। ਮੈਂ ਆਪਣੀ ਉਮਰ ਦੇ ਪਹਿਲੇ 26 ਸਾਲ ਉਸ ਇਲਾਕੇ ਵਿਚ ਬਿਤਾਏ ਹਨ ਜਿਥੇ ਮੁਲਤਾਨੀ ਬੋਲੀ ਜਾਂਦੀ ਸੀ। ਬਾਰ ਦੀ ਨਵੀਂ ਆਬਾਦੀ

ਵਿਚ ਵੱਸੇ ਪਿੰਡਾਂ ਦੇ ਸਿੱਖਾਂ ਦੀ ਬੋਲੀ ਤਾਂ ਪੂਰਬੀ ਪੰਜਾਬੀ (ਮਾਝੀ, ਮਲਵਈ ਆਦਿ) ਸੀ, ਪਰ ਦਰਿਆ ਰਾਵੀ ਦੇ ਖੱਬੇ ਕੰਢੇ ਦੇ ਪਿੰਡਾਂ ਦੀ ਨਾਲ-ਨਾਲ ਵੱਸੇ ਕਸਬਿਆਂ ਤੇ ਪਿੰਡਾਂ ਦੀ ਬੋਲੀ ਠੇਠ ਮੁਲਤਾਨੀ ਹੈ, ਜਿਸ ਤੇ ਪੂਰਬੀ ਪੰਜਾਬੀ ਦਾ ਕੋਈ ਪ੍ਰਭਾਵ ਨਹੀਂ। ਇਨ੍ਹਾਂ ਵਿਚ ਕੁਝ ਉੱਘੇ ਕਸਬੇ ਹਨ ਤਲੁੰਭਾ (ਜਿਸ ਨੂੰ ਸੱਜਣ ਠੱਗ ਦਾ ਸ਼ਹਿਰ ਮੰਨਿਆ ਜਾਂਦਾ ਹੈ), ਸਰਾਇ-ਸਿੱਧੂ, ਸਰਦਾਰਪੁਰ, ਅਬਦੁਲ ਹਕੀਮ। ਇਨ੍ਹਾਂ ਸਾਰਿਆਂ ਕਸਬਿਆਂ ਤੇ ਨਾਲ ਲਗਦਿਆਂ ਪਿੰਡਾਂ ਦੀ ਅਜੋਕੀ ਬੋਲੀ ਦਾ ਦਮੋਦਰ ਦੀ ਹੀਰ ਦੀ ਭਾਸ਼ਾ ਨਾਲੋਂ ਕੋਈ ਉੱਘੜਵਾਂ ਅੰਤਰ ਨਹੀਂ। ਦਮੋਦਰ ਦੀ ਹੀਰ ਦਾ ਰਚਨਾ-ਕਾਲ ਸੋਲ੍ਹਵੀਂ ਸਦੀ ਈਸਵੀ ਮੰਨਿਆ ਜਾਂਦਾ ਹੈ। ਇਸ ਆਧਾਰ ਤੇ ਇਹ ਹੈਰਾਨਕੁੰਨ ਨਤੀਜਾ ਨਿਕਲਦਾ ਹੈ ਕਿ ਪਿਛਲੇ ਚਾਰ, ਪੰਜ ਸੌ ਸਾਲਾਂ ਦੌਰਾਨ ਮੁਲਤਾਨੀ ਦੇ ਵਿਕਾਸ ਦੀ ਗਤੀ ਬਹੁਤ ਹੀ ਮੱਧਮ ਰਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸ਼ੇਖ ਫ਼ਰੀਦ ਦੀ ਬਾਣੀ ਤੋਂ ਵੀ ਇਹੋ ਗੱਲ ਸਿੱਧ ਹੁੰਦੀ ਹੈ। ਬਾਬਾ ਫ਼ਰੀਦ ਦਾ ਸਮਾਂ ਦਮੋਦਰ ਤੋਂ ਕੋਈ ਤਿੰਨ ਸੌ ਸਾਲ ਪਹਿਲਾਂ ਦਾ ਹੈ, ਪਰ ਫ਼ਰੀਦ ਸ਼ੰਕਰਗੰਜ ਦੀ ਭਾਸ਼ਾ ਦਾ ਅਜੋਕੀ ਮੁਲਤਾਨੀ ਨਾਲੋਂ ਕੋਈ ਖ਼ਾਸ ਫ਼ਰਕ ਨਹੀਂ।

ਦਮੋਦਰ ਦੀ ਭਾਸ਼ਾ ਅਜਿਹੀ ਸ਼ੁੱਧ ਤੇ ਸਪਸ਼ਟ ਹੈ ਕਿ ਮੁਲਤਾਨੀ ਜਾਨਣ ਵਾਲਾ ਪਾਠਕ ਇਸ ਦੀ ਇਕ ਪੰਕਤੀ ਪੜ੍ਹ ਕੇ ਹੀ ਕਹਿ ਉੱਠੇਗਾ ਕਿ ਇਹ ਮੁਲਤਾਨੀ ਹੈ। ਉਦਾਹਰਨ ਵੇਖਿਆ ਜਾਵੇ :

ਤੂੰ ਬਹਿ ਮੈਂਡੀਆਂ ਅੱਖੀਂ ਉੱਤੇ ਚੋਖੰਨੀਏ ਮੈਂ ਵੰਞਾਈਂ।  
ਬਖ਼ਤਾਂ ਬਾਝੂੰ ਲਹਾਂ ਨ ਨਾਠੀ ਥੀਆ ਕਰਮ ਅਸਾਹੀਂ।  
ਰੱਤਾ ਪਲੰਘ ਸਪੇਦ ਨਿਹਾਲੀ, ਤੈਂਕੂ ਦੇਵਾਂ ਘੱਤ ਵਿਛਾਈਂ।  
ਚਿੱਤ ਸਵਾਣੀ ਈਹੋ ਕੀਤਾ ਮੈਦਾ ਕੱਢ ਪਕਾਈਂ ॥174।

ਇਸ ਬੰਦ ਦੇ ਇਕ ਇਕ ਵਾਕਾਂਸ਼ ਤੇ ਇਕ ਇਕ ਸ਼ਬਦ ਵਿਚੋਂ ਮੁਲਤਾਨੀ ਦੀ ਨੁਹਾਰ ਨਿੱਖਰੀ ਦਿਸਦੀ ਹੈ। 'ਵੰਞਾਈਂ', ਵਿਛਾਈਂ, ਪਕਾਈਂ ਮੁਲਤਾਨੀ ਦੇ ਕਿਰਿਆ-ਰੂਪ ਹਨ। 'ਮੈਂਡੀਆਂ, ਅਸਾਹੀਂ, ਤੈਂਕੂ' ਠੇਠ ਮੁਲਤਾਨੀ ਪੜਨਾਂਵੀਂ ਰੂਪ ਹਨ। 'ਘੱਤ, ਰੱਤ, ਵੰਞ, ਸਵਾਣੀ, ਥੀਆ' ਨਿਰੋਲ ਮੁਲਤਾਨੀ ਸ਼ਬਦ ਹਨ। 'ਅੱਖੀਂ, ਬਾਝੂੰ, ਈਹੋ' ਮੁਲਤਾਨੀ ਵਿਆਕਰਨ ਅਨੁਸਾਰ ਬਣੇ ਸ਼ਬਦ-ਰੂਪ ਹਨ।

ਦਮੋਦਰ ਦੀ ਭਾਸ਼ਾ ਦਾ ਵਿਸਤਰਿਤ ਵਿਸ਼ਲੇਸ਼ਣ ਕਰਨ ਦੀ ਤਾਂ ਇਥੇ ਗੁੰਜਾਇਸ਼ ਨਹੀਂ, ਇਸ ਦੇ ਕੁਝ ਮੋਟੇ-ਮੋਟੇ ਲੱਛਣ ਹੀ ਦਰਸਾਏ ਜਾਣਗੇ।

ਦਮੋਦਰ ਦੀ ਭਾਸ਼ਾ ਪੂਰਬੀ ਪੰਜਾਬੀ ਨਾਲੋਂ ਵਧੇਰੇ ਸੰਜੋਗਾਤਮਕ ਹੈ। ਸੰਜੋਗਾਤਮਿਕਤਾ ਦੇ ਤਿੰਨ ਮੁੱਖ ਸਾਧਨ ਹਨ :

ਰਾਂਝਾ ਆਇਆ ਝੰਗ ਸਿਆਲੀਂ......(ਬੰਦ 232)  
ਆਇਆ ਤੱਕ ਤੁਸਾਡੀ ਸਾਮੈ.....(ਬੰਦ 243)  
ਮੋਜਮ ਦਾ ਪੁੱਤਰ ਛੱਡ ਹਜਾਰਾ ਆਇਆ ਤਕ ਅਸਾਹੀਂ। (ਬੰਦ 244)

ਇਨ੍ਹਾਂ ਪੰਕਤੀਆਂ ਵਿਚ ਆਏ ਸ਼ਬਦ 'ਸਿਆਲੀਂ, ਸਾਮੈ, ਅਸਾਹੀਂ' ਵਿਚ ਕਾਰਕੀ ਪਿਛੇਤਰਾਂ ਦੀ ਵਰਤੋਂ ਕੀਤੀ ਗਈ ਹੈ। 'ਸਿਆਲੀਂ' ਦਾ ਅਰਥ ਹੈ 'ਸਿਆਲਾਂ ਵਿਚ' ਜਾਂ 'ਸਿਆਲਾਂ ਨੂੰ'

'ਸਾਮੈ' ਦਾ ਭਾਵ ਹੈ 'ਸਾਮ' (ਸ਼ਰਨ) ਵਿਚ, 'ਅਸਾਹੀਂ' ਦਾ ਮਤਲਬ ਹੈ 'ਅਸਾਡੇ ਪਾਸ (ਕੋਲ)'। ਇੰਜ ਸੰਬੰਧਕਾਂ ਦੀ ਥਾਂ ਪਿਛੇਤਰ ਵਰਤ ਕੇ ਭਾਸ਼ਾ ਦਾ ਸੰਜੋਗਾਤਮਿਕ ਰੂਪ ਬਣਿਆ ਹੈ।

(ਅ) ਪੜਨਾਂਵੀਂ ਪਿਛੇਤਰਾਂ ਦੀ ਵਰਤੋਂ ਵੀ ਭਾਸ਼ਾ ਨੂੰ ਸੰਜੋਗਾਤਮਿਕ ਬਣਾਉਣ ਵਿਚ ਕਾਫ਼ੀ ਹਿੱਸਾ ਪਾਉਂਦੀ ਹੈ। "ਚੂਚਕ ਨੇ ਜੋ ਵੰਦ ਮਿਲਿਆਸੇ....." ਵਿਚ ਆਏ ਸ਼ਬਦ 'ਮਿਲਿਆਸੇ' ਵਿਚ ਪੜਨਾਂਵੀਂ ਪਿਛੇਤਰ '-ਆਸੇ' ਵਰਤਿਆ ਗਿਆ ਹੈ। 'ਮਿਲਿਆਸੇ' ਦਾ ਅਰਥ ਹੈ 'ਅਸੀਂ ਮਿਲੇ'। ਜੇ ਇਹ ਪਿਛੇਤਰ '-ਆਸੇ' ਨਾ ਲਾਇਆ ਜਾਂਦਾ ਤਾਂ ਕਹਿਣਾ ਪੈਣਾ ਸੀ 'ਅਸੀਂ ਮਿਲੇ'। ਪਰ ਇਹ ਪਿਛੇਤਰ ਵਰਤ ਕੇ ਪੜਨਾਂਵ 'ਅਸੀਂ' ਕਹਿਣ ਦੀ ਲੋੜ ਨਹੀਂ ਰਹਿੰਦੀ। ਇਸੇ ਕਾਰਨ ਇਸ ਨੂੰ ਪੜਨਾਂਵੀਂ ਪਿਛੇਤਰ ਕਿਹਾ ਜਾਂਦਾ ਹੈ।

ਅਜਿਹੇ ਪੜਨਾਵੀਂ ਪਿਛੇਤਰ ਲਹਿੰਦੀ ਵਿਚ ਅੱਜ ਵੀ ਆਮ ਵਰਤੇ ਜਾਂਦੇ ਹਨ। ਮਾਝੀ ਬੋਲ-ਚਾਲ ਵਿਚ ਸਿਰਫ਼ ਚਾਰ ਪੜਨਾਵੀਂ ਪਿਛੇਤਰ ਬਚੇ ਹੋਏ ਹਨ। ਮਲਵਈ, ਦੁਆਬੀ ਤੇ ਪੁਆਧੀ ਵਿਚ ਇਨ੍ਹਾਂ ਦੀ ਵਰਤੋਂ ਬਿਲਕੁਲ ਨਹੀਂ ਹੁੰਦੀ। ਦਮੋਦਰ ਦੀ ਭਾਸ਼ਾ ਵਿਚ ਇਹ ਪਿਛੇਤਰ ਬਹੁਤ ਮਿਲਦੇ ਹਨ, ਅਤੇ ਇਹ ਭਾਸ਼ਾ ਨੂੰ ਸੰਜੋਗਾਤਮਿਕ ਬਣਾਉਂਦੇ ਹਨ :

ਕੀਤੁਸੁ ਫਿਕਰ ਕੇ ਦੀਚੈ ਭਾਈ......(ਬੰਦ 11)

ਇਥੇ 'ਕੀਤੁਸੁ' ਨਾਲ ਪੜਨਾਂਵੀਂ ਪਿਛੇਤਰ '-ਸੁ' ਆਇਆ ਹੈ–ਅਰਥ ਹਨ 'ਉਸ ਨੇ ਕੀਤਾ'। ਖਾਣਾ ਖਾਧਿਓਨੇ.....(ਬੰਦ 25)

'ਖਾਧਿਓਨੇ' ਵਿਚ ਪਿਛੇਤਰ '-ਨੇ' ਪੜਨਾਂਵੀਂ ਪਿਛੇਤਰ ਹੈ, ਤੇ 'ਖਾਧਿਓਨੇ' ਦਾ ਭਾਵ ਹੈ 'ਉਹਨਾਂ ਨੇ ਖਾਧਾ'।

......ਕੇਹਾ ਕਹਿਰ ਕੀਤੋਈ। (ਬੰਦ 84)

'ਕੀਤੋਈ' (ਤੂੰ ਕੀਤਾ) ਵਿਚ '-ਈ' ਪੜਨਾਂਵੀਂ ਪਿਛੇਤਰ ਹੈ ਜੋ ਪੜਨਾਂਵ 'ਤੂੰ' ਦੀ ਥਾਂ ਆਇਆ ਹੈ।

ਅਜਿਹੇ ਪੜਨਾਂਵੀਂ ਪਿਛੇਤਰ ਦਮੋਦਰ ਦੀ ਭਾਸ਼ਾ ਵਿਚ ਬਹੁਤ ਮਿਲਦੇ ਹਨ।

(ੲ) ਦਮੋਦਰ ਦੇ ਕਿਰਿਆ ਰੂਪ ਵੀ ਸੰਜੋਗਾਤਮਿਕ ਹਨ। ਸਹਾਇਕ ਕਿਰਿਆ ਦੀ ਵਰਤੋਂ ਬਹੁਤ ਘੱਟ ਮਿਲਦੀ ਹੈ। ਅਜੋਕੀ ਪੰਜਾਬੀ ਵਿਚ ਸੰਜੁਗਤ ਕਿਰਿਆਵਾਂ ਦੀ ਵਰਤੋਂ ਆਮ ਹੈ। 'ਬੈਠੇ ਹੋਇਆ ਸਾਂ' ਸੰਜੁਗਤ ਕਿਰਿਆ ਰੂਪ ਹੈ, ਕਿਉਂਕਿ ਇਸ ਵਿਚ 'ਬੈਠਾ' ਤੇ 'ਹੋਇਆ' ਦੋ ਕਿਰਿਆਵਾਂ ਆਈਆਂ ਹਨ। ਦਮੋਦਰ ਦੀ ਭਾਸ਼ਾ ਵਿਚ ਅਜਿਹੇ ਸੰਜੁਗਤ ਰੂਪ ਵੀ ਘੱਟ ਮਿਲਦੇ ਹਨ। 'ਮੰਗਾਹਾਂ' (ਮੰਗ ਲਵਾਂ), 'ਸਮਾਹਾਂ' (ਸਉ ਲਵਾਂ), 'ਮੰਗੇਂਦਾ' (ਮੰਗਾਉਂਦਾ ਹੈ), 'ਸੁਣਾਈ' (ਸੁਣਾਉਂਦਾ ਹਾਂ) ਸੰਜੋਗਾਤਮਿਕ ਕਿਰਿਆ ਦੇ ਉਦਾਹਰਨ ਹਨ।

ਦਮੋਦਰ ਦੀ ਬੋਲੀ ਉਸ ਸਮੇਂ ਦੀ ਲੋਕ-ਭਾਸ਼ਾ ਦਾ ਸਹੀ ਤੇ ਸਪਸ਼ਟ ਰੂਪ ਪੇਸ਼ ਕਰਦੀ ਹੈ। ਵਾਰਿਸ ਤੇ ਮੁਹੰਮਦ ਬਖ਼ਸ਼ ਵਰਗੇ ਮਸਲਮਾਨ ਕਵੀਆਂ ਦੀ ਬੋਲੀ ਵਿਚ ਅਰਬੀ-ਫ਼ਾਰਸੀ ਦੇ ਭਾਰ-ਭਾਰੇ ਤੇ ਅਣਪਛਾਤੇ ਸ਼ਬਦ ਭਰੇ ਹੋਏ ਹਨ, ਜੋ ਲੋਕ-ਭਾਸ਼ਾ ਵਿਚ ਕਦੇ ਵੀ ਪ੍ਰਚਲਿਤ ਨਹੀਂ ਸਨ। ਦਮੋਦਰ ਦੀ ਭਾਸ਼ਾ ਵਿਚ ਨਾ ਅਰਬੀ-ਫ਼ਾਰਸੀ ਮੂਲ ਦੀ ਸ਼ਬਦਾਵਲੀ ਦੀ ਭਰਮਾਰ ਹੈ, ਨਾ

ਹੀ ਸੰਸਕ੍ਰਿਤ ਦੇ ਤਤਸਮ ਸ਼ਬਦ ਵਰਤੇ ਹਨ। ਉਹਦੀ ਭਾਸ਼ਾ ਨਿਰੋਲ ਲੋਕ ਭਾਸ਼ਾ ਹੈ। ਇਸ ਵਿਚ ਪੰਡਤਾਊਪਣ ਦਾ ਵਿਖਾਵਾ ਕਿਤੇ ਨਹੀਂ ਕੀਤਾ ਗਿਆ।

ਦਮੋਦਰ ਨੇ ਮੁਲਤਾਨੀ ਮੁਹਾਵਰੇ, ਵਿਆਕਰਨ ਤੇ ਸ਼ਬਦਾਵਲੀ ਦਾ ਸਹੀ ਰੂਪ ਕਾਇਮ ਰੱਖਿਆ ਹੈ। ਮੁਹੰਮਦ ਬਖ਼ਸ਼ ਦੀ ਮਾਤ-ਭਾਸ਼ਾ ਪੋਠੋਹਾਰੀ ਹੈ, ਪਰ ਉਸ ਦੀ ਰਚਨਾ ਕੇਂਦਰੀ ਪੰਜਾਬੀ ਵਿਚ ਹੈ। ਭਗਵਾਨ ਸਿੰਘ ਦੀ ਹੀਰ ਮਲਵਈ ਵਿਚ ਹੈ, ਪਰ ਉਸ ਦੀ ਭਾਸ਼ਾ ਦਾ ਝੁਕਾ ਕੇਂਦਰੀ ਪੰਜਾਬੀ (ਮਾਝੀ) ਵੱਲ ਸਪਸ਼ਟ ਹੈ। ਦਇਆ ਸਿੰਘ ਆਰਿਫ਼ ਤੇ ਬਾਬੂ ਰਜਬ ਅਲੀ ਭਾਵੇਂ ਮਾਲਵੇ ਦੇ ਜੰਮਪਲ ਸਨ, ਪਰ ਇਨ੍ਹਾਂ ਦੇ ਕਿੱਸਿਆਂ ਦੀ ਭਾਸ਼ਾ ਦਾ ਰੂਪ ਕੇਂਦਰੀ ਪੰਜਾਬੀ ਦੇ ਕਾਫ਼ੀ ਨੇੜੇ ਹੈ। ਕਿੱਸਾਕਾਰਾਂ ਵਿਚੋਂ ਇਕੱਲਾ ਦਮੋਦਰ ਹੀ ਹੈ ਜਿਸ ਨੇ ਠੇਠ ਮੁਲਤਾਨੀ (ਝਾਂਗੀ) ਵਰਤੀ ਹੈ, ਜਿਸ ਵਿਚ ਕੇਂਦਰੀ ਪੰਜਾਬੀ ਦਾ ਅੰਸ਼ ਬਹੁਤ ਹੀ ਘੱਟ ਹੈ।

ਦਮੋਦਰ ਦੀ ਭਾਸ਼ਾ ਵਿਚ ਤਤਕਾਲੀ ਸਮਾਜ ਨਾਲ ਸੰਬੰਧਿਤ ਸ਼ਬਦਾਵਲੀ ਦਾ ਖੁੱਲ੍ਹਾ ਭੰਡਾਰ ਹੈ। ਦਮੋਦਰ ਦੀ ਸ਼ਬਦਾਵਲੀ ਉਸ ਸਮੇਂ ਦੇ ਸਮਾਜ ਦਾ ਇਤਿਹਾਸ ਪੜਚੋਲਣ ਵਿਚ ਸਹਾਇਤਾ ਦੇ ਸਕਦੀ ਹੈ। ਦਮੋਦਰ 'ਭੰਡਾ, ਭਗਤੀਆਂ, ਸਰਨਾਈਆਂ, ਢਾਡੀਆਂ, ਕੰਜਰੀਆਂ (ਨਾਚੀਆਂ)' ਦਾ ਜ਼ਿਕਰ ਕਰਦਾ ਹੈ, ਜਿਸ ਤੋਂ ਇਨ੍ਹਾਂ ਸੰਸਥਾਵਾਂ ਦੀ ਪ੍ਰਾਚੀਨਤਾ ਦਾ ਸੰਕੇਤ ਮਿਲਦਾ ਹੈ। ਇਨ੍ਹਾਂ ਵਿਚ ਭਗਤੀਏ ਤੇ ਸਰਨਾਈਏ ਅੱਜ ਕੱਲ੍ਹ ਖ਼ਤਮ ਹੋ ਚੁਕੇ ਹਨ। 'ਹੀਰ ਦਮੋਦਰ' ਵਿਚ ਤਮਾਕੂ ਦਾ ਜ਼ਿਕਰ ਵੀ ਇਕ ਤੋਂ ਵਧੇਰੇ ਥਾਵਾਂ ਤੇ ਮਿਲਦਾ ਹੈ। ਇਸ ਦਾ ਭਾਵ ਇਹ ਹੈ ਕਿ ਜਹਾਂਗੀਰ ਦੇ ਸਮੇਂ ਵਿਚ ਤਮਾਕੂ ਦੇ ਹਿੰਦੁਸਤਾਨ ਵਿਚ ਆਉਣ ਵਾਲੀ ਕਹਾਣੀ ਜ਼ਿਆਦਾ ਭਰੋਸੇਯੋਗ ਨਹੀਂ। ਜਹਾਂਗੀਰ ਦੇ ਸਮੇਂ ਹੁੱਕਾ ਆਇਆ ਹੋਵੇਗਾ, ਤਮਾਕੂ ਪਹਿਲਾਂ ਮੌਜੂਦ ਸੀ।

ਦਮੋਦਰ ਦੇ ਚੋਖੇ ਸ਼ਬਦ ਭਾਰਤੀ ਪੰਜਾਬ ਦੇ ਪਾਠਕਾਂ ਲਈ ਓਪਰੇ ਹਨ, ਭਾਵੇਂ ਇਹ ਮੁਲਤਾਨੀ ਦੇ ਸਧਾਰਨ ਸ਼ਬਦ ਹਨ। ਵੰਞਣਾ, ਜੁੱਲਣਾ (ਜਾਣਾ), ਕੱਪਣਾ (ਵੱਢਣਾ), ਘਿੰਨਣਾ (ਲੈਣਾ), ਮਾਵਣਾ (ਸਮਾਉਣਾ), ਥੀਣਾ (ਹੋਣਾ), ਘੱਤਣਾ (ਪਾਉਣਾ), ਡੀਹਾਂ (ਦਿਣੇ), ਨੀਂਗਰ (ਕੁੜੀ), ਆਤਣ (ਤ੍ਰਿੰਞਣਾ ਦੀਆਂ ਕੁੜੀਆਂ), ਚੂਣੇ (ਲੰਮੇਵਾਲ), ਲੀਮਾ (ਦੱਖਣ), ਉਭਾ (ਉੱਤਰ), ਮੰਗੂ (ਚੋਣਾ), ਦੇਹੁੰ (ਦਿਨ), ਕਲੋਕਾ (ਕੱਲ ਦਾ), ਨਿਕਥੀ (ਨਿਕਲੀ) ਅਜਿਹੇ ਸ਼ਬਦਾਂ ਦੇ ਉਦਾਹਰਨ ਹਨ।

ਦਮੋਦਰ ਦੀ ਭਾਸ਼ਾ ਦੇ ਕੁਝ ਸ਼ਬਦ ਰੂਪ ਪੂਰਬੀ ਪੰਜਾਬੀ ਨਾਲੋਂ ਫ਼ਰਕ ਵਾਲੇ ਹਨ। ਅਜੋਕੇ ਸ਼ਬਦ 'ਇਹੋ' ਦੀ ਥਾਂ ਦਮੋਦਰ 'ਏਹਾ' (ਇਸਤਰੀ ਲਿੰਗ) ਤੇ 'ਇਹੋ' (ਪੁਲਿੰਗ) ਵਰਤਦਾ ਹੈ। ਇਵੇਂ ਹੀ 'ਕਾਈ' (ਇਸਤਰੀ ਲਿੰਗ) ਤੇ 'ਕੋਈ' (ਪੁਲਿੰਗ) ਹੈ। ਕੇਂਦਰੀ ਪੰਜਾਬੀ ਦੀ ਭਵਿਖਤ ਦੀ ਕਿਰਿਆ 'ਕਰੇਗਾ, ਕਰੇਗੀ' ਲਿੰਗ-ਵਚਨ ਅਨੁਸਾਰ ਬਦਲਦੀ ਹੈ। ਪਰ ਦਮੋਦਰ ਦੀ 'ਕਰੇਸਾਂ' (ਮੈਂ ਕਰਾਂਗਾ/ਕਰਾਂਗੀ), ਕਰੇਸਨ (ਉਹ ਕਰਨਗੇ/ਕਰਨਗੀਆਂ) ਲਿੰਗ ਦੇ ਪ੍ਰਭਾਵ ਤੋਂ ਮੁਕਤ ਹੈ, ਇਹ ਪੁਰਖ, ਵਚਨ ਅਨੁਸਾਰ ਬਦਲਦੀ ਹੈ।

ਕਿਤੇ ਕਿਤੇ ਦਮੋਦਰ ਦੀ ਭਾਸ਼ਾ ਵਿਚ ਗੁਰਬਾਣੀ ਦੇ ਮੁਹਾਵਰੇ ਦਾ ਸਪਸ਼ਟ ਝਲਕਾਰਾ ਪੈਂਦਾ ਹੈ। 'ਚੂਣਿਆਂ ਰੁਣ ਝੁਣ ਲਾਇਆ', 'ਜੋਤੀ ਜੋਤ ਸਮਾਣੀ', 'ਰੱਤੀ ਰੱਤ ਨਾ ਮਾਸਾ

ਮਾਸਹਿ', 'ਲੈਕਰ ਵੱਢੀ ਹੱਕ ਗਵਾਏ' ਗੁਰਬਾਣੀ ਦੀ ਭਾਸ਼ਾ ਵਿਚੋਂ ਲਏ ਹੋਏ ਵਾਕਾਂਸ਼ ਜਾਪਦੇ ਹਨ। ਸੰਭਵ ਹੈ ਕਿ ਦਮੋਦਰ ਦਾ ਗੁਰੂ ਘਰ ਨਾਲ ਨਿਕਟ ਦਾ ਸੰਬੰਧ ਸੀ ਤੇ ਉਹ ਗੁਰਬਾਣੀ ਪੜ੍ਹਨ ਵਾਲਾ ਸ਼ਰਧਾਲੂ ਸੀ।

**2. ਵਾਰਿਸ ਸ਼ਾਹ**

ਵਾਰਿਸ ਦੀ ਭਾਸ਼ਾ ਕੇਂਦਰੀ ਪੰਜਾਬੀ ਹੈ, ਜਿਸ ਵਿਚ ਲਹਿੰਦੀ ਦਾ ਚੋਖਾ ਰਲਾ ਹੈ। ਇਹ ਸੁਭਾਵਿਕ ਹੀ ਸੀ, ਕਿਉਂਕਿ ਵਾਰਿਸ ਕਾਫ਼ੀ ਸਮਾਂ ਪਾਕਪਟਨ ਰਿਹਾ ਤੇ ਉਸ ਨੇ ਇਹ ਕਿੱਸਾ ਅਜੋਕੇ ਜ਼ਿਲ੍ਹਾ ਸਾਹੀਵਾਲ (ਮਿੰਟਗੁਮਰੀ) ਦੇ ਲਹਿੰਦੀ ਬੋਲਣ ਵਾਲੇ ਇਲਾਕੇ ਵਿਚ ਰਚਿਆ। ਇੰਜ ਲਹਿੰਦੀ ਖੇਤਰ ਵਿਚ ਉਹ ਕਈ ਸਾਲ ਰਿਹਾ, ਇਸ ਲਈ ਉਸ ਦੀ ਭਾਸ਼ਾ ਵਿਚ ਲਹਿੰਦੀ ਦਾ ਅੰਸ਼ ਹੋਣਾ ਕੁਦਰਤੀ ਹੈ। ਉਂਜ ਵੀ ਸਿੱਖ ਰਾਜ ਤਕ ਦੀ ਕੇਂਦਰੀ ਪੰਜਾਬੀ (ਮਾਝੀ) ਉੱਤੇ ਲਹਿੰਦੀ ਦਾ ਪ੍ਰਭਾਵ ਪ੍ਰਤੱਖ ਰਿਹਾ ਹੈ। ਗੁਰੂ ਅਰਜਨ ਦੇਵ ਜੀ ਗੁਰੂ ਰਾਮ ਦਾਸ ਜੀ, ਭਾਈ ਗੁਰਦਾਸ ਸਭਨਾਂ ਦੀ ਭਾਸ਼ਾ ਵਿਚ ਲਹਿੰਦੀ ਵਾਲੇ ਕੁਝ ਲੱਛਣ ਹਨ।

ਵਾਰਿਸ ਦੀ ਹੀਰ 1769 ਈ. ਵਿਚ ਸਮਾਪਤ ਹੋਈ ਮੰਨੀ ਜਾਂਦੀ ਹੈ। ਇੰਜ ਇਸ ਕਿੱਸੇ ਦੀ ਭਾਸ਼ਾ ਕੋਈ ਢਾਈ ਸੌ ਸਾਲ ਪੁਰਾਣੀ ਪੰਜਾਬੀ ਦਾ ਰੂਪ ਹੈ। ਪਰ ਵਾਰਿਸ ਦੀ ਬੋਲੀ ਦਾ ਅਜੋਕੀ ਕੇਂਦਰੀ ਪੰਜਾਬੀ ਨਾਲੋਂ ਕੋਈ ਬਹੁਤਾ ਫ਼ਰਕ ਨਹੀਂ, ਜਦੋਂ ਕਿ ਭਾਈ ਗੁਰਦਾਸ ਤੇ ਗੁਰੂ ਸਾਹਿਬਾਨ ਦੀ ਭਾਸ਼ਾ ਅਜੋਕੀ ਮਾਝੀ ਨਾਲੋਂ ਚੋਖੇ ਅੰਤਰ ਵਾਲੀ ਹੈ। ਇਸ ਤੋਂ ਸਪਸ਼ਟ ਹੁੰਦਾ ਹੈ ਕਿ ਗੁਰੂ ਕਾਲ (ਸਤਾਰ੍ਹਵੀਂ ਸਦੀ ਦੇ ਅੰਤ) ਤੋਂ ਲੈ ਕੇ ਵਾਰਿਸ ਦੇ ਸਮੇਂ (ਅਠਾਰ੍ਹਵੀਂ ਸਦੀ ਦੇ ਅੱਧ) ਤਕ ਕੇਂਦਰੀ ਪੰਜਾਬੀ ਦੇ ਰੂਪ ਵਿਚ ਕਾਫ਼ੀ ਫ਼ਰਕ ਆਇਆ। ਵਾਰਿਸ ਦੇ ਸਮੇਂ ਤਕ ਕੇਂਦਰੀ ਪੰਜਾਬੀ ਆਪਣਾ ਮੱਧ-ਕਾਲੀ ਰੂਪ ਤਿਆਗ ਕੇ ਆਧੁਨਿਕ ਰੂਪ ਗ੍ਰਹਿਣ ਕਰ ਚੁਕੀ ਸੀ। ਇਸ ਆਧਾਰ ਤੇ ਪੰਜਾਬੀ ਦੇ ਇਤਿਹਾਸਿਕ ਅਧਿਐਨ ਲਈ ਵਾਰਿਸ ਦੀ ਭਾਸ਼ਾ ਦਾ ਅਹਿਮ ਸਥਾਨ ਹੈ। ਮੱਧ-ਕਾਲੀ (ਗੁਰੂ ਕਾਲ ਦੀ) ਪੰਜਾਬੀ ਨਾਲੋਂ ਵਾਰਿਸ ਦੀ ਭਾਸ਼ਾ ਦਾ ਫ਼ਰਕ ਦਰਸਾਉਣ ਵਾਲੇ ਕੁਝ ਉੱਘੇ ਨੁਕਤੇ ਵਿਚਾਰਨ ਤੋਂ ਪਹਿਲਾਂ ਵਾਰਿਸ ਦੀ ਭਾਸ਼ਾ ਦਾ ਨਮੂਨਾ ਵੇਖਿਆ ਜਾਵੇ :

> ਪਾੜ ਚੁੰਨੀਆਂ, ਸੁੱਥਣਾਂ ਕੁੜਤੀਆਂ ਹੀ, ਚੱਕ ਵੱਢ ਕੇ ਚੀਕਦਾ ਚੋਰ ਵਾਂਙੂ।
> ਵੱਤੇ ਫਿਰਨ ਪਰਵਾਰ ਜਿਉਂ ਚੰਦ ਦਵਾਲੇ, ਗਿਰਦ ਪਾਇਲਾਂ ਪੌਦੀਆਂ ਮੋਰ ਵਾਂਙੂ।
> ਸ਼ਾਹੂਕਾਰ ਦਾ ਮਾਲ ਜਿਉਂ ਵਿਚ ਕੋਨੇ, ਦੁਆਲੇ ਚੋਕੀਆਂ ਫਿਰਨ ਲਾਹੌਰ ਵਾਂਙੂ।
> ਵਾਰਿਸਸ਼ਾਹ ਅੰਗਿਆਰੀਆਂ ਭਖਦੀਆਂ ਨੀ, ਉਹਦੀ ਪ੍ਰੀਤ ਹੈ ਚੰਨ ਚਕੋਰ ਵਾਂਙੂ।
>
> (ਪੰ. 133)

ਇਸ ਬੈਂਤ ਦੀ ਬੋਲੀ ਠੇਠ ਮਾਝੀ ਹੈ। ਸਿਰਫ਼ ਦੋਂਹ ਥਾਂਈਂ ਲਹਿੰਦੀ ਅੰਸ਼ ਨਜ਼ਰ ਆਉਂਦਾ ਹੈ। 'ਚੱਕ ਵੱਢ ਕੇ' ਅਤੇ 'ਵੱਤੇ' ਮਾਝੀ ਰੂਪ ਨਹੀਂ, ਇਹ ਲਹਿੰਦੀ ਪ੍ਰਯੋਗ ਹੈ। 'ਚੱਕ ਵੱਢਣਾ' ਦੀ ਥਾਂ ਮਾਝੀ ਵਿਚ 'ਦੰਦੀ ਵੱਢਣਾ' ਆਖਦੇ ਹਨ, ਅਤੇ 'ਵੱਤਣਾ' ਦੀ ਬਜਾਇ 'ਫਿਰਨਾ' ਕਿਹਾ ਜਾਂਦਾ ਹੈ। ਬਾਕੀ ਸਭ ਕੁਝ ਨਿਰੋਲ ਮਾਝੀ ਹੈ–ਸ਼ਬਦਾਵਲੀ, ਵਿਆਕਰਨ, ਆਮ ਮੁਹਾਵਰਾ ਮਾਝੀ ਵਾਲਾ ਹੈ।

ਵਾਰਿਸ ਦੀ ਭਾਸ਼ਾ ਦੇ ਮੱਧ-ਕਾਲੀ ਪੰਜਾਬੀ ਨਾਲੋਂ ਕੁਝ ਉੱਘੜਵੇਂ ਫ਼ਰਕ ਵੇਖੇ ਜਾਣ :

(ੳ) ਆਧੁਨਿਕ ਪੰਜਾਬੀ ਨੂੰ ਮੱਧ-ਕਾਲੀ ਪੰਜਾਬੀ ਨਾਲੋਂ ਨਿਖੇੜਨ ਵਾਲਾ ਇਕ ਉੱਘਾ



ਚਿੰਨ੍ਹ ਸੰਬੰਧਕ 'ਨੇ' ਹੈ। ਮੱਧਕਾਲੀ ਪੰਜਾਬੀ ਵਿਚ 'ਨੇ' ਦੀ ਵਰਤੋਂ ਨਹੀਂ ਮਿਲਦੀ। ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਗੁਰਦਾਸ, ਸ਼ਾਹ ਹੁਸੈਨ ਤੇ ਜਨਮਸਾਖੀਆਂ ਵਿਚ 'ਨੇ' ਨਹੀਂ ਮਿਲਦਾ। ਪਹਿਲੀ ਵਾਰ ਇਹ ਸੰਬੰਧਕ 'ਚੰਡੀ ਦੀ ਵਾਰ' ਵਿਚ ਨਜ਼ਰ ਆਉਂਦਾ ਹੈ, ਜੋ ਸਤਾਰ੍ਹਵੀਂ ਸਦੀ ਦੇ ਅੰਤਿਮ ਦਹਾਕੇ ਦੀ ਰਚਨਾ ਹੈ। ਪਰ ਵਾਰਿਸ ਵਿਚ 'ਨੇ' ਦੀ ਵਰਤੋਂ ਖੁਲ੍ਹੀ ਹੋਈ ਹੈ :

ਬਾਲ ਨਾਥ ਨੇ ਸਾਮ੍ਹਣੇ ਸੱਦ ਧੀਦੋ......(ਪੰ. 77)

.......ਮਤੀਂ ਜਿੰਨਾਂ ਦੀਆਂ ਰੱਬ ਨੇ ਨਾਰੀਆਂ ਨੀ (ਪੰ. 76)

ਲਹਿੰਦੀ ਵਿਚ 'ਨੇ' ਅਜ ਵੀ ਨਹੀਂ ਵਰਤੀਦਾ।

(ਅ) ਮੱਧਕਾਲੀ ਪੰਜਾਬੀ ਵਿਚ ਸਹਾਇਕ ਕਿਰਿਆ ਦੀ ਵਰਤੋਂ ਬਹੁਤ ਹੀ ਘੱਟ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਭਾਈ ਗੁਰਦਾਸ ਦੀ ਰਚਨਾ ਵਿਚ ਇਸਦੀ ਲਗਭਗ ਅਣਹੋਂਦ ਹੈ। 'ਗਾਵਨਿ ਤੁਧਨੋ ਪਵਣੁ ਪਾਣੀ ਬੈਸੰਤਰ ਗਾਵੈ ਰਾਜਾ ਧਰਮੁ ਦੁਆਰੇ' ਵਿਚ ਦੋ ਕਿਰਿਆ-ਰੂਪ ਆਏ ਹਨ– 'ਗਾਵਨਿ' ਤੇ 'ਗਾਵੈ'। ਇਨ੍ਹਾਂ ਦੁਹਾਂ ਵਿਚ ਸਹਾਇਕ ਕਿਰਿਆ ਨਹੀਂ ਆਈ। ਅਜ ਅਸੀਂ ਇਨ੍ਹਾਂ ਦੀ ਥਾਂ ਸਹਾਇਕ ਕਿਰਿਆ ਵਰਤ ਕੇ 'ਗਾਉਂਦੇ ਹਨ' ਤੇ 'ਗਾਉਂਦਾ ਹੈ' ਰੂਪ ਬਣਾਉਂਦੇ ਹਾਂ।

ਵਾਰਿਸ ਦੀ ਭਾਸ਼ਾ ਵਿਚ ਸਹਾਇਕ ਕਿਰਿਆ ਸਥਿਰ ਹੀ ਨਹੀਂ ਹੋਈ, ਸਗੋਂ ਇਸ ਦੀ ਬੜੀ ਖੁੱਲ੍ਹੀ ਵਰਤੋਂ ਹੋਈ ਹੈ। 'ਘੁਟਿਓ ਨੇ', 'ਸੁਟਿਓ ਨੇ', 'ਧਾਈਆਂ ਨੀ', 'ਲਿਆਈਆਂ ਨੀ', 'ਸੁਣਾਇਆ ਈ', 'ਲਾਇਆ ਈ', 'ਚਾਰਦਾ ਹੈ', 'ਮਾਰਦਾ ਹੈ', 'ਲੋੜਨਾ ਹੈ', 'ਤੋੜਨਾ ਹੈ' ਆਦਿ ਕਿਰਿਆ ਰੂਪਾਂ ਵਿਚ ਸਹਾਇਕ ਕਿਰਿਆ ਮੌਜੂਦ ਹੈ।

(ੲ) ਮੱਧਕਾਲੀ ਪੰਜਾਬੀ ਕਾਫ਼ੀ ਹੱਦ ਤਕ ਸੰਜੋਗਾਤਮਿਕ ਸੀ। ਇਸ ਵਿਚ ਕਾਰਕੀ ਪਿਛੇਤਰਾਂ ਦੀ ਵਰਤੋਂ ਆਮ ਹੁੰਦੀ ਸੀ, ਤੇ ਫਲਸਰੂਪ ਸੰਬੰਧਕਾਂ ਦੀ ਵਰਤੋਂ ਬਹੁਤ ਘਟ ਸੀ। 'ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ' ਵਿਚ ਪਹਿਲੇ 'ਚਾਨਣਿ' ਦੀ '-ਇ' (ਸਿਹਾਰੀ) ਕਰਨ ਕਾਰਕ ਦਾ ਚਿੰਨ੍ਹ ਹੈ (ਅਰਥ ਹਨ-'ਚਾਨਣ ਨਾਲ'), ਤੇ ਦੂਜੇ 'ਚਾਨਣੁ' ਦਾ -ਉ (ਔਂਕੜ) ਇਕ ਵਚਨ, ਪੁਲਿੰਗ, ਕਰਤਾ ਜਾਂ ਕਰਮ ਕਾਰਕ ਦਾ ਪਿਛੇਤਰ ਹੈ। ਵਾਰਿਸ ਦੀ ਭਾਸ਼ਾ ਵਿਚ ਕਾਰਕੀ ਪਿਛੇਤਰ ਓਨੇ ਕੁ ਹੀ ਮਿਲਦੇ ਹਨ, ਜਿੰਨੇ ਅਜੋਕੀ ਪੰਜਾਬੀ ਵਿਚ ਹਨ। ਗੁਰਬਾਣੀ ਵਾਲੇ ਵਧੇਰੇ ਕਾਰਕੀ ਪਿਛੇਤਰ ਵਾਰਿਸ ਦੀ ਭਾਸ਼ਾ ਵਿਚ ਨਹੀਂ ਦਿਸਦੇ। ਇਨ੍ਹਾਂ ਦੀ ਥਾਂ ਸੰਬੰਧਕਾਂ ਦੀ ਵਰਤੋਂ ਅਜੋਕੀ ਪੰਜਾਬੀ ਵਾਂਗ ਹੈ, ਅਤੇ ਅੱਜ ਵਾਲੇ ਸਾਰੇ ਸੰਬੰਧਕ ਵਰਤੇ ਗਏ ਹਨ।

(ਸ) ਮੱਧਕਾਲੀ ਪੰਜਾਬੀ ਵਿਚ ਸੁਰ /ਅ/ ਦੀ ਵਰਤੋਂ ਬਹੁਤ ਜ਼ਿਆਦਾ ਹੈ ਤੇ /ਐ/ ਦੀ ਬਹੁਤ ਹੀ ਘੱਟ–ਨਾ ਹੋਣ ਦੇ ਬਰਾਬਰ। 'ਇਥੇ, ਓਥੇ, ਨੇੜੇ' ਆਦਿ ਦਾ ਮੱਧਕਾਲੀ ਰੂਪ 'ਇਥੈ, ਉਥੈ, ਨੇੜੈ' ਸੀ। ਇਵੇਂ ਹੀ 'ਵੇਖੇ, ਲਿਖੇ, ਕਰੇ, ਦੇਵੇ' ਕਿਰਿਆ ਰੂਪ ਮੱਧਕਾਲੀ ਪੰਜਾਬੀ ਵਿਚ 'ਵੇਖੈ, ਲਿਖੈ, ਕਰੈ, ਦੇਵੈ' ਸਨ। ਵਾਰਿਸ ਵਿਚ ਇਨ੍ਹਾਂ ਦੁਹਾਂ ਸੁਰਾਂ ਦੀ ਵਰਤੋਂ ਅਜੋਕੀ ਪੰਜਾਬੀ ਵਾਂਗ ਹੈ–'ਐ' ਦੀ ਵਰਤੋਂ ਬਹੁਤ ਘਟ ਗਈ ਹੈ, ਅਤੇ /ਐ/ ਕਾਫ਼ੀ ਜ਼ਿਆਦਾ ਵਰਤਿਆ ਜਾਣ ਲੱਗ ਪਿਆ ਹੈ।

ਵਾਰਿਸ ਦੀ ਭਾਸ਼ਾ ਦਾ ਅਜੋਕੀ ਪੰਜਾਬੀ ਨਾਲੋਂ ਵੀ ਕੁਝ ਅੰਤਰ ਹੈ। ਵਧੇਰੇ ਫ਼ਰਕ ਤਾਂ ਸ਼ਬਦਾਵਲੀ ਦੇ ਪੱਖ ਤੋਂ ਹੈ–ਵਾਰਿਸ ਦੇ ਵਰਤੇ ਕਈ ਸ਼ਬਦ ਅੱਜ ਵਰਤੋਂ ਵਿਚ ਨਹੀਂ। ਪਰ ਕੁਝ

ਹਾਲਤਾਂ ਵਿਚ ਵਿਆਕਰਨ ਦਾ ਤੇ ਆਮ ਮੁਹਾਵਰੇ ਦਾ ਵੀ ਫ਼ਰਕ ਹੈ। ਵਾਰਿਸ ਨੇ ਸਹਾਇਕ ਕਿਰਿਆ 'ਨੀ' ਦੀ ਖੁੱਲ੍ਹੀ ਵਰਤੋਂ ਕੀਤੀ ਹੈ–'ਲਾਈਆਂ ਨੀ', 'ਪਾਈਆਂ ਨੀ', 'ਫੱਕੀਆਂ ਨੀ', 'ਲੱਕੀਆਂ ਨੀ' ਆਦਿ। ਇਹ ਸਹਾਇਕ ਕਿਰਿਆ ਅੱਜ ਵਰਤੋਂ ਵਿਚ ਨਹੀਂ–ਨਾ ਸਾਹਿੱਤ ਵਿਚ, ਨਾ ਬੋਲ-ਚਾਲ ਵਿਚ। ਇਵੇਂ ਹੀ 'ਸੂ' ਸਹਾਇਕ ਕਿਰਿਆ ਵਜੋਂ ਵਰਤਿਆ ਹੈ, ਜਿਵੇਂ 'ਪਾਲਿਆ ਸੂ' 'ਬਹਾਲਿਆ ਸੂ'। ਇਸ ਦੀ ਵਰਤੋਂ ਪੜਨਾਵੀਂ ਪਿਛੇਤਰ ਵਜੋਂ ਵੀ ਕੀਤੀ ਹੈ। ਅਜੋਕੀ ਮਾਝੀ ਵਿਚ 'ਸੁ' ਦੀ ਥਾਂ '-ਸੁ' ਪੜਨਾਂਵੀਂ ਪਿਛੇਤਰ ਵਜੋਂ ਤਾਂ ਕਿਸੇ ਹੱਦ ਤਕ ਵਰਤਿਆ ਜਾਂਦਾ ਹੈ, ਪਰ ਸਹਾਇਕ ਕਿਰਿਆ ਦੇ ਰੂਪ ਵਿਚ ਇਸ ਦੀ ਵਰਤੋਂ ਬਿਲਕੁਲ ਨਹੀਂ ਹੁੰਦੀ। ਵਾਰਿਸ ਵਿਚ ਮੱਧਕਾਲੀ ਪੰਜਾਬੀ ਵਾਲੇ ਕਿਰਿਆ ਰੂਪਾਂ ਦੇ ਕੁਝ ਅੰਸ਼ ਕਿਤੇ-ਕਿਤੇ ਮਿਲਦੇ ਹਨ–'ਵਜਾਇਕੇ', 'ਬੰਨ੍ਹਾਇਕੇ' 'ਜਾਇ ਦੇਵੀ'), 'ਸਣਾਇ ਦੇਵੀ' ਆਦਿ। ਅਜੋਕੀ ਮਾਝੀ ਵਿਚ ਇਨ੍ਹਾਂ ਦੀ ਥਾਂ 'ਵਜਾ ਕੇ, ਬੰਨ੍ਹਾ ਕੇ', 'ਜਾ ਦੇਵੀਂ', 'ਸੁਣਾ ਦੇਵੀਂ' ਆਦਿ ਬੋਲਿਆ ਜਾਂਦਾ ਹੈ। ਵਾਰਿਸ ਦੇ ਵਰਤੇ ਹੋਏ ਲਹਿੰਦੀ ਵਾਲੇ ਭਾਸ਼ਾਈ ਰੂਪ ਅਜੋਕੀ ਮਾਝੀ ਵਿਚ ਕਾਇਮ ਨਹੀਂ ਰਹੇ। ਇਨ੍ਹਾਂ ਵਿਚੋਂ ਪ੍ਰਮੁਖ ਹਨ /ਵ/ ਵਾਲੇ ਕਿਰਿਆ ਰੂਪ (ਜਾਂਵਦੇ, ਖਾਂਵਦੇ, ਲਿਆਵਸਾਂ ਆਦਿ), ਅਤੇ /ੜ/ ਵਾਲੇ ਨਾਂਵ-ਰੂਪ (ਜੋਗੀੜਾ, ਮੁਸ਼ਟੰਡੜੀ, ਸਹੇਲੜੀ, ਜਟੇਟੜਾ ਆਦਿ)। ਭਵਿਖਤ ਦੀ ਕਿਰਿਆ ਦਾ ਲਹਿੰਦੀ ਵਾਲਾ ਰੂਪ (ਵੇਖਸਾਂ, ਕਰਸਨ, ਜਾਸੀ ਆਦਿ) ਵਾਰਿਸ ਨੇ ਚੋਖਾ ਵਰਤਿਆ ਹੈ। ਬੋਲ-ਚਾਲ ਦੀ ਮਾਝੀ ਵਿਚ ਇਹ ਰੂਪ ਕਦੇ ਵੀ ਪ੍ਰਚਲਿਤ ਨਹੀਂ ਸੀ। ਕੇਂਦਰੀ ਪੰਜਾਬੀ ਦੀਆਂ ਕਾਵਿ-ਰਚਨਾਵਾਂ ਵਿਚ ਇਹ ਰੂਪ ਟਾਂਵਾਂ-ਟਾਂਵਾਂ ਵਰਤਿਆ ਮਿਲਦਾ ਹੈ। ਪਰ ਨਵੀਂ ਪੀੜ੍ਹੀ ਦੇ ਪੰਜਾਬੀਆਂ ਲਈ ਇਹ ਰੂਪ ਬਿਲਕੁਲ ਓਪਰਾ ਹੈ। ਹਾਂ, ਪਾਕਿਸਤਾਨੀ ਕਵੀ ਤੇ ਲੇਖਕ ਭਵਿਖਤ ਦੀ ਕਿਰਿਆ ਦਾ ਇਹ ਰੂਪ ਅੱਜ ਵੀ ਵਰਤਦੇ ਹਨ, ਭਾਵੇਂ ਓਥੇ ਵੀ ਪੰਜਾਬੀ ਦਾ ਪ੍ਰਮਾਣਿਕ ਰੂਪ ਮਾਝੀ ਨੂੰ ਹੀ ਮੰਨਿਆ ਜਾਂਦਾ ਹੈ।

**ਵਾਰਿਸ ਦੀ ਭਾਸ਼ਾ ਦੇ ਕੁਝ ਹੋਰ ਲੱਛਣ**

ਵਾਰਿਸ ਸ਼ਬਦਾਂ ਦਾ ਬਾਦਸ਼ਾਹ ਹੈ। ਉਸ ਦਾ ਸ਼ਬਦ-ਭੰਡਾਰ ਅਸੀਮ ਹੈ।ਪੰਜਾਬੀ ਦੇ ਜਿੰਨੇ ਸ਼ਬਦ ਵਾਰਿਸ ਨੇ ਵਰਤੇ ਹਨ, ਓਨੇ ਹੋਰ ਕਿਸੇ ਮੱਧਕਾਲੀ, ਜਾਂ ਆਧੁਨਿਕ ਕਵੀ ਦੀ ਭਾਸ਼ਾ ਵਿਚ ਨਹੀਂ ਮਿਲਣਗੇ। ਵਾਰਿਸ ਦੀ ਭਾਸ਼ਾ ਵਿਚ ਅਰਬੀ-ਫ਼ਾਰਸੀ ਮੂਲ ਦੇ ਕੁਝ ਭਾਰੇ ਸ਼ਬਦ ਜ਼ਰੂਰ ਮਿਲਦੇ ਹਨ, ਪਰ ਮੁੱਖ ਰੂਪ ਵਿਚ ਉਸ ਨੇ ਪੰਜਾਬੀ ਸ਼ਬਦ ਹੀ ਵਰਤੇ ਹਨ–ਸਭ ਤੋਂ ਵੱਧ ਕੇਂਦਰੀ ਪੰਜਾਬੀ ਦੇ, ਫਿਰ ਲਹਿੰਦੀ ਦੇ ਅਤੇ ਕਿਤੇ-ਕਿਤੇ ਹੋਰਨਾਂ ਪੰਜਾਬੀ ਉਪਭਾਸ਼ਾਵਾਂ ਦੇ ਵੀ, (ਜਿਵੇਂ ਡੋਗਰੀ 'ਮਾਹਣੂ')।

ਜਿਥੇ ਕਿਤੇ ਵਾਰਿਸ ਨੇ ਆਪਣੇ ਪਾਤਰਾਂ ਨੂੰ ਵਿਵਾਦਾਂ ਵਿਚ ਉਲਝਾਇਆ ਹੈ, ਗਾਲ੍ਹਾਂ ਕਢਵਾਈਆਂ ਹਨ, ਓਥੇ ਵਾਰਿਸ ਦੀ ਸ਼ਬਦਾਵਲੀ ਨੇ ਰੰਗ ਬੰਨ੍ਹਿਆ ਹੈ। ਉਦਾਹਰਨ ਵੇਖੇ ਜਾਣ :

ਅਣੀਂ ਸੁਣੋਂ ਭੈਣਾਂ, ਕੋਈ ਛਿੰਟ ਜੋਗੀ, ਵੱਡੀ ਜੂਠ ਭੈੜਾ ਕਿਸੇ ਥਾਉਂਦਾ ਹੈ।
ਝਗੜੈਲ, ਮਰੱਕਣਾ, ਘੰਡ, ਮੰਚੜ, ਰੱਪੜ ਘੰਡ ਇਹ ਕਿਸੇ ਗਰਾਉਂਦਾ ਹੈ।

(ਪੰ. 96)

ਪਕੜ ਤਲਵਾਰ ਕੀ ਗਿਰਦ ਹੋਈਏਂ, ਮੱਥਾ-ਮੁੰਨੀਏਂ, ਕੜਮੀਏ ਭਾਗੀਏ ਨੀ।
ਚੱਚਰਹਾਰੀਏ, ਡਾਰੀਏ, ਜੰਗਬਾਜ਼ੇ, ਛੱਪਰ-ਨੱਕੀਏ ਬੁਰੇ ਥੀਂ ਲਾਗੀਏ ਨੀ।



ਨੀ ਫ਼ਸਾਦ ਦੀ ਫ਼ੌਜ ਦੀ ਪੇਸ਼ਵਾਏ, ਸ਼ੈਤਾਨ ਦੀਏ ਲੱਕ-ਤੜਾਗੀਏ ਨੀ।

(ਪੰ. 96)

ਮੁਸਲਮਾਨ ਕਵੀਆਂ ਦੀਆਂ ਰਚਨਾਵਾਂ ਵਿਚ ਇਸਲਾਮ ਨਾਲ ਸੰਬੰਧਿਤ ਸ਼ਬਦਾਵਲੀ ਬਹੁਤ ਮਿਲਦੀ ਹੈ, ਪਰ ਦੂਜਿਆਂ ਧਰਮਾਂ ਦੀ ਸ਼ਬਦਾਵਲੀ ਦੀ ਅਣਹੋਂਦ ਹੀ ਦਿਸਦੀ ਹੈ। ਵਾਰਿਸ ਨੂੰ ਹਿੰਦੂ ਧਰਮ, ਯੋਗ ਮਤ ਆਦਿ ਦੀ ਵੀ ਚੰਗੀ ਜਾਣਕਾਰੀ ਹੈ। ਇਨ੍ਹਾਂ ਧਰਮਾਂ ਦੇ ਸਿਧਾਂਤਾਂ ਤੋਂ ਇਲਾਵਾ ਇਨ੍ਹਾਂ ਦੇ ਇਤਿਹਾਸ, ਮਿਥਿਹਾਸ, ਰਵਾਇਤ ਆਦਿ ਤੋਂ ਵੀ ਉਹ ਜਾਣੂ ਹੈ। ਵਾਰਿਸ ਸ਼ਾਇਦ ਇਕੱਲਾ ਮੁਸਲਮਾਨ ਕਿੱਸਾ-ਕਵੀ ਹੈ ਜਿਸਦੀ ਰਚਨਾ ਵਿਚ ਭਾਰਤ ਦੇ ਪੁਰਾਣੇ ਧਰਮਾਂ ਨਾਲ ਸੰਬੰਧਿਤ ਚੋਖੀ ਸ਼ਬਦਾਵਲੀ ਮਿਲਦੀ ਹੈ। ਪੰਜਭੂਤ, ਨਿਰਬਾਣਪਦ, ਪੰਜ ਇੰਦਰੀਆਂ, ਅਨਹਤਨਾਦ, ਸੁੰਨ ਸਮਾਧ, ਵਿਕਾਰ, ਉਦਰ, ਆਤਮਾ, ਪੁਰਖ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਦਸਵਾਂ ਦਵਾਰ, ਹਰਖ-ਸੋਗ, ਮਹਾਂਦੇਵ, ਗੋਰਖ ਨਾਥ ਆਦਿ ਅਜਿਹੀ ਸ਼ਬਦਾਵਲੀ ਦੇ ਕੁਝ ਉਦਾਹਰਨ ਹਨ।

ਵਾਰਿਸ ਨੇ ਭਾਸ਼ਾ ਦੀ ਵਰਤੋਂ ਬੜੀ ਦਲੇਰੀ ਨਾਲ ਕੀਤੀ ਹੈ। ਉਸ ਨੇ ਸ਼ਬਦ ਵੀ ਭੰਨ-ਮਰੋੜੇ ਹਨ, ਕਿਤੇ-ਕਿਤੇ ਵਿਆਕਰਨ ਦੀ ਅਵਹੇਲਣਾ ਵੀ ਕੀਤੀ ਹੈ, ਅਤੇ ਤੋਲ ਤੇ ਬਹਿਰ ਵੱਲੋਂ ਆਮ ਲਾਪਰਵਾਹੀ ਵਿਖਾਈ ਹੈ।

'ਵੇਖ ਸੋਹਣਾ ਰੰਗ ਜਟੇਟੜੇ ਦਾ, ਜੋਗ ਦੇਣ ਦੀਆਂ ਕਰੇਂ ਤਿਆਰੀਆਂ ਨੇ।'

(ਪੰ. 76)

'ਕਰੇਂ ਤਿਆਰੀਆਂ ਨੇ' ਅਸ਼ੁੱਧ ਭਾਸ਼ਾ ਹੈ। ਕੋਈ ਪੰਜਾਬੀ ਇਸ ਤਰ੍ਹਾਂ ਨਹੀਂ ਬੋਲਦਾ।

'........ਨਾਲ ਆਜਜ਼ਾਂ ਕਰੋ ਨ ਜ਼ੋਰੀਏ ਜੀ' (ਪੰ. 76) ਇਹ ਵੀ ਵਿਆਕਰਨ ਦੇ ਪੱਖ ਤੋਂ ਗ਼ਲਤ ਬਣਤਰ ਹੈ।

'ਦੁੱਖ ਭੰਜਣ ਨਾਥ ਹੈ ਨਾਉਂ ਮੇਰਾ, ਮੈਂ ਧਨੰਤਰ ਵੈਦ ਦਾ ਪੋਤਰਾ ਜੀ।'

(ਪੰ. 81)

ਇਸ ਪੰਕਤੀ ਦੇ ਦੋਹਾਂ ਹਿੱਸਿਆਂ ਵਿਚੋਂ ਕਿਸੇ ਦਾ ਵੀ ਤੋਲ ਠੀਕ ਨਹੀਂ ਬੈਠਦਾ। ਇਥੇ ਪਿੰਗਲ ਦੇ ਨਿਯਮਾਂ ਦੀ ਅਵਹੇਲਣਾ ਕੀਤੀ ਗਈ ਹੈ।

ਇਹ ਵਾਰਿਸ ਦੀ ਭਾਸ਼ਾ ਦੇ ਕੁਝ ਮੋਟੇ-ਮੋਟੇ ਲੱਛਣ ਹਨ। ਕਾਵਿ ਦੇ ਪੱਖ ਤੋਂ ਕੁਝ ਊਣਤਾਈਆਂ ਦੇ ਬਾਵਜੂਦ ਵੀ ਉਹ ਇਕ ਰੰਗੀਲਾ ਜ਼ਬਾਨਦਾਨ ਹੈ। ਉਹ ਕੇਂਦਰੀ ਪੰਜਾਬੀ ਦਾ ਪਹਿਲਾ ਉੱਘਾ ਕਿੱਸਾਕਾਰ ਹੈ। ਵਾਰਿਸ ਦੀ ਹੀਰ ਕੇਂਦਰੀ ਪੰਜਾਬੀ ਦੇ ਆਧੁਨਿਕ ਰੂਪ ਦੀ ਪਹਿਲੀ ਪ੍ਰਮਾਣਿਤ ਰਚਨਾ ਹੈ।

### 3. ਹਾਸ਼ਮ ਸ਼ਾਹ

ਹਾਸ਼ਮ ਮਾਝੇ ਦਾ ਜੰਮ-ਪਲ ਸੀ ਤੇ ਮਾਝੇ ਵਿਚ ਹੀ ਰਿਹਾ, ਇਸ ਲਈ ਉਸ ਦੀ ਬੋਲੀ ਮਾਝੀ ਹੈ। ਪਰ ਇਹ ਨਿਰੋਲ ਮਾਝੀ ਨਹੀਂ। ਇਸ ਵਿਚ ਲਹਿੰਦੀ ਦਾ ਇੰਨਾ ਰਲਾ ਹੈ ਕਿ ਕਿੱਸਾ 'ਸੱਸੀ ਪੁੰਨੂੰ' ਦਾ ਕੋਈ ਵਿਰਲਾ ਹੀ ਬੰਦ ਹੈ ਜਿਸ ਵਿਚ ਲਹਿੰਦੀ ਦਾ ਕੋਈ ਅੰਸ਼ ਨਾ ਹੋਵੇ। ਲਹਿੰਦੀ ਦੇ ਪ੍ਰਭਾਵ ਦੇ ਨਾਲ-ਨਾਲ ਦੂਜਾ ਭਾਰੂ ਪ੍ਰਭਾਵ ਅਰਬੀ-ਫ਼ਾਰਸੀ ਸ਼ਬਦਾਵਲੀ ਦਾ ਹੈ। ਇਨ੍ਹਾਂ ਦੋਹ ਬੋਲੀਆਂ ਦੇ ਰਲੇ ਕਾਰਨ ਹਾਸ਼ਮ ਦੀ ਭਾਸ਼ਾ ਵਿਚ ਠੇਠ ਤੇ ਨਿਰੋਲ ਮਾਝੀ ਕਿਤੇ ਘੱਟ

ਹੀ ਨਜ਼ਰ ਆਉਂਦੀ ਹੈ। ਹਾਸ਼ਮ ਦੀ ਮਾਝੀ ਦਾ ਰੂਪ ਪੇਸ਼ ਕਰਨ ਲਈ ਮੈਂ 'ਸੱਸੀ' ਦਾ ਇਕ ਪ੍ਰਸਿੱਧ ਬੰਦ ਚੁਣਿਆ ਹੈ :

> ਨਾਜ਼ਕ ਪੈਰ ਮਲੂਕ ਸੱਸੀ ਦੇ ਮਹਿੰਦੀ ਨਾਲ ਸ਼ੰਗਾਰੇ।
> ਮਾਰੂ ਰੇਤ ਤਪੇ ਵਿਚ ਥਲ ਦੇ, ਜਿਉਂ ਜੌ ਭੁੰਨਣ ਭਠਿਆਰੇ।
> ਸੂਰਜ ਭੱਜ ਵੜਿਆ ਵਿਚ ਬਦਲੀ, ਡਰਦਾ ਲਿਸ਼ਕ ਨਾ ਮਾਰੇ।
> ਹਾਸ਼ਮ ਵੇਖ ਯਕੀਨ ਸੱਸੀ ਦਾ, ਸਿਦਕੋਂ ਮੂਲ ਨਾ ਹਾਰੇ ॥100।

ਇਸ ਬੰਦ ਦੀ ਭਾਸ਼ਾ ਨਿਰੋਲ ਮਾਝੀ ਮੰਨੀ ਜਾ ਸਕਦੀ ਹੈ, ਪਰ ਇਸ ਵਿਚ ਵਰਤਿਆ ਸ਼ਬਦ 'ਮੂਲ' ਲਹਿੰਦੀ ਦਾ ਹੈ। 'ਜਿਉਂ ਜੌ ਭੁੰਨਣ.....' ਵੀ ਲਹਿੰਦੀ ਮੁਹਾਵਰਾ ਹੈ।

ਹਾਸ਼ਮ ਦੀ ਭਾਸ਼ਾ ਵਿਚ ਲਹਿੰਦੀ ਅੰਸ਼ ਕਈਆਂ ਰੂਪਾਂ ਵਿਚ ਪ੍ਰਤੱਖ ਹੁੰਦਾ ਹੈ। ਸ਼ਬਦਾਵਲੀ, ਵਿਆਕਰਨ ਤੇ ਆਮ ਮੁਹਾਵਰੇ ਵਿਚ ਲਹਿੰਦੀ ਦਾ ਪ੍ਰਭਾਵ ਸਪਸ਼ਟ ਦਿਸ ਪੈਂਦਾ ਹੈ। 'ਇਥਾਈਂ', 'ਕਿਦਾਹੋਂ', 'ਅਯਾਲੀ', 'ਵੈਂਦੀ', 'ਆਹੇ', 'ਤੁਧ', 'ਚਾਈਆਂ', 'ਤ੍ਰੈ', 'ਥੀਵਾਂ', 'ਕਰਹੇ' (ਊਠ) ਸਰਸਰੀ ਨਜ਼ਰ ਨਾਲ ਚੁਣੇ ਲਹਿੰਦੀ ਦੇ ਸ਼ਬਦ ਹਨ। ਹਾਸ਼ਮ ਨੇ ਲਹਿੰਦੀ ਦੇ ਕਈ ਵਿਆਕਰਨਿਕ ਪੱਖ ਵੀ ਅਪਨਾਏ ਹਨ। ਭਵਿਖਤ ਦੀ ਕਿਰਿਆ 'ਕਰਸਾਂ, ਮਰਸਾਂ, ਸੁਣਸੀਂ' ਆਦਿ ਵਰਤੀ ਹੈ, ਪੂਰਬੀ ਪੰਜਾਬੀ ਦੀ ਭਵਿਖ ਦੀ ਕਿਰਿਆ ਕਿਤੇ ਨਜ਼ਰ ਨਹੀਂ ਆਈ। ਇਵੇਂ ਹੀ ਲਹਿੰਦੀ ਦੇ ਕਿਰਿਆ ਰੂਪ ਕਰੇਂਦਾ; ਮੰਗੇਂਦਾ, ਡਰੇਂਦਾ ਵੀ ਵਰਤੇ ਮਿਲਦੇ ਹਨ। ਲਹਿੰਦੀ ਵਾਲੇ ਪੜਨਾਂਵੀ ਪਿਛੇਤਰ ਵੀ ਕਈ ਥਾਂਈਂ ਮਿਲਦੇ ਹਨ ਜਿਵੇਂ, 'ਕਰਸੁ', 'ਗਿਓਸੁ', 'ਦਿੱਤੋਨੇ' ਆਦਿ। 'ਬਲਾ' ਤੋਂ 'ਬਲਾ ਈਂ', 'ਅੱਖ' ਤੋਂ 'ਅੱਖੀਂ' ਲਹਿੰਦੀ ਵਿਆਕਰਨ ਅਨੁਸਾਰ ਬਣੇ ਬਹੁਵਚਨ ਨਾਂਵ ਹਨ। 'ਉਤੇ ਵਲ', 'ਵਲ-ਵਲ', 'ਤਿਸ ਦੇ ਜੇਡ ਨ ਕੋਈ' 'ਹਾਸ਼ਮ ਜਾਹ ਨ ਬੋਲਣ ਵਾਲੀ' ਲਹਿੰਦੀ ਮੁਹਾਵਰੇ ਦੇ ਉਦਾਹਰਨ ਹਨ।

ਸੰਖੇਪ ਤੇ ਸੰਕੋਚ ਹਾਸ਼ਮ ਦੀ ਭਾਸ਼ਾ ਦਾ ਉੱਘਾ ਗੁਣ ਹੈ। ਉਸ ਦੀ ਕਵਿਤਾ ਵਿਚ ਕਿਤੇ ਕੋਈ ਬੇਲੋੜਾ ਸ਼ਬਦ ਵਰਤਿਆ ਨਹੀਂ ਮਿਲਦਾ।

> ਜਿਸ ਦਿਨ ਹੋਤ ਸੱਸੀ ਛਡ ਤੁਰਿਆ, ਆਖ ਵਿਖਾਵਨ ਕੇਹਾ।
> ਦੋਜ਼ਖ਼ ਇਕ ਪਲ ਕਦੇ ਨ ਹੋਸੀ, ਤਪਿਆ ਤਿਸ ਦਿਨ ਜੇਹਾ।
> ਦਿਲ ਦਾ ਖ਼ੂਨ ਅਖੀਂ ਫੁਟ ਆਇਆ, ਜ਼ਾਲਮ ਇਸ਼ਕ ਅਜੇਹਾ।
> ਹਾਸ਼ਮ ਮਾਰ ਰੁਲਾਵੇ ਗਲੀਆਂ, ਬਾਣ ਇਸ਼ਕ ਦੀ ਏਹਾ ।87।

ਇਸ ਬੰਦ ਦੀ ਕਿਸੇ ਵੀ ਪੰਕਤੀ ਵਿਚੋਂ ਕੋਈ ਸ਼ਬਦ ਕੱਢਿਆ ਨਹੀਂ ਜਾ ਸਕਦਾ। ਪਹਿਲਾਂ ਹੀ ਕਵੀ ਨੇ ਉਹ ਸਾਰੇ ਸ਼ਬਦ ਕੱਢੇ ਹੋਏ ਹਨ, ਜਿਨ੍ਹਾਂ ਤੋਂ ਬਿਨਾ ਅਰਥ ਸਪਸ਼ਟ ਹੋ ਸਕਦੇ ਹਨ। ਕਿਤੇ-ਕਿਤੇ ਤਾਂ ਇੰਨੀ ਸੰਕੋਚਵੀਂ ਭਾਸ਼ਾ ਵਰਤੀ ਹੈ ਕਿ ਅਰਥ ਵੀ ਅਸਪਸ਼ਟ ਹੋ ਜਾਂਦੇ ਹਨ। ਬੰਦ 91 ਵਿਚ ਸੱਸੀ ਦੀ ਧੋਬਣ ਮਾਂ ਸੱਸੀ ਨੂੰ ਕਹਿੰਦੀ ਹੈ :

> ਆ ਮੁੜ, ਜਾ ਨਹੀਂ, ਜੇ ਤੁਧ ਵੱਲ ਪ੍ਰੀਤ ਪੁੰਨੂੰ ਦੀ ਐਸੀ।
> ਮਸਤ ਬੇਹੋਸ਼ ਨਾ ਰਹਿਸੀ ਮੂਲੇ, ਅੰਤ ਸੋਂ ਸੁੱਧ ਲੈਸੀ।

ਇਥੇ ਪਹਿਲੀ ਪੰਕਤੀ ਵਿਚ ਜੇ ਕਾਮੇ ਠੀਕ ਥਾਂ ਤੇ ਨਾ ਲੱਗੇ ਹੋਣ ਤਾਂ ਪੰਕਤੀ ਦਾ ਭਾਵ

ਸਮਝਣਾ ਔਖਾ ਹੋ ਜਾਂਦਾ ਹੈ।

ਹਾਸ਼ਮ ਸੰਕੋਚਵੀਂ ਭਾਸ਼ਾ ਹੀ ਨਹੀਂ ਵਰਤਦਾ, ਉਹ ਵਾਤਾਵਰਨ, ਵਾਰਦਾਤਾਂ, ਘਟਨਾਵਾਂ ਤੇ ਜਜ਼ਬਾਤ ਦਾ ਵਿਵਰਨ ਦਿੰਦਿਆਂ ਵੀ ਬੜੇ ਸੰਜਮ ਤੋਂ ਕੰਮ ਲੈਂਦਾ ਹੈ। ਉਹ ਵਾਰਸ ਵਾਂਗ ਸੱਪਾਂ, ਘੋੜਿਆਂ, ਚੋਲਾਂ, ਘਾਹਾਂ ਦੇ ਨਾਮ ਨਹੀਂ ਗਿਣਾਉਂਦਾ। ਨਾ ਹੀ ਉਹ ਰਸਮਾਂ, ਰੀਤਾਂ, ਕਿੱਤਿਆਂ, ਕਸਬਾਂ ਆਦਿ ਦੀਆਂ ਸੂਚੀਆਂ ਪੇਸ਼ ਕਰਦਾ ਹੈ। ਨਾ ਹੀ ਉਹ ਲੰਮਿਆਂ ਵਾਦ-ਵਿਵਾਦਾਂ ਵਿਚ ਉਲਝਦਾ ਹੈ। ਇਸ ਭਾਸ਼ਾਈ ਸੰਖੇਪ ਦਾ ਸਿੱਟਾ ਇਹ ਹੈ ਕਿ ਹਾਸ਼ਮ ਦਾ ਸ਼ਬਦ-ਭੰਡਾਰ ਕਾਫ਼ੀ ਸੀਮਿਤ ਹੈ। ਜੇ ਹਾਸ਼ਮ ਦੇ ਸਾਰਿਆਂ ਕਿੱਸਿਆਂ ਦਾ ਮੁਕੰਮਲ ਕੋਸ਼ ਤਿਆਰ ਕੀਤਾ ਜਾਵੇ ਅਤੇ ਨਾਲ ਹੀ ਵਾਰਿਸ ਦੀ ਹੀਰ ਦਾ ਪੂਰਾ ਕੋਸ਼ ਬਣਾਇਆ ਜਾਵੇ, ਤਾਂ ਹਾਸ਼ਮ ਦਾ ਸ਼ਬਦ-ਭੰਡਾਰ ਸ਼ਾਇਦ ਵਾਰਿਸ ਦੇ ਅੱਧ ਤਕ ਵੀ ਨਾ ਪਹੁੰਚੇ।

ਵਾਰਿਸ ਨੇ ਸ਼ਬਦਾਂ ਦੇ ਟੁੱਟੇ-ਭੱਜੇ ਰੂਪ ਵਰਤੇ ਹਨ, ਅਤੇ ਨਾਲ ਹੀ ਕਵਿਤਾ ਦਾ ਬਹਿਰ ਕਾਇਮ ਰਖਣ ਦੀ ਵੀ ਖ਼ਾਸ ਪਰਵਾਹ ਨਹੀਂ ਕੀਤੀ। ਹਾਸ਼ਮ ਨੇ ਛੰਦ ਦਾ ਤੋਲ ਕਾਇਮ ਰਖਣ ਦਾ ਪੂਰਾ ਜਤਨ ਕੀਤਾ ਹੈ, ਪਰ ਕਿਤੇ-ਕਿਤੇ ਸ਼ਬਦ ਜ਼ਰੂਰ ਤੋੜੇ-ਮਰੋੜੇ ਹਨ; ਤੇ ਇਕ-ਦੋਹ ਥਾਂਈਂ ਵਿਆਕਰਨ ਦੇ ਨਿਯਮਾਂ ਦੀ ਵੀ ਉਲੰਘਣਾ ਕੀਤੀ ਹੈ। ਬੰਦ 45 ਦੀ ਅੰਤਿਮ ਪੰਕਤੀ ਹੈ–'ਹਾਸ਼ਮ ਬਾਝ ਕੁੱਠੀ ਤਲਵਾਰੋਂ.....'। ਪੰਜਾਬੀ ਦੇ ਸੰਬੰਧਕ ਨਾਂਵ ਤੋਂ ਪਿੱਛੋਂ ਆਉਂਦੇ ਹਨ, ਜਿਵੇਂ 'ਘਰ ਵਿਚ', 'ਕੋਠੇ ਉੱਤੇ', 'ਤਲਵਾਰ ਨਾਲ', 'ਰੋਟੀ ਬਿਨਾ' ਆਦਿ ਵਾਕਾਂਸ਼ਾਂ ਵਿਚ। ਕਵਿਤਾ ਵਿਚ ਹੋਰ ਸ਼ਬਦ ਅੱਗੇ-ਪਿੱਛੇ ਕੀਤੇ ਜਾ ਸਕਦੇ ਹਨ, ਪਰ ਸੰਬੰਧਕ ਦੀ ਸਥਿਤੀ ਨਹੀਂ ਬਦਲੀ ਜਾ ਸਕਦੀ। ਇੰਜ ਕੀਤਿਆਂ ਜਾਂ ਵਾਕ ਦੇ ਅਰਥ ਬਦਲ ਜਾਂਦੇ ਹਨ, ਜਾਂ ਵਾਕ ਨਿਰਰਥਕ ਹੋ ਜਾਂਦਾ ਹੈ। ਉਦਾਹਰਨ ਵੇਖਿਆ ਜਾਵੇ–'ਮੁੰਡੇ ਨੇ ਕੁੜੀ ਨੂੰ ਮਾਰਿਆ'। ਸੰਬੰਧਕਾਂ ਦੀ ਪੁਜ਼ੀਸ਼ਨ ਬਦਲਣ ਨਾਲ ਨਵਾਂ ਵਾਕ ਬਣੇਗਾ– 'ਮੁੰਡੇ ਨੂੰ ਕੁੜੀ ਨੇ ਮਾਰਿਆ'। ਅਰਥ ਬਿਲਕੁਲ ਉਲਟੇ ਹੋ ਗਏ ਹਨ। ਹਾਸ਼ਮ ਦੀ ਉਪਰੋਕਤ ਪੰਕਤੀ ਵਿਚ ਸੰਬੰਧਕ 'ਬਾਝ' ਨਾਂਵ 'ਤਲਵਾਰੋਂ' ਤੋਂ ਪਿਛੋਂ ਆਉਣਾ ਚਾਹੀਦਾ ਹੈ। ਇਸ ਉਪਵਾਕ ਦਾ ਵਾਰਤਕ ਰੂਪ ਹੋਵੇਗਾ–ਤਲਵਾਰੋਂ ਬਾਝ ਕੁੱਠੀ। ਕਿਰਿਆ 'ਕੁੱਠੀ' ਨੂੰ ਨਾਂਵ 'ਤਲਵਾਰੋਂ' ਤੋਂ ਪਹਿਲਾਂ ਰਖਣਾ ਤਾਂ ਕਵਿਤਾ ਵਿਚ ਜਾਇਜ਼ ਹੈ, ਪਰ ਸੰਬੰਧਕ 'ਬਾਝ' ਨੂੰ ਨਾਂਵ 'ਤਲਵਾਰੋਂ' ਤੋਂ ਪਹਿਲਾਂ ਰਖਣਾ ਵਿਆਕਰਨ ਦੇ ਵਿਰੋਧ ਵਿਚ ਹੈ। ਬੰਦ 47 ਦੀ ਪਹਿਲੀ ਪੰਕਤੀ ਹੈ–'ਦੇ ਦਿਲ ਡਾਢ ਸੱਸੀ ਕਰ ਦਾਨਸ਼, ਇਕ ਤਦਬੀਰ ਬਣਾਈ'। ਇਸ ਪੰਕਤੀ ਵਿਚ ਕਮਾਲ ਦਾ ਭਾਸ਼ਾਈ ਸੰਕੋਚ ਹੈ। ਥੋੜ੍ਹੇ-ਤੋਂ-ਥੋੜ੍ਹੇ ਸ਼ਬਦ ਵਰਤ ਕੇ ਆਪਣਾ ਭਾਵ ਵੀ ਸਪਸ਼ਟ ਕਰ ਦਿੱਤਾ ਹੈ, ਅਤੇ ਛੰਦ ਦੀ ਰਵਾਨੀ ਵੀ ਕਾਇਮ ਰਖੀ ਹੈ। ਪਰ ਸ਼ਬਦ 'ਡਾਢੀ' ਨੂੰ 'ਡਾਢ' ਬਣਾ ਦੇਣਾ ਹਾਸ਼ਮ ਵਰਗੇ ਕਵੀ ਨੂੰ ਨਹੀਂ ਸੋਭਦਾ। ਇਵੇਂ ਹੀ ਬੰਦ 10 ਦੀ ਪਹਿਲੀ ਪੰਕਤੀ ਹੈ, 'ਜੁਮਲ ਜਹਾਨ ਹੋਰੀ ਖੁਸ਼ਹਾਲੀ, ਫਿਰਿਆ ਨੇਕ ਜ਼ਮਾਨਾ'। ਹਾਸ਼ਮ ਅਰਬੀ ਭਾਸ਼ਾ ਦਾ ਆਲਿਮ ਹੈ, ਅਤੇ ਉਹ ਜਾਣਦਾ ਹੈ ਕਿ ਅਰਬੀ ਵਿਚ ਸ਼ਬਦ 'ਜੁਮਲ' ਦੇ ਅਰਥ 'ਜੁਮਲਾ (ਜੁਮਲਹ)' ਨਾਲੋਂ ਵੱਖਰੇ ਹਨ। ਇਥੇ 'ਜੁਮਲਾ ਜਹਾਨ' (ਸਾਰਾ ਜਹਾਨ) ਕਹਿਣਾ ਚਾਹੀਦਾ ਸੀ।ਹਾਸ਼ਮ ਨੇ ਕਵਿਤਾ ਦਾ ਤੋਲ ਕਾਇਮ ਰਖਣ ਲਈ 'ਜੁਮਲ ਜਹਾਨ' ਲਿਖ ਦਿੱਤਾ ਹੈ, ਇਹ ਭਾਸ਼ਾ ਨਾਲ ਬੇਇਨਸਾਫ਼ੀ ਹੈ। ਭਵਿਖਤ ਦੀ ਕਿਰਿਆ

ਦੇ ਕੁਝ ਇਹੋ ਜਿਹੇ ਤਰਾਸ਼ੇ ਹੋਏ ਰੂਪ ਵਰਤੇ ਹਨ–'ਹੋਵੇਗਾ' ਲਈ 'ਹੋਗ' ਅਤੇ 'ਲਗਾਵੇਗਾ' ਦੀ ਥਾਂ 'ਲਗਾਵਗ'। ਗੁਰੂ ਕਾਲ ਦੀ ਪੰਜਾਬੀ ਵਿਚ ਇਹੋ ਜਿਹੇ ਰੂਪ ਵਰਤੋਂ ਵਿਚ ਸਨ। ਡੋਗਰੀ ਵਿਚ ਅੱਜ ਵੀ ਵਰਤੇ ਜਾਂਦੇ ਹਨ। ਪਰ ਹਾਸ਼ਮ ਦੇ ਸਮੇਂ ਦੀ ਭਾਸ਼ਾ ਵਿਚ ਇਨ੍ਹਾਂ ਕਿਰਿਆਵਾਂ ਦਾ ਅੱਜ ਵਾਲਾ ਰੂਪ ਹੀ ਵਰਤਿਆ ਜਾਂਦਾ ਸੀ। ਫਿਰ ਵੀ, ਇਹ ਰੂਪ ਬਰਦਾਸ਼ਤ ਕੀਤੇ ਜਾ ਸਕਦੇ ਹਨ। ਹਾਸ਼ਮ ਨੇ ਸ਼ਬਦਾਂ ਨੂੰ ਨਾਜਾਇਜ਼ ਵਿਧੀ ਨਾਲ ਤਰਾਸ਼ਣ ਵਾਲਾ ਹਰਬਾ ਆਮ ਵਰਤਿਆ ਹੈ।

ਅਰਬੀ-ਫ਼ਾਰਸੀ ਦੇ ਭਾਰੇ-ਭਾਰੇ ਤੇ ਪੰਜਾਬੀ ਲਈ ਅਣਢੁਕਵੇਂ ਸ਼ਬਦ ਵਰਤਣ ਵਾਲੀ ਰੁਚੀ ਤੋਂ ਹਾਸ਼ਮ ਵੀ ਨਹੀਂ ਬਚ ਸਕਿਆ। 'ਅਰਵਾਹ, ਤਯੂਰ, ਜਨਾਇਤ, ਬਰਹਿਨਾ, ਦੁਰੇ ਯਤੀਮ, ਹਲਾਲਦਰਖਸ਼ਾਂ, ਸਾਹਿਬਯੁਮਨ, ਸਦਫ਼' ਵਰਗੇ ਸ਼ਬਦ ਸਧਾਰਨ ਪੜ੍ਹਿਆਂ-ਲਿਖਿਆਂ ਪੰਜਾਬੀਆਂ ਲਈ ਉਦੋਂ ਵੀ ਓਪਰੇ ਸਨ, ਤੇ ਅੱਜ ਤਾਂ ਇਹ ਭਾਰਤੀ ਪੰਜਾਬ ਦੇ ਚੰਗੇ ਵਿਦਵਾਨਾਂ ਲਈ ਵੀ ਮੂਲੋਂ ਬਿਗਾਨੇ ਸ਼ਬਦ ਹਨ। ਜਦੋਂ ਭਾਰਤੀ ਪੰਜਾਬ ਦੇ ਪਾਠਕ ਹਾਸ਼ਮ ਦੀ ਬਾਕੀ ਭਾਸ਼ਾ ਸਮਝਦੇ ਹਨ, ਪਰ ਇਨ੍ਹਾਂ ਸ਼ਬਦਾਂ ਨੂੰ ਨਹੀਂ ਸਮਝ ਸਕਦੇ ਤਾਂ ਨਿਰਸੰਦੇਹ ਹੀ ਇਹ ਸ਼ਬਦ ਭਾਸ਼ਾ ਦਾ ਸੁਭਾਵਿਕ ਅੰਗ ਨਹੀਂ, ਇਹ ਧੱਕੇਸ਼ਾਹੀ ਨਾਲ ਭਾਸ਼ਾ ਉੱਤੇ ਠੋਸੇ ਹੋਏ ਹਨ।

ਕਾਫ਼ੀਏ ਵਿਚ ਬੇਲੋੜੇ ਸ਼ਬਦ ਟੰਗਣ ਦੀ ਕਿੱਸਾ-ਕਵੀਆਂ ਵਿਚ ਇਕ ਪ੍ਰਥਾ ਜਿਹੀ ਚਲੀ ਆਈ ਹੈ। ਵਾਰਿਸ ਦੀ ਪੰਕਤੀ ਵੇਖੋ–'ਵਾਰਿਸ ਅਹਿਮਕ਼ਾਂ ਨੂੰ ਬਿਨਾ ਫਾਟ ਖਾਧੇ, ਨਹੀਂ ਆਂਵਦਾ ਇਸ਼ਕ ਦਾ ਸਵਾਦ ਮੀਆਂ'। ਇਥੇ ਕਾਫ਼ੀਏ ਦਾ ਅੰਤਿਮ ਸ਼ਬਦ 'ਮੀਆਂ' ਬੇਲੋੜਾ ਹੈ, ਇਸ ਦਾ ਪੰਕਤੀ ਵਿਚ ਦਰਸਾਏ ਭਾਵ ਨਾਲ ਕੋਈ ਸੰਬੰਧ ਨਹੀਂ। ਬੈਂਤਬਾਜ਼ ਕਵੀਆਂ ਵਿਚ ਇਹ ਰੁਚੀ ਆਮ ਰਹੀ ਹੈ। ਹਾਸ਼ਮ ਦੀ ਕਵਿਤਾ ਵਿਚ ਅਜਿਹੀ ਕਾਫ਼ੀਆਬੰਦੀ ਨਜ਼ਰ ਨਹੀਂ ਪਈ। ਕੁਝ ਤਾਂਇਸ ਲਈ ਕਿ ਹਾਸ਼ਮ ਨੇ ਦਵਈਆਂ ਛੰਦ ਵਰਤਿਆ ਹੈ, ਜਿਸ ਵਿਚ ਵਾਧੂ ਸ਼ਬਦ ਅੜੰਗਣ ਦੀ ਗੁੰਜਾਇਸ਼ ਹੀ ਬਹੁਤ ਘੱਟ ਹੁੰਦੀ ਹੈ। ਪਰ ਮੁੱਖ ਕਾਰਨ ਇਹ ਹੈ ਕਿ ਹਾਸ਼ਮ ਬੇਲੋੜੇ ਸ਼ਬਦ ਵਰਤਣ ਦਾ ਆਦੀ ਨਹੀ, ਉਸ ਦਾ ਭਾਸ਼ਾਈ ਸੰਜਮ ਬੜੀ ਉੱਚੀ ਪੱਧਰ ਦਾ ਹੈ।

**4. ਸ਼ਾਹ ਮੁਹੰਮਦ**

ਭਾਸ਼ਾ ਦੇ ਪੱਖ ਤੋਂ 'ਜੰਗਨਾਮਾ ਸਿੰਘਾਂ ਤੇ ਫ਼ਰੰਗੀਆਂ' ਦੇ ਕਰਤਾ ਸ਼ਾਹ ਮੁਹੰਮਦ ਦਾ ਪੰਜਾਬੀ ਦੇ ਕਿੱਸਾਕਾਰਾਂ ਵਿਚ ਵਿਸ਼ੇਸ਼ ਸਥਾਨ ਹੈ। ਮੁਸਲਮਾਨ ਕਿੱਸਾਕਾਰਾਂ ਵਿਚੋਂ ਇਹ ਇਕੱਲਾ ਕਵੀ ਹੈ ਜਿਸ ਦੀ ਭਾਸ਼ਾ ਅਰਬੀ-ਫ਼ਾਰਸੀ ਸ਼ਬਦਾਵਲੀ ਦੇ ਵਾਧੂ ਭਾਰ ਤੋਂ ਬਚੀ ਹੋਈ ਹੈ। ਇਸ ਦੀ ਰਚਨਾ ਵਿਚ ਅਰਬੀ-ਫ਼ਾਰਸੀ ਦੇ ਸਿਰਫ਼ ਉਹੋ ਸ਼ਬਦ ਆਉਂਦੇ ਹਨ ਜੋ ਲੋਕ-ਭਾਸ਼ਾ ਵਿਚ ਪ੍ਰਚਲਿਤ ਸਨ। ਫਿਰ ਸਿੱਖ ਰਾਜ ਤਕ ਦੇ ਕਿੱਸਾਕਾਰਾਂ ਵਿਚੋਂ ਸ਼ਾਇਦ ਇਹ ਪਹਿਲਾ ਸ਼ਾਇਰ ਹੈ ਜਿਸ ਦੀ ਭਾਸ਼ਾ ਠੇਠ ਮਾਝੀ ਹੈ। ਪੀਲੂ ਦੇ ਮਿਰਜ਼ੇ ਵਿਚ ਵੀ ਲਹਿੰਦੀ ਦਾ ਕੁਝ ਰਲਾ ਹੈ, ਫਿਰ ਵੀ ਪੀਲੂ ਦੀ ਭਾਸ਼ਾ ਮਾਝੀ ਹੀ ਮੰਨਾਂਗੇ। ਪਰ ਸ਼ਾਹ ਮੁਹੰਮਦ ਵਿਚ ਲਹਿੰਦੀ ਦਾ ਰਲਾ ਘੱਟ ਤੋਂ ਘੱਟ ਹੈ। ਕਿੱਸਾਕਾਰਾਂ ਦੀ ਭਾਸ਼ਾ ਵਿਚੋਂ ਜੇ ਠੇਠ ਮਾਝੀ ਦੇ ਨਮੂਨੇ ਲੱਭਣੇ ਹੋਣ ਤਾਂ ਸ਼ਾਹ ਮੁਹੰਮਦ ਦਾ ਨਾਮ ਸਭ ਤੋਂ ਉੱਤੇ ਆਏਗਾ। ਸ਼ਾਹ ਮੁਹੰਮਦ ਪੰਜਾਬੀ ਦਾ ਪਹਿਲਾ ਕਿੱਸਾਕਾਰ ਹੈ ਜਿਸ ਦੀ ਭਾਸ਼ਾ ਵਿਚ ਅੰਗਰੇਜ਼ੀ ਤੋਂ ਅਪਣਾਏ ਗਏ ਸ਼ਬਦ ਵਰਤੇ ਗਏ ਹਨ–ਅਰਦਲੀ, ਸੰਤਰੀ,

ਕਰਾਬੀਨ, ਮੈਗਜ਼ੀਨ, ਕੰਪਨੀ, ਰਜਮੰਟ, ਪੜਤਲ, ਬੈਰਕ–ਅਜਿਹੀ ਸ਼ਬਦਾਵਲੀ ਦੇ ਉਦਾਹਰਨ ਹਨ।

ਕਵਿਤਾ ਦਾ ਤੋਲ ਕਾਇਮ ਰਖਣ ਲਈ ਸ਼ਾਹ ਮੁਹੰਮਦ ਨੇ ਕਿਤੇ-ਕਿਤੇ ਬੇਲੋੜੇ ਸ਼ਬਦ ਵਰਤੇ ਹਨ :

ਲਹਿਣਾ ਸਿੰਘ ਦੀ ਮੰਦੀ ਜੋ ਨਜ਼ਰ ਦੇਖੀ.......(ਬੰਦ 23)
.......ਅੱਗੇ ਕੌਰ ਜੋ ਹੋਮ ਕਰਾਂਵਦਾ ਸੀ। (ਬੰਦ 23)

ਇਨ੍ਹਾਂ ਦੋਹਾਂ ਪੰਕਤੀਆਂ ਵਿਚ ਯੋਜਕ 'ਜੋ' ਬੇਲੋੜਾ ਹੈ, ਇਹ ਸਿਰਫ ਛੰਦ ਦਾ ਬਹਿਰ ਪੂਰਾ ਰਖਣ ਲਈ ਟੰਗਿਆ ਗਿਆ ਹੈ।

ਸ਼ੇਰ ਸਿੰਘ ਪਰਤਾਪ ਸਿੰਘ ਮਾਰ ਕੇ ਜੀ
ਸੰਧਾਵਾਲੀਏ ਸ਼ਹਿਰ ਨੂੰ ਉੱਠ ਧਾਏ।
ਗੱਲੀਂ ਲਾਇ ਕੇ ਤੇ ਕਿਲੇ ਵਿਚ ਆਂਦਾ......(ਬੰਦ 24)

ਪਹਿਲੀ ਪੰਕਤੀ ਵਿਚ ਸ਼ਬਦ 'ਜੀ' ਬੇਲੋੜਾ ਹੈ, ਅਤੇ ਅਖ਼ੀਰਲੀ ਪੰਕਤੀ ਵਿਚ 'ਤੇ' ਕਾਵਿ-ਭਾਸ਼ਾ ਵਿਚ ਢੁਕਵਾਂ ਨਹੀਂ ਜਾਪਦਾ।

ਆਮ ਤੌਰ ਤੇ ਸ਼ਾਹ ਮੁਹੰਮਦ ਨੇ ਛੰਦ ਦੀ ਚਾਲ ਨਿਭਾਈ ਹੈ, ਪਰ ਕਿਤੇ-ਕਿਤੇ ਤੋਲ ਟੁਟਦਾ ਹੈ :

........ਤਾਨ੍ਹੇ ਦੇਣ ਰਾਜਪੂਤੀ ਬੇਟੀਆਂ ਨੀ। (ਬੰਦ 35)
ਸ਼ਾਹ ਮੁਹੰਮਦਾ ਆਇਆ ਵਜ਼ੀਰੀ ਲੈ ਕੇ.....(ਬੰਦ 35)

ਇਨ੍ਹਾਂ ਦੋਹਾਂ ਪੰਕਤੀਆਂ ਦਾ ਤੋਲ ਠੀਕ ਨਹੀਂ ਰਿਹਾ, ਪਹਿਲੀ ਪੰਕਤੀ ਵਿਚ ਇਕ ਮਾਤਰਾ ਘੱਟ ਹੈ, ਅਤੇ ਦੂਜੀ ਵਿਚ ਇਕ ਮਾਤਰਾ ਵਧੇਰੇ ਹੈ।

ਸ਼ਾਹ ਮੁਹੰਮਦ ਦੀ ਭਾਸ਼ਾ ਸਰਲ, ਸਪਸ਼ਟ ਤੇ ਨਿਰੋਲ ਹੈ। ਇਸ ਵਿਚ ਵਿਆਕਰਨ ਦੇ ਨਿਯਮਾਂ ਦੀ ਉਲੰਘਣਾ ਬਹੁਤ ਘੱਟ ਦਿਸਦੀ ਹੈ। ਤੋੜੇ, ਮਰੋੜੇ ਹੋਏ ਸ਼ਬਦ ਵੀ ਕਿਤੇ ਵਿਰਲੇ -ਵਾਂਝੇ ਹੀ ਨਜ਼ਰ ਆਉਂਦੇ ਹਨ। ਪੰਜਾਬੀ ਖ਼ਾਸ ਕਰਕੇ ਮਾਝੀ, ਮੁਹਾਵਰਾ ਸੋਹਣਾ ਨਿਭਾਇਆ ਹੈ। ਲਹਿੰਦੀ ਦੀ ਭਵਿਖਤ ਦੀ ਕਿਰਿਆ (ਲੈਸੀ, ਕਰਸਾਂ ਆਦਿ) ਕਿਤੇ-ਕਿਤੇ ਵਰਤੀ ਹੈ, ਪਰ ਸ਼ਾਹ ਮੁਹੰਮਦ ਨੇ ਪੂਰਬੀ ਪੰਜਾਬੀ ਦਾ ਭਵਿਖਤ ਵਾਲਾ ਰੂਪ ਵੀ ਆਮ ਵਰਤਿਆ ਹੈ–ਲੜੇਗਾ, ਅੜੇਗਾ, ਕਰਾਂਗੀ, ਫੜਾਂਗੇ, ਲੜਾਂਗੇ ਆਦਿ। ਲਹਿੰਦੀ ਦੀ ਭਵਿਖਤ ਦੀ ਕਿਰਿਆ ਦਾ ਰੂਪ ਛੋਟਾ ਹੈ, ਜੋ ਕਾਵਿ ਵਿਚ ਵਰਤਣਾ ਸੁਖਾਲਾ ਹੈ। ਸ਼ਿਵ ਕੁਮਾਰ ਬਟਾਲਵੀ ਵਰਗੇ ਦੇਸ਼ ਦੀ ਵੰਡ ਤੋਂ ਪਿਛੋਂ ਦੇ ਕਵੀਆਂ ਦੀ ਭਾਸ਼ਾ ਵਿਚ ਵੀ ਇਹ ਰੂਪ ਮਿਲਦਾ ਹੈ। ਕੁੱਲ ਮਿਲਾ ਕੇ ਭਾਸ਼ਾ ਦੇ ਪੱਖ ਤੋਂ ਸ਼ਾਹ ਮੁਹੰਮਦ ਇਕ ਕਾਮਯਾਬ ਕਵੀ ਹੈ। ਸ਼ਾਹ ਮੁਹੰਮਦ ਦੀ ਭਾਸ਼ਾ ਦਾ ਨਮੂਨਾ ਵੇਖਿਆ ਜਾਵੇ :

ਧੌਂਸਾ ਵੱਜਿਆ ਕੂਚ ਦਾ ਹੁਕਮ ਹੋਇਆ, ਚੜ੍ਹੇ ਸੂਰਮੇ ਸਿੰਘ ਦਲੇਰ ਮੀਆਂ।
ਚੜ੍ਹੇ ਪੁੱਤ ਸਰਦਾਰਾਂ ਦੇ ਛੈਲ ਬਾਂਕੇ, ਜੈਸੇ ਬੇਲਿਓਂ ਨਿਕਲਦੇ ਸ਼ੇਰ ਮੀਆਂ।
ਚੜ੍ਹੇ ਸਭ ਮਝੈਲ ਦੁਆਬੀਏ ਜੀ, ਜਿਨ੍ਹਾਂ ਕਿਲੇ ਨਿਵਾਏ ਸੀ ਢੇਰ ਮੀਆਂ।

ਸ਼ਾਹ ਮੁਹੰਮਦਾ ਚੜ੍ਹੇ ਜਮੂਰਖ਼ਾਨੇ, ਹੋਇਆ ਹੁਕਮ ਨਾ ਲਾਂਵਦੇ ਦੇਰ ਮੀਆਂ ।58 ।

**5. ਮੁਹੰਮਦ ਬਖ਼ਸ਼**

ਕਿੱਸਾ 'ਸੈਫੁਲ-ਮਲੂਕ' ਜ਼ਿਲ੍ਹਾ ਜਿਹਲਮ (ਪਾਕਿਸਤਾਨ) ਦੇ ਵਸਨੀਕ ਮੀਆਂ ਮੁਹੰਮਦ ਬਖ਼ਸ਼ ਦਾ ਲਿਖਿਆ ਹੋਇਆ ਹੈ। ਕਿੱਸੇ ਵਿਚ ਦਿੱਤੇ ਸੰਕੇਤ ਅਨੁਸਾਰ ਕਵੀ ਨੇ ਇਹ ਕਿੱਸਾ 1864 ਈਸਵੀ ਵਿਚ ਸਮਾਪਤ ਕੀਤਾ। ਕਵੀ ਉਸ ਇਲਾਕੇ ਦਾ ਰਹਿਣ ਵਾਲਾ ਸੀ, ਜਿੱਥੋਂ ਦੀ ਬੋਲੀ ਪੋਠੋਹਾਰੀ ਮੰਨੀ ਜਾਂਦੀ ਹੈ, ਇਸ ਲਈ ਆਮ ਧਾਰਨਾ ਬਣੀ ਹੋਈ ਹੈ ਕਿ 'ਸੈਫੁਲ-ਮਲੂਕ' ਪੋਠੋਹਾਰੀ ਉਪਭਾਸ਼ਾ ਦੀ 'ਮਹਾਨ ਰਚਨਾ' ਹੈ। ਭਾਵੇਂ ਕਵੀ ਖ਼ੁਦ ਆਪਣੀ ਭਾਸ਼ਾ ਨੂੰ ਪੰਜਾਬੀ ਜਾਂ ਪੋਠੋਹਾਰੀ ਕਹਿਣ ਦੀ ਬਜਾਇ 'ਹਿੰਦੀ' ਕਹਿੰਦਾ ਹੈ :

ਮੁਲਕਾਂ ਥੀਂ ਮੰਗਵਾ ਕਿਤਾਬਾਂ ਬਾਤ ਤਮਾਮੀ ਜੋੜੀ ।
ਚੋਹਾਂ ਕਿਤਾਬਾਂ ਦੀ ਤੱਕ ਸ਼ਾਹਦੀ, ਹਿਕ ਹਿੰਦੀ ਕਰ ਜੋੜੀ ।

ਹਿੰਦੁਸਤਾਨ ਦੀਆਂ ਸਾਰੀਆਂ ਭਾਸ਼ਾਵਾਂ ਨੂੰ 'ਹਿੰਦੀ' ਜਾਂ 'ਹਿੰਦਵੀ' ਕਹਿਣ ਦੀ ਪਿਰਤ ਵਿਦੇਸ਼ੀ ਮੁਸਲਮਾਨ ਹੁਕਮਰਾਨਾਂ ਨੇ ਪਾਈ ਸੀ, ਅਤੇ ਦੇਸੀ ਮੁਸਲਮਾਨ ਵੀ, ਵਧੇਰੇ ਹਾਲਤਾਂ ਵਿਚ, ਆਪਣੀਆਂ ਭਾਸ਼ਾਵਾਂ ਦਾ ਸਹੀ ਨਾਮ ਦੇਣ ਦੀ ਥਾਂ ਇਨ੍ਹਾਂ ਨੂੰ ਇਕੋ ਸਾਂਝਾ ਨਾਮ 'ਹਿੰਦੀ' ਜਾਂ 'ਹਿੰਦਵੀ' ਦੇਣਾ ਹੀ ਉਚਿਤ ਸਮਝਦੇ ਸਨ। ਇਹ ਕਿੱਸਾ ਅੰਗਰੇਜ਼ੀ ਰਾਜ ਦੇ ਅਰੰਭਿਕ ਸਮੇਂ ਵਿਚ ਲਿਖਿਆ ਗਿਆ। ਉਦੋਂ ਤਕ ਪੰਜਾਬ ਦੀ ਭਾਸ਼ਾ ਦਾ ਨਾਮ 'ਪੰਜਾਬੀ' ਪ੍ਰਮਾਣਿਤ ਹੋ ਚੁਕਾ ਸੀ। ਕਈਆਂ ਅੰਗਰੇਜ਼ ਵਿਦਵਾਨਾਂ ਦੇ ਪੰਜਾਬੀ ਵਿਆਕਰਨ ਛਪ ਚੁਕੇ ਸਨ, ਲੁਧਿਆਣਾ ਮਿਸ਼ਨ ਦੀ ਪੰਜਾਬੀ ਡਿਕਸ਼ਨਰੀ ਵੀ ਛਪ ਚੁਕੀ ਸੀ। ਸਕੂਲਾਂ ਦੀਆਂ ਪਾਠ-ਪੁਸਤਕਾਂ ਵੀ ਪੰਜਾਬੀ ਵਿਚ ਛਪ ਚੁਕੀਆਂ ਸਨ, ਜਿਸ ਤੋਂ ਸਿੱਧ ਹੁੰਦਾ ਹੈ ਕਿ ਅੰਗਰੇਜ਼ਾਂ ਦੁਆਰਾ ਖੋਲ੍ਹੇ ਗਏ ਸਕੂਲਾਂ ਵਿਚ ਪੰਜਾਬੀ ਵੀ, ਕਿਸੇ-ਨਾ-ਕਿਸੇ ਰੂਪ ਵਿਚ, ਪੜ੍ਹਾਈ ਜਾਣ ਲੱਗ ਪਈ ਸੀ। ਪਰ ਮੀਆਂ ਮੁਹੰਮਦ ਬਖ਼ਸ਼ ਆਪਣੇ ਪੰਜਾਬੀ ਵਿਚ ਰਚੇ ਕਿੱਸੇ ਨੂੰ ਹਿੰਦੀ ਦੀ ਰਚਨਾ ਹੀ ਦੱਸਦਾ ਹੈ। ਖ਼ੈਰ, ਇਹ ਭਾਸ਼ਾਈ ਭੁਲੇਖਾ ਨਹੀਂ, ਕਵੀ ਦੀ ਭਾਸ਼ਾ ਸੰਬੰਧੀ ਮਾਨਤਾ ਦਾ ਇਕਵਾਸਾਪਣ ਹੈ। ਹਾਂ, ਭਾਸ਼ਾਈ ਭੁਲੇਖਾ ਉਨ੍ਹਾਂ ਵਿਦਵਾਨਾਂ ਨੂੰ ਹੈ ਜਿਹੜੇ 'ਸੈਫ਼ੁਲ-ਮਲੂਕ' ਨੂੰ ਪੋਠੋਹਾਰੀ ਉਪਭਾਸ਼ਾ ਦੀ ਰਚਨਾ ਮੰਨਦੇ ਹਨ, ਸਿਰਫ਼ ਇਸ ਲਈ ਕਿ ਕਵੀ ਪੋਠੋਹਾਰੀ ਬੋਲਣ ਵਾਲੇ ਇਲਾਕੇ ਦਾ ਵਸਨੀਕ ਸੀ। ਭਾਸ਼ਾਈ ਪੱਖ ਤੋਂ 'ਸੈਫ਼ੁਲ-ਮਲੂਕ' ਬਾਰੇ ਸਭ ਤੋਂ ਜ਼ਰੂਰੀ ਜਾਣਕਾਰੀ ਇਹ ਹੈ ਕਿ ਇਸ ਕਿੱਸੇ ਦੀ ਭਾਸ਼ਾ ਪੋਠੋਹਾਰੀ ਨਹੀਂ, ਕੇਂਦਰੀ ਪੰਜਾਬੀ ਹੈ, ਜਿਸ ਵਿਚ ਪੋਠੋਹਾਰੀ ਦਾ ਚੋਖਾ ਰਲਾ ਹੈ।

ਉਂਜ ਤਾਂ ਸਰਸਰੀ ਨਜ਼ਰ ਨਾਲ ਵੇਖਿਆਂ ਹੀ ਸਪਸ਼ਟ ਹੋ ਜਾਂਦਾ ਹੈ ਕਿ ਇਹ ਭਾਸ਼ਾ ਪੋਠੋਹਾਰੀ ਨਹੀਂ, ਪਰ ਕਿਉਂਕਿ ਵਿਦਵਾਨਾਂ ਦਾ ਵਿਚਾਰ ਬਣਿਆ ਹੋਇਆ ਹੈ ਕਿ 'ਸੈਫ਼ੁਲ-ਮਲੂਕ' ਪੋਠੋਹਾਰੀ ਉਪਭਾਸ਼ਾ ਵਿਚ ਹੈ, ਇਸ ਲਈ ਕੁਝ ਪ੍ਰਮਾਣ ਦੇਣ ਦੀ ਲੋੜ ਹੈ ਕਿ ਇਹ ਵਿਚਾਰ ਗ਼ਲਤ ਹੈ।

(ੳ) ਪੋਠੋਹਾਰੀ ਤੇ ਮੁਲਤਾਨੀ ਵਿਚ ਸੰਬੰਧਕ 'ਨੇ' ਦੀ ਵਰਤੋਂ ਨਹੀਂ ਹੁੰਦੀ। ਪਰ ਇਸ ਕਿੱਸੇ ਵਿਚ 'ਨੇ' ਕਈ ਥਾਈਂ ਆਇਆ ਹੈ। ਇਕੋ ਪੰਨੇ 187 ਉੱਤੇ ਇਹ ਸੰਬੰਧਕ ਦੋ ਵਾਰੀ ਵਰਤਿਆ ਗਿਆ ਹੈ :

ਸ਼ਹਿਜ਼ਾਦੇ ਨੇ ਹਿੰਮਤ ਕਰਕੇ ਡਾਲਾਂ ਨੂੰ ਜਾ ਫੜਿਆ।

ਕੋਹ ਕਾਫ਼ਾਂ ਤੋਂ ਲਹਿ ਕੇ ਉਸ ਨੇ, ਆਣ ਨਦੀ ਮੂੰਹ ਲਾਇਆ।

(ਅ) ਸ਼ੁੱਧ ਪੋਠੋਹਾਰੀ ਬੋਲਣ ਵਾਲਾ 'ਕਰਕੇ' ਨਹੀਂ ਕਹੇਗਾ, 'ਕਰੀਕੇ' ਬੋਲੇਗਾ। ਉਹ 'ਡਾਲ' ਦਾ ਬਹੁਵਚਨ 'ਡਾਲਾਂ' ਨਹੀਂ 'ਡਾਲੀਂ' ਵਰਤੇਗਾ। ਉਹ ਸੰਬੰਧਕ 'ਨੂੰ' ਦੀ ਥਾਂ ਵੀ 'ਕੀ' ਜਾਂ 'ਗੀਂ' ਦੀ ਵਰਤੋਂ ਕਰੇਗਾ।

(ੲ) ਠੇਠ ਪੋਠੋਹਾਰੀ ਵਿਚ 'ਦਾ, ਦੇ, ਦੀ' ਦੀ ਥਾਂ 'ਨਾ, ਨੇ, ਨੀ' ਆਦਿ ਸੰਬੰਧਕ ਵਰਤੇ ਜਾਂਦੇ ਹਨ। ਪਰ ਇਸ ਕਿੱਸੇ ਵਿਚ 'ਦਾ, ਦੇ, ਦੀ' ਹੀ ਵਰਤਦਾ ਹੈ, 'ਨਾ, ਨੇ, ਨੀ' ਕਿਤੇ ਨਜ਼ਰ ਨਹੀਂ ਪਿਆ।

(ਸ) ਪੋਠੋਹਾਰੀ ਦੇ ਵਰਤਮਾਨ ਕ੍ਰਿਦੰਤ '-ਨਾ, -ਨੇ, -ਨੀ' ਆਦਿ ਬਣਦੇ ਹਨ-ਲਿਖਨਾ (ਲਿਖਦਾ), ਕਰਨੀ(ਕਰਦੀ), ਆਖਨੇ(ਆਖਦੇ) ਆਦਿ। ਪਰ ਇਸ ਕਿੱਸੇ ਵਿਚ ਕੇਂਦਰੀ ਪੰਜਾਬੀ ਵਾਲੇ ਰੂਪ-ਲਿਖਦਾ, ਕਰਦੀ, ਆਖਦੇ ਆਦਿ ਹੀ ਵਰਤੇ ਮਿਲਦੇ ਹਨ, ਠੇਠ ਪੋਠੋਹਾਰੀ ਰੂਪ ਕਿਤੇ ਨਹੀਂ ਦਿਸਦੇ।

(ਹ) ਪੜਨਾਂਵਾਂ ਦੇ ਠੇਠ ਪੋਠੋਹਾਰੀ ਰੂਪ 'ਹਿਸ' (ਇਸ), ਹੁਸ (ਉਸ) ਇਸ ਕਿੱਸੇ ਵਿਚ ਨਜ਼ਰ ਨਹੀਂ ਆਉਂਦੇ। ਇਨ੍ਹਾਂ ਦੀ ਥਾਂ ਕੇਂਦਰੀ ਪੰਜਾਬੀ ਵਾਲੇ ਪੜਨਾਂਵੀ ਰੂਪ 'ਇਸ', 'ਉਸ' ਹੀ ਵਰਤੇ ਗਏ ਹਨ। ਹੁਸਾਂਹ (ਉਸ ਨੂੰ), 'ਹੁਨਾਂਹ' (ਉਨ੍ਹਾਂ ਨੂੰ) ਜੋ ਪੋਠੋਹਾਰੀ ਦੇ ਪਛਾਣ-ਚਿੰਨ੍ਹ ਹਨ, ਉਹ ਵੀ ਸੈਫ਼ੁਲ-ਮਲੂਕ ਵਿਚ ਨਹੀਂ ਦਿਸਦੇ, ਜਦੋਂ ਕਿ 'ਉਸ ਨੂੰ', 'ਉਨ੍ਹਾਂ ਨੂੰ' ਆਮ ਵਰਤੇ ਗਏ ਹਨ।

(ਕ) ਪੋਠੋਹਾਰੀ ਵਿਚ ਸੰਜੁਗਤ ਕਿਰਿਆਵਾਂ ਦੇ ਪਹਿਲੇ ਅੰਸ਼ ਦੇ ਪਿੱਛੇ-ਈ (ਬਿਹਾਰੀ) ਲਗਦਾ ਹੈ, ਜਿਵੇਂ 'ਕਰੀ ਜਾਵੇਂ' (ਕਰ ਜਾਈਂ), ਰਖੀਂ ਛੋੜ (ਰਖ ਛੱਡ) ਆਦਿ ਵਿਚ। ਅਜਿਹੇ ਕਿਰਿਆ ਰੂਪ ਸੈਫ਼ੁਲ-ਮਲੂਕ ਵਿਚ ਕਿਤੇ ਟਾਂਵੇ-ਟਾਂਵੇ ਮਿਲਦੇ ਹਨ। ਆਮ ਤੌਰ ਤੇ ਕੇਂਦਰੀ ਪੰਜਾਬੀ ਵਾਲੇ ਕਿਰਿਆ-ਰੂਪ ਹੀ ਵਰਤੇ ਹਨ।

(ਖ) ਪੋਠੋਹਾਰੀ ਤੇ ਮੁਲਤਾਨੀ ਵਿਚ ਪੜਨਾਂਵੀ ਰੂਪ 'ਅਸੀਂ', 'ਤੁਸੀਂ' ਨਹੀਂ ਵਰਤੇ ਜਾਂਦੇ, ਇਨ੍ਹਾਂ ਦੀ ਥਾਂ 'ਅੱਸਾਂ, ਤੁੱਸਾਂ' ਹੀ ਬੋਲੇ ਜਾਂਦੇ ਹਨ। ਪਰ ਸੈਫ਼ੁਲ-ਮਲੂਕ ਵਿਚ 'ਅਸੀਂ, ਤੁਸੀਂ' ਵੀ ਵਰਤੇ ਮਿਲਦੇ ਹਨ :

ਅਸੀਂ ਤਰਾਵੇ ਬਣੀਆਂ ਭੈਣਾਂ, ਸਕੀਆਂ ਮਾਂ ਪਿਉ ਜਾਈਆਂ। (ਪੰਨਾ 236)

(ਗ) ਪੋਠੋਹਾਰੀ ਵਿਚ ਅਪਾਦਾਨ ਕਾਰਕ ਦਾ ਪਿਛੇਤਰ-'ਊਂ' ਹੈ, ਜਿਵੇਂ 'ਇੱਥੂੰ, ਕਿੱਥੂੰ, ਘਰੂੰ,' ਆਦਿ ਵਿਚ। ਪਰ ਇਸ ਕਿੱਸੇ ਵਿਚ ਕੇਂਦਰੀ ਪੰਜਾਬੀ ਦੇ-'ਓਂ' ਪਿਛੇਤਰ ਵਾਲੇ ਰੂਪ ਹੀ ਮਿਲਦੇ ਹਨ :

.........ਹੱਦੋਂ ਬਹੁਤ ਜ਼ਿਆਦਾ।
.........ਚੇਤਾ ਮਨੋਂ ਭੁਲਾਵੇ।
ਓੜਕ ਨਫ਼ਾ ਹੋਵੇਗਾ ਕਿੱਥੋਂ.... ।
.........ਵਿਛੜੀ ਸੰਗ ਕਤਾਰੋਂ।
......ਤਰੁੱਟੀ ਕੂੰਜ ਉਸ ਡਾਰੋਂ।

ਇਹ ਸਾਰੀਆਂ ਟੂਕਾਂ ਪੰਨਾ 342 ਤੋਂ ਲਈਆਂ ਗਈਆਂ ਹਨ। ਇਨ੍ਹਾਂ ਵਿਚ ਆਏ ਸ਼ਬਦ 'ਹੱਦੋਂ, ਮਨੋਂ, ਕਿੱਥੋਂ; ਕਤਾਰੋਂ, ਡਾਰੋਂ' ਕੇਂਦਰੀ ਪੰਜਾਬੀ ਦੇ ਰੂਪ ਹਨ, ਪੋਠੋਹਾਰੀ ਦੇ ਨਹੀਂ।

ਇਥੇ ਆਈ ਭਵਿਖਤ ਦੀ ਕਿਰਿਆ 'ਹੋਵੇਗਾ' ਵੀ ਠੇਠ ਕੇਂਦਰੀ ਪੰਜਾਬੀ ਹੈ। ਪੋਠੋਹਾਰੀ ਰੂਪ 'ਹੋਸੀ' ਹੈ। ਭਵਿਖਤ ਦੀ ਕਿਰਿਆ ਦਾ -ਗ- ਵਾਲਾ ਰੂਪ ਪੋਠੋਹਾਰੀ ਵਿਚ ਕਿਤੇ ਨਹੀਂ ਬੋਲਿਆ ਜਾਂਦਾ।

ਗੱਲ ਕੀ ਸੈਫ਼ੁਲ-ਮਲੂਕ ਦੀ ਭਾਸ਼ਾ ਹਰ ਪੱਖ ਤੋਂ ਕੇਂਦਰੀ ਪੰਜਾਬੀ ਹੈ। ਇਸ ਦੀ ਸ਼ਬਦਾਵਲੀ ਤੇ ਸ਼ਬਦ-ਰੂਪ, ਇਸ ਦਾ ਵਿਆਕਰਨ, ਇਸ ਦਾ ਆਮ ਮੁਹਾਵਰਾ, ਸਭ ਕੁਝ ਕੇਂਦਰੀ ਪੰਜਾਬੀ ਵਾਲਾ ਹੈ। ਇਸ ਨੂੰ ਪੋਠੋਹਾਰੀ ਸਮਝਣਾ ਇਕ ਭਾਸ਼ਾਈ ਭੁੱਲ ਹੈ।

ਪਰ, ਜਿਵੇਂ ਉੱਤੇ ਦੱਸਿਆ ਗਿਆ ਹੈ, ਇਸ ਭਾਸ਼ਾ ਵਿਚ ਪੋਠੋਹਾਰੀ ਦੇ ਅੰਸ਼ ਜ਼ਰੂਰ ਮਿਲਦੇ ਹਨ। ਕਿਤੇ-ਕਿਤੇ ਠੇਠ ਪੋਠੋਹਾਰੀ ਸ਼ਬਦ ਮਿਲਦੇ ਹਨ, ਜੋ ਕੇਂਦਰੀ ਪੰਜਾਬੀ ਲਈ ਓਪਰੇ ਹਨ। ਪੋਠੋਹਾਰੀ ਵਿਆਕਰਨ ਦੇ ਵੀ ਚੋਖੇ ਉਦਾਹਰਨ ਮਿਲਦੇ ਹਨ। ਨੀਝ ਨਾਲ ਵੇਖਿਆ ਪੋਠੋਹਾਰੀ ਮੁਹਾਵਰਾ ਵੀ ਸਪਸ਼ਟ ਨਜ਼ਰ ਆਉਂਦਾ ਹੈ। ਕੁਝ ਉਦਾਹਰਨ ਵੇਖੇ ਜਾਣ :

ਸਜਨਾਂ ਤੇ ਖੁਸ਼ ਮੁਸ਼ਕਾਂ ਡੁਲ੍ਹੀਆਂ, ਦੁਸ਼ਮਨ ਸਿਰ ਸੁਹਾਗੇ। (ਪੰਨਾ 49)

'ਸਿਰ ਸੁਹਾਗਾ' ਨਿਰੋਲ ਪੋਠੋਹਾਰੀ ਮੁਹਾਵਰਾ ਹੈ। 'ਸੁਹਾਗਾ' ਪੋਠੋਹਾਰੀ ਵਿਚ ਸੁਆਹ ਨੂੰ ਕਹਿੰਦੇ ਹਨ, ਤੇ ਬੋਲ-ਚਾਲ ਵਿਚ 'ਸਿਰ ਸੁਹਾਗਾ' ਜਾਂ 'ਸਿਰੇਂ ਸੁਹਾਗਾ' ਆਮ ਵਰਤਿਆ ਜਾਣ ਵਾਲਾ ਮੁਹਾਵਰਾ ਹੈ।

ਇਹ ਤੱਕ ਅਸੀਂ ਲਿਆਏ ਬੁਗਚਾ, ਆਣ ਕੀਤੋਨੇ ਹਾਜ਼ਰ। (ਪੰਨਾ 122)

'ਕੀਤੋਨੇ ਹਾਜ਼ਰ' ਪੋਠੋਹਾਰੀ ਮੁਹਾਵਰੇ ਵਿਚ ਵਰਤੀ ਜਾਣ ਵਾਲੀ ਭਾਸ਼ਾਈ ਬਣਤਰ ਹੈ, ਕੇਂਦਰੀ ਪੰਜਾਬੀ ਵਿਚ ਅਜਿਹੇ ਕਿਰਿਆ-ਰੂਪ ਨਹੀਂ ਵਰਤੇ ਜਾਂਦੇ।

'ਉਤੇ ਵਲ' (ਉਸ ਪਾਸੇ), 'ਚੋੜ ਹੋਈ ਤਦ ਤਰੱਟੀ' (ਸਤਿਆ ਨਾਸ ਹੋ ਗਿਆ), 'ਚਾ ਬਣਾਵਣ' (ਬਣਾ ਦਿੰਦੇ ਹਨ) ਵੀ ਪੋਠੋਹਾਰੀ ਮੁਹਾਵਰੇ ਦੇ ਉਦਾਹਰਨ ਹਨ।

ਇਥਾਈਂ (ਇਥੇ ਹੀ), ਹਿੱਕ (ਇਕ), ਪੌਦੀ (ਪੈਂਦੀ), ਵੈਂਦੀ (ਜਾਂਦੀ), ਤੋੜੇ (ਤਾਂ ਵੀ), ਸ਼ਾਲਾ (ਰੱਬ ਕਰੇ), 'ਅਸਾਡਾ' (ਸਾਡਾ), ਪੋਠੋਹਾਰੀ ਸ਼ਬਦਾਵਲੀ ਦੇ ਕੁਝ ਉਦਾਹਰਨ ਹਨ।

'ਬਾਦਸ਼ਾਹੇ ਦੀ ਬੇਟੀ', 'ਦਰਿਆਵੇ ਅੰਦਰ', 'ਕੰਠ ਦਿਲੇ ਦੇ ਲਾਈ' ਪੋਠੋਹਾਰੀ ਵਿਆਕਰਨ ਅਨੁਸਾਰ ਬਣੇ ਵਾਕਾਂਸ਼ ਹਨ। 'ਹੋਸੀ', 'ਜਾਸਣ', 'ਨਿਵਾਸਣ', 'ਲਾਸੀ' ਖ਼ਾਸ ਪੋਠੋਹਾਰੀ ਕਿਰਿਆ-ਰੂਪ ਹਨ। 'ਦਿਤੋਨੇ' (ਉਨ੍ਹਾਂ ਨੇ ਦਿੱਤਾ), 'ਹੋਇਓ ਸੁ' (ਉਹ ਹੋਇਆ); 'ਕੀਤੋਈ' (ਤੂੰ ਕੀਤਾ)ਵਿਚ ਪੜਨਾਂਵੀ ਪਿਛੇਤਰਾਂ ਦੀ ਵਰਤੋਂ ਕੀਤੀ ਗਈ ਹੈ, ਜੋ ਪੋਠੋਹਾਰੀ ਤੇ ਮੁਲਤਾਨੀ ਦੀ ਵਿਸ਼ੇਸ਼ਤਾ ਹੈ।

ਮੁਹੰਮਦ ਬਖਸ਼ ਨੇ ਬਹਿਰ ਤੇ ਕਾਫ਼ੀਏ ਦੀਆਂ ਬੰਦਸ਼ਾਂ ਨਿਭਾਉਣ ਲਈ ਸ਼ਬਦਾਂ ਨੂੰ ਤੋੜ-ਮਰੋੜ ਕੇ ਵਰਤਣ ਵਾਲੀ ਵਿਧੀ ਬਹੁਤ ਹੀ ਘੱਟ ਅਪਣਾਈ ਹੈ। ਆਮ ਤੌਰ ਤੇ ਉਹ ਲਫ਼ਜ਼ਾਂ ਨੂੰ ਆਪਣੇ ਅਸਲ ਰੂਪ ਵਿਚ ਵਰਤ ਕੇ ਹੀ ਸੋਹਣੀ ਕਾਵਿ-ਪੰਕਤੀ ਸਿਰਜ ਲੈਂਦਾ ਹੈ। ਉਹ ਭਾਸ਼ਾ ਦਾ ਉਸਤਾਦ ਹੈ ਤੇ ਇਸ ਦੀ ਸੁਚੱਜੀ ਤੇ ਸਹੀ ਵਰਤੋਂ ਕਰਦਾ ਹੈ। ਵਿਆਕਰਨ ਦੀ

ਉਲੰਘਣਾ ਦੇ ਅਤੇ ਸ਼ਬਦਾਂ ਦਾ ਮੁਹਾਂਦਰਾ ਵਿਗਾੜਨ ਦੇ ਕੁਝ ਟਾਂਵੇ-ਟਾਂਵੇਂ ਨਮੂਨੇ ਜ਼ਰੂਰ ਮਿਲਦੇ ਹਨ। ਕਵੀ ਦਾ ਸ਼ਬਦ-ਭੰਡਾਰ ਵਿਸ਼ਾਲ ਹੈ, ਜੀਵਨ ਦੇ ਹਰ ਪੱਖ ਸੰਬੰਧੀ ਵੰਨ-ਸੁਵੰਨੇ ਸ਼ਬਦ ਵਰਤੇ ਹਨ।

ਭਾਸ਼ਾ ਦਾ ਪਿੰਡਾ ਪੰਜਾਬੀ ਨੁਹਾਰ ਵਾਲਾ ਹੈ। ਆਮ ਤੌਰ ਤੇ ਠੇਠ ਤੇ ਸਰਲ ਪੰਜਾਬੀ ਲਿਖੀ ਹੈ। ਪਰ ਕਿਤੇ ਅਰਬੀ-ਫ਼ਾਰਸੀ ਮੂਲ ਦੇ ਬੜੇ ਭਾਰੇ-ਭਾਰੇ ਸ਼ਬਦ ਵਰਤੇ ਹਨ :

ਜੈਸੀ ਖ਼ਾਕ ਉਨ੍ਹਾਂ ਦੇ ਦਰਦੀ ਘਿਨ ਤਯੱਮੁਮ ਕਰਦਾ।
ਤਾਂਹੀ ਦਸਤ ਮੁਬਾਰਿਕ ਉਸ ਦਾ ਸ਼ਾਫ਼ੀ ਹਰ ਜ਼ਰੱਰ ਦਾ। (ਪੰਨਾ 49)

'ਕੁਰਾਨ ਸ਼ਰੀਫ਼' ਦੀਆਂ ਆਇਤਾਂ ਦੀ ਖੁਲ੍ਹੀ ਵਰਤੋਂ ਕੀਤੀ ਹੈ। ਪੰਜਾਬੀ ਦੀਆਂ ਕਾਵਿ-ਪੰਕਤੀਆਂ ਵਿਚ ਅਰਬੀ ਦੇ ਵਾਕ ਤੇ ਵਾਕਾਂਸ਼ ਥਾਂ-ਥਾਂ ਪਰੋਏ ਹੋਏ ਹਨ। ਨਵੀਂ ਪੀੜ੍ਹੀ ਦੇ ਪੰਜਾਬੀ ਪਾਠਕਾਂ ਨੂੰ ਸੈਫ਼ੁਲ-ਮਲੂਕ ਦੀ ਭਾਸ਼ਾ, ਪੰਜਾਬੀ ਹੁੰਦੀ ਹੋਈ ਵੀ, ਬੇਗਾਨੀ ਬੋਲੀ ਜਾਪਦੀ ਹੈ। ਮੁਹੰਮਦ-ਬਖ਼ਸ਼ ਦੀ ਭਾਸ਼ਾ ਦਾ ਨਮੂਨਾ ਵੇਖਿਆ ਜਾਵੇ।

ਇਸ਼ਕ ਲੱਗਾ ਤਾਂ ਸ਼ਰਮ ਕਵੇਹਾ, ਓਹ ਆਤਿਸ਼ ਇਹ ਪੂਲਾ।
ਨਾਇਕ ਹੋ ਨਾਲਾਇਕ ਬਹਿੰਦੇ, ਸੁਣ ਭਾਈ ਮਕਬੂਲਾ।
ਦੇਂਦੇ ਝਿੜਕ ਜਵਾਬ ਪਿਆਰੇ, ਫੇਰ ਨਾ ਆਵੀਂ ਇੱਥੇ।
ਜੇ ਆਵੇਂ ਤਾਂ ਕਤਲ ਕਰਾਂਗੇ, ਅਸੀਂ ਕਿੱਥੇ, ਤੂੰ ਕਿੱਥੇ।
ਜਾਹ ਮੀਆਂ ਨਿਹੁੰ ਲਾ ਉਸ ਜਾਈ, ਕਦਰ ਹੋਵੀ ਕੁਝ ਜਿੱਥੇ।
ਜੇ ਲੱਖ ਦੇਣ ਇਲਾਜ ਪੁਛੀਂਦੇ, ਆਸ਼ਿਕ ਹਿੱਕ ਨਾ ਮਿੱਥੇ।
"ਮੂਤੂ ਕਬਲ ਅੰਤਾ ਮੂਤੂ" ਵਾਲਾ, ਹਰਫ਼ ਜਿਸ ਪੜ੍ਹਿਆ।
ਇਸ ਮੈਦਾਨਿ ਮੁਹੰਮਦ ਬਖ਼ਸ਼ਾ, ਸਿਰ ਦਿੱਤਾ ਪਰ ਖੜ੍ਹਿਆ। (ਪੰਨਾ 82)

### 6. ਭਗਵਾਨ ਸਿੰਘ

ਭਗਵਾਨ ਸਿੰਘ ਦੀ ਹੀਰ ਦਾ ਵੀ, ਭਾਸ਼ਾਈ ਅਧਿਐਨ ਦੇ ਪੱਖ ਤੋਂ ਨਿਵੇਕਲਾ ਸਥਾਨ ਹੈ। ਭਗਵਾਨ ਸਿੰਘ ਤੋਂ ਪਹਿਲਾਂ ਹੀਰ ਦੀ ਕਥਾ ਉੱਤੇ ਬੜੇ ਕਵੀ ਤਬ੍ਹਾ-ਅਜ਼ਮਾਈ ਕਰ ਚੁਕੇ ਸਨ। ਮਾਲਵਾ ਖੇਤਰ ਵਿਚੋਂ ਭਗਵਾਨ ਸਿੰਘ ਪਹਿਲਾ ਕਵੀ ਹੈ ਜਿਸ ਨੇ ਹੀਰ ਦੀ ਕਹਾਣੀ ਆਪਣੀ ਭਾਸ਼ਾ ਵਿਚ ਕਾਵਿ-ਬੱਧ ਕੀਤੀ। ਇਸ ਤੋਂ ਪਹਿਲੇ ਕਵੀ ਰਾਵੀ ਤੇ ਝਨਾਂ ਦੇ ਕੰਢਿਆਂ ਲਾਗੇ ਰਹਿਣ ਵਾਲੇ ਹੀ ਸਨ, ਮੁੱਖ ਰੂਪ ਵਿਚ ਬਾਰੀ-ਦੁਆਬ ਤੇ ਰਚਨਾ-ਦੁਆਬ ਦੇ ਵਸਨੀਕ। ਭਗਵਾਨ ਸਿੰਘ ਨੇ ਕਿੱਸਾ-ਕਾਵਿ ਵਿਚੋਂ ਬੈਂਤ ਦੇ ਦਵੱਈਏ ਦੇ ਰਾਜ ਨੂੰ ਖ਼ਤਮ ਕਰਕੇ ਆਪਣਾ ਕਿੱਸਾ ਕਬਿੱਤਾਂ ਵਿਚ ਲਿਖਿਆ। ਕਬਿੱਤ ਤੇ ਕੋਰੜਾ ਮਾਲਵੇ ਦੇ ਬੜੇ ਹਰਮਨ ਪਿਆਰੇ ਛੰਦ ਰਹੇ ਹਨ। ਮਾਲਵੇ ਦੇ ਕਵੀਸ਼ਰ ਇਨ੍ਹਾਂ ਦਿਨਾਂ ਤਕ ਕੋਰੜੇ ਜਾਂ ਕਬਿੱਤ ਵਿਚ ਕਵੀਸ਼ਰੀ ਕਰਦੇ ਰਹੇ ਹਨ।

ਉਨ੍ਹੀਵੀਂ ਸਦੀ ਵਿਚ ਮੁਸਲਮਾਨਾਂ ਤੋਂ ਇਲਾਵਾ ਕਈਆਂ ਸਿੱਖ ਤੇ ਹਿੰਦੂ ਕਵੀਆਂ ਨੇ ਵੀ ਹੀਰ ਦੇ ਕਿੱਸੇ ਲਿਖੇ, ਪਰ ਇਨ੍ਹਾਂ ਵ੍ਹਿਚੋਂ ਮਾਨਤਾ ਸਿਰਫ਼ ਭਗਵਾਨ ਸਿੰਘ ਨੂੰ ਹੀ ਮਿਲੀ ਹੈ। ਦਮੋਦਰ ਤੋਂ ਪਿਛੋਂ ਭਗਵਾਨ ਸਿੰਘ ਇਕੱਲਾ ਗ਼ੈਰ-ਮੁਸਲਿਮ ਕਵੀ ਹੈ ਜਿਸ ਦਾ 'ਕਿੱਸਾ ਹੀਰ' ਕਿਸੇ ਗਿਣਤੀ ਵਿਚ ਆਉਂਦਾ ਹੈ।

ਭਗਵਾਨ ਸਿੰਘ ਦੀ ਹੀਰ ਬਾਰੇ ਇਹ ਸਧਾਰਨ ਜਾਣਕਾਰੀ ਦੇਣ ਪਿੱਛੋਂ ਹੁਣ ਅਸੀਂ ਇਸ ਦੀ ਭਾਸ਼ਾ ਬਾਰੇ ਵਿਚਾਰ ਕਰਾਂਗੇ। ਆਮ ਧਾਰਨਾ ਬਣੀ ਹੋਈ ਹੈ ਕਿ ਭਗਵਾਨ ਦੀ ਹੀਰ ਮਲਵਈ ਉਪਭਾਸ਼ਾ ਵਿਚ ਹੈ। ਪਰ ਜੇ ਇਸ ਕਿੱਸੇ ਨੂੰ ਜ਼ਰਾ ਨੀਝ ਨਾਲ ਪੜ੍ਹਿਆ ਜਾਵੇ ਤਾਂ ਸਪਸ਼ਟ ਹੋ ਜਾਂਦਾ ਹੈ ਕਿ ਇਸ ਰਚਨਾ ਦੀ ਭਾਸ਼ਾ ਕੇਂਦਰੀ ਪੰਜਾਬੀ ਹੈ, ਜਿਸ ਉੱਤੇ ਮਲਵਈ ਦਾ ਕਾਫ਼ੀ ਪ੍ਰਭਾਵ ਹੈ। ਪਰ ਇਹ ਮੂਲ ਰੂਪ ਵਿਚ ਮਲਵਈ ਨਹੀਂ। ਉਦਾਹਰਨ ਵੇਖਿਆ ਜਾਵੇ :

ਪੋਹ ਪੈਂਦੇ ਪਾਲੇ ਨੂੰ ਹਟਾਵੇ ਤੇਰੇ ਬਾਝ ਕੌਣ,
ਰਾਤਾਂ ਹੋਣ ਲੰਮੀਆਂ ਨਾ ਜਾਨ ਸਾਥੋਂ ਜਾਲੀਆਂ।
ਸੇਜਬੰਦ ਤੋੜ ਅੱਗ ਲਾਉਂਦੀ ਸਰ੍ਹਾਣਿਆਂ ਨੂੰ,
ਦੂਰ ਕੀਤੇ ਲੇਫ਼ ਸਣੇ ਪਲੰਘ ਤੇ ਨਿਹਾਲੀਆਂ।
ਮਿੱਠੀਆਂ ਖਜੂਰਾਂ ਮੇਵੇ ਪੱਕ ਕੇ ਤਿਆਰ ਹੋਏ,
ਵਾਸਤੇ ਤੁਸਾਡੇ ਅਸਾਂ ਮਸਾਂ ਮਸਾਂ ਪਾਲੀਆਂ।
ਸੋਈਆਣ ਖਾਣ ਭਗਵਾਨ ਸਿੰਘ ਮੇਵਿਆਂ ਨੂੰ,
ਜਿਨ੍ਹਾਂ ਦੀਆਂ ਜੱਗ ਵਿਚੋਂ ਕਿਸਮਤਾਂ ਨਿਰਾਲੀਆਂ।

ਇਸ ਕਬਿੱਤ ਦੀ ਭਾਸ਼ਾ ਦਾ ਕੋਈ ਅੰਸ਼ ਅਜਿਹਾ ਨਹੀਂ ਜਿਸ ਦੇ ਆਧਾਰ ਤੇ ਇਸ ਨੂੰ ਮਲਵਈ ਮੰਨਿਆ ਜਾਵੇ। ਸਗੋਂ ਦੋ ਤਿੰਨ ਸ਼ਬਦ ਅਜਿਹੇ ਹਨ ਜੋ ਠੇਠ ਮਾਝੀ ਦੇ ਹਨ, ਮਲਵਈ ਵਿਚ ਨਹੀਂ ਵਰਤੇ ਜਾਂਦੇ। ਮਲਵਈ ਵਿਚ ਸਿਰਫ਼ 'ਅਸੀਂ' ਬੋਲਿਆ ਜਾਂਦਾ ਹੈ, 'ਅਸਾਂ' ਨਹੀਂ ਵਰਤਿਆ ਜਾਂਦਾ। ਪਰ ਭਗਵਾਨ ਸਿੰਘ 'ਅਸਾਂ' ਲਿਖਦਾ ਹੈ, ਜੋ ਮਾਝੀ ਰੂਪ ਹੈ। ਮਲਵਈ ਵਿਚ 'ਸਾਤੇ' ਕਿਹਾ ਜਾਂਦਾ ਹੈ, ਭਗਵਾਨ ਸਿੰਘ ਇਸ ਦੀ ਥਾਂ ਮਾਝੀ ਰੂਪ 'ਸਾਥੋਂ' ਵਰਤਦਾ ਹੈ। ਸੰਬੰਧਕ 'ਬਾਝ' ਵੀ ਮਾਝੀ ਦਾ ਹੈ, ਮਲਵਈ ਵਿਚ ਇਸ ਦੀ ਥਾਂ 'ਬਿਨਾ' ਬੋਲਿਆ ਜਾਂਦਾ ਹੈ। 'ਬਾਝੋਂ' ਤਾਂ ਮਲਵਈ ਦੇ ਕੁਝ ਖੇਤਰਾਂ ਵਿਚ ਬੋਲਿਆ ਜਾਂਦਾ ਹੈ, ਪਰ 'ਬਾਝ' ਮਾਝੀ ਰੂਪ ਹੈ। ਇਥੇ ਵਰਤਿਆ ਪੜਨਾਂਵ 'ਤੁਸਾਡੇ' ਲਹਿੰਦੀ ਦਾ ਹੈ, ਮਾਲਵੇ ਵਿਚ 'ਥੋਡੇ' ਜਾਂ 'ਥੁਆਡੇ' ਬੋਲਿਆ ਜਾਂਦਾ ਹੈ।

ਇੰਜ ਭਗਵਾਨ ਸਿੰਘ ਦੀ ਭਾਸ਼ਾ ਦੀ ਪੜਚੋਲ ਕੀਤਿਆਂ ਇਹ ਮਲਵਈ ਨਹੀਂ ਸਿੱਧ ਹੁੰਦੀ। ਇਸ ਲਈ ਮਲਵਈ ਸ਼ਬਦਾਵਲੀ ਕਿਤੇ-ਕਿਤੇ ਵਰਤੀ ਹੈ, ਪਰ ਉਹ ਲੱਭਣੀ ਪੈਂਦੀ ਹੈ। ਮਲਵਈ ਮੁਹਾਵਰਾ ਉੱਤੇ ਦਿੱਤੇ ਕਬਿੱਤ ਵਿਚ ਕਿਤੇ ਨਜ਼ਰ ਨਹੀਂ ਆਉਂਦਾ। ਵਿਆਕਰਨ ਦੇ ਪੱਖ ਤੋਂ ਮਾਝੀ, ਮਲਵਈ ਦਾ ਬਹੁਤਾ ਫ਼ਰਕ ਨਹੀਂ, ਤੇ ਇਥੇ ਮਲਵਈ ਵਾਲੀ ਕੋਈ ਵਿਆਕਰਨਿਕ ਵਿਸ਼ੇਸ਼ਤਾ ਸਪਸ਼ਟ ਨਹੀਂ ਹੁੰਦੀ।

ਭਗਵਾਨ ਸਿੰਘ ਦੀ ਭਾਸ਼ਾ ਵਿਚ ਮਲਵਈ ਦਾ ਇਕ ਉੱਘਾ ਲੱਛਣ ਵ/ ਦੀ ਥਾਂ/ਬ/ ਦੀ ਵਰਤੋਂ ਹੈ :

......ਸੈਹਤੀ ਨਾਲ ਬੋਲ ਕੇ ਵਿਗਾੜਿਆ ਬਿਹਾਰ ਨੀ।
ਬਡੇ ਰੰਗ ਵਿਚ ਹੈ ਮਲੰਗ ਭਗਵਾਨ ਸਿੰਘਾ.... ।

ਇਨ੍ਹਾਂ ਪੰਕਤੀਆਂ ਵਿਚ 'ਵਿਹਾਰ' ਦੀ ਥਾਂ 'ਬਿਹਾਰ' ਅਤੇ 'ਵੱਡੇ' ਦੀ ਬਜਾਇ 'ਬੱਡੇ' ਵਰਤਿਆ ਗਿਆ ਹੈ। ਇਹ ਮਲਵਈ ਦਾ ਲੱਛਣ ਹੈ। ਪਰ ਨਾਲ ਹੀ 'ਵਿਗਾੜਿਆ' ਦਾ

/ਵ/ ਕਾਇਮ ਰਖਿਆ ਹੈ। ਇਸ ਤੋਂ ਪ੍ਰਤੀਤ ਹੁੰਦਾ ਹੈ ਕਿ ਭਗਵਾਨ ਸਿੰਘ ਦੀ ਨਿਗਾਹ ਵਿਚ ਸਾਹਿਤਿਕ ਪੰਜਾਬੀ ਦਾ ਕੋਈ ਰੂਪ ਟਿਕਿਆ ਹੋਇਆ ਸੀ, ਅਤੇ ਉਹ ਆਪਣੀ ਮਾਤ-ਭਾਸ਼ਾ ਮਲਵਈ ਛੱਡ ਕੇ ਇਹ ਸਾਹਿਤਿਕ ਭਾਸ਼ਾ ਵਰਤਣ ਦਾ ਜਤਨ ਕਰਦਾ ਸੀ।

ਪੜਚੋਲ ਕੀਤਿਆਂ ਮਲਵਈ ਦੇ ਕੁਝ ਹੋਰ ਚਿੰਨ੍ਹ ਵੀ ਭਗਵਾਨ ਸਿੰਘ ਦੀ ਭਾਸ਼ਾ ਵਿਚੋਂ ਮਿਲ ਜਾਂਦੇ ਹਨ, ਪਰ ਇਹ, ਮੁੱਖ ਰੂਪ ਵਿਚ, ਸ਼ਬਦਾਵਲੀ ਨਾਲ ਹੀ ਸੰਬੰਧਿਤ ਹਨ। ਮਾਝੀ 'ਆਖਣਾ' ਦੀ ਥਾਂ ਭਗਵਾਨ ਸਿੰਘ ਵਧੇਰੇ 'ਕਹਿਣਾ' ਹੀ ਵਰਤਦਾ ਹੈ। 'ਵੇਖਣਾ' ਦੀ ਬਜਾਇ, 'ਦੇਖਣਾ' ਹੀ ਮਿਲਦਾ ਹੈ। ਠੇਠ ਮਲਵਈ ਸ਼ਬਦ 'ਮੱਲੋਮੱਲੀ', ਬਾਰ (ਬੂਹਾ), ਲੱਗਿਆ (ਲੱਗਾ), ਜਾਨੀ/ਜਾਣੀ (ਜਿਵੇਂ, ਜਿੱਦਾਂ), ਕਾਸਤੋਂ, ਬਿੰਦ (ਪਲ) ਵਰਤੇ ਮਿਲਦੇ ਹਨ। ਪਰ ਨਾਲ-ਨਾਲ ਹੀ ਮਾਝੀ ਸ਼ਬਦਾਵਲੀ ਵੀ ਮੌਜੂਦ ਹੈ। ਕਿਰਿਆ 'ਖਲੋਤਾ' ਆਮ ਵਰਤੀ ਹੈ; ਜੋ ਨਿਰੋਲ ਮਾਝੀ ਹੈ, ਮਲਵਈ ਰੂਪ 'ਖੜਾ' ਹੈ। ਮਲਵਈ 'ਉੱਠ' ਦੀ ਥਾਂ ਮਾਝੀ 'ਊਠ' ਵਰਤਿਆ। ਇਵੇਂ ਹੀ ਮਲਵਈ 'ਚੱਕ' ਦੀ ਬਜਾਇ ਮਾਝੀ 'ਚੁਕ' ਅਤੇ ਮਲਵਈ 'ਬਾਰ' ਦੀ ਥਾਂ 'ਬੂਹਾ' ਕਈ ਥਾਈਂ ਮਿਲਦਾ ਹੈ। ਠੇਠ ਮਾਝੀ ਸ਼ਬਦ 'ਚੰਦਰਾ' ਵੀ ਵਰਤਿਆ ਹੈ। ਭਗਵਾਨ ਸਿੰਘ ਦੀ ਭਾਸ਼ਾ ਤੋਂ ਸਪਸ਼ਟ ਹੁੰਦਾ ਹੈ ਕਿ ਉਹ ਭਾਵੇਂ ਖ਼ੁਦ ਮਲਵਈ ਸੀ, ਪਰ ਮਾਝੀ ਦੀ ਉਸ ਨੂੰ ਚੰਗੀ ਜਾਣਕਾਰੀ ਸੀ, ਅਤੇ ਉਹ ਮਾਝੀ ਨੂੰ ਹੀ ਪੰਜਾਬੀ ਦਾ ਸਾਹਿਤਿਕ ਰੂਪ ਸਮਝਦਾ ਸੀ।

ਭਗਵਾਨ ਸਿੰਘ ਦੀ ਭਾਸ਼ਾ ਠੇਠ ਤੇ ਸਰਲ ਪੰਜਾਬੀ ਹੈ। ਇਸ ਵਿਚ ਨਾ ਪੰਡਤਾਊਪਣ ਦੀ ਝਲਕ ਹੈ, ਨਾ ਹੀ ਇਹ ਅਨਪੜ੍ਹਾਂ ਵਾਲੀ ਬੋਲੀ ਹੈ। ਭਗਵਾਨ ਸਿੰਘ ਆਪਣੇ ਸਮੇਂ ਮੁਤਾਬਕ ਸੂਝਵਾਨ ਤੇ ਪੜ੍ਹਿਆ-ਲਿਖਿਆ ਕਵੀ ਸੀ। ਉਸ ਦੀ ਭਾਸ਼ਾ ਵਿਚ ਹੋਲਾਪਣ ਜਾਂ ਕਚਿਆਈ ਨਹੀਂ। ਕਿੱਸਾ-ਕਾਵਿ ਦੇ ਸਤਰ ਤੋਂ ਇਹ ਸੁਲਝੀ ਹੋਈ ਭਾਸ਼ਾ ਹੈ–ਲੋਕ-ਭਾਸ਼ਾ ਦਾ ਮਾਂਜਿਆ, ਸਵਾਰਿਆ ਹੋਇਆ ਰੂਪ।

ਭਗਵਾਨ ਸਿੰਘ ਨੇ ਕਬਿਤ ਦਾ ਤੋਲ ਚੰਗਾ ਨਿਭਾਇਆ ਹੈ। ਬਹਿਰ ਕਾਇਮ ਰਖਣ ਲਈ ਸ਼ਬਦਾਂ ਦੇ ਰੂਪ ਵਿਗਾੜਨ ਦਾ ਘੱਟ ਹੀ ਜਤਨ ਕੀਤਾ ਹੈ, ਹਾਂ ਕਿਤੇ-ਕਿਤੇ ਵਿਆਕਰਨ ਵਲੋਂ ਅਣਗਹਿਲੀ ਵਰਤੀ ਹੈ।

### 7. ਕੁਝ ਹੋਰ ਕਿੱਸਾਕਾਰ

ਪੀਲੂ ਦੀ ਕਵਿਤਾ ਵਿਚ ਕਾਫ਼ੀ ਰਲਾ ਹੈ। ਵੱਖ-ਵੱਖ ਸੰਪਾਦਕਾਂ ਵਲੋਂ ਪੇਸ਼ ਕੀਤੀਆਂ ਪੀਲੂ ਦੇ ਮਿਰਜ਼ੇ ਦੀਆਂ ਕਲੀਆਂ ਕੁਝ ਫ਼ਰਕ ਵਾਲੀਆਂ ਹਨ। ਇਸ ਲਈ ਪੀਲੂ ਦੀ ਭਾਸ਼ਾ ਬਾਰੇ ਢੁਕਵੀਂ ਰਾਏ ਬਣਾਉਣਾ ਕੁਝ ਮੁਸ਼ਕਲ ਹੈ। ਮੋਟਾ ਅਨੁਮਾਨ ਇਸ ਪ੍ਰਕਾਰ ਹੈ :

ਪੀਲੂ ਦੀ ਭਾਸ਼ਾ ਮੁੱਖ ਰੂਪ ਵਿਚ ਮਾਝੀ ਹੈ, ਪਰ ਇਸ ਵਿਚ ਲਹਿੰਦੀ ਦਾ ਚੋਖਾ ਰਲਾ ਹੈ। ਕਿਤੇ-ਕਿਤੇ ਲਹਿੰਦੀ ਦੇ ਅਜਿਹੇ ਸ਼ਬਦ ਵਰਤੇ ਹਨ, ਜਿਨ੍ਹਾਂ ਨੂੰ ਮਾਝੇ ਵਿਚ ਕੋਈ ਨਹੀਂ ਪਛਾਣਦਾ। 'ਉੱਭਾ' (ਉੱਤਰ) ਤੇ 'ਲੰਮਾ' (ਦੱਖਣ) ਕੋਈ ਮਝੈਲ ਨਹੀਂ ਜਾਣਦਾ। ਪੀਲੂ ਨੇ ਅਜਿਹੇ ਸ਼ਬਦ ਵਰਤੇ ਹਨ। ਕਿਤੇ-ਕਿਤੇ ਠੇਠ ਲਹਿੰਦੀ ਮੁਹਾਵਰਾ ਵੀ ਹੈ। 'ਮੈ ਜੁ ਤੈਨੂੰ ਹੋੜਿਆ, ਮਿਰਜਿਆ ਮਹਣੀ ਮੂਲ ਨਾ ਜਾਇ' ਵਿਚ ਆਇਆ ਮੁਹਾਵਰਾ 'ਮੈ ਜੁ ਤੈਨੂੰ ਹੋੜਿਆ' ਲਹਿੰਦੀ ਦੇ ਢੋਲਿਆ ਦਾ ਪ੍ਰਸਿੱਧ ਮੁਹਾਵਰਾ ਹੈ। ਜਿਵੇਂ 'ਮੈਂ ਜੁ ਤੈਨੂੰ ਆਖਿਆ, ਮਾਹੀ ਥਲ ਵਿਚ ਖੂਹਾ

ਲਵਾ ਭਲਾ'। ਹੋਰ ਵੀ ਲਹਿੰਦੀ ਵਾਲੇ ਅੰਸ਼ ਕਾਫ਼ੀ ਹਨ। ਫਿਰ ਵੀ ਪੀਲੂ ਦੀ ਭਾਸ਼ਾ ਦਾ ਪਿੰਡਾ ਮਾਝੀ ਵਾਲਾ ਹੈ। ਇਹ ਸਰਲ ਲੋਕ-ਭਾਸ਼ਾ ਹੈ, ਜਿਸ ਵਿਚ ਭਾਰੇ-ਭਾਰੇ ਅਰਬੀ-ਫ਼ਾਰਸੀ ਸ਼ਬਦਾਂ ਦੀ ਲਗਭਗ ਅਣਹੋਂਦ ਹੈ। ਇਸ ਭਾਸ਼ਾ ਵਿਚ ਆਲਮਾਨਾਪਣ ਦਾ ਵਿਖਾਵਾ ਵੀ ਨਜ਼ਰ ਨਹੀਂ ਆਉਂਦਾ। ਕਿਤੇ-ਕਿਤੇ ਤੋਲ ਟੁਟਦਾ ਹੈ, ਸ਼ਬਦਾਂ ਦੇ ਰੂਪ ਵੀ ਕੁਝ ਵਿਲਕੇ ਹੋਏ ਮਿਲਦੇ ਹਨ। ਇਸ ਦਾ ਕਾਰਨ ਇਹ ਜਾਪਦਾ ਹੈ ਕਿ ਗਾਉਣ ਵਾਲਿਆਂ ਨੇ ਪੀਲੂ ਦੀ ਅਸਲ ਰਚਨਾ ਦਾ ਮੁਢਲਾ ਰੂਪ ਕਾਇਮ ਨਹੀਂ ਰਹਿਣ ਦਿੱਤਾ।

ਫ਼ਜ਼ਲ ਸ਼ਾਹ ਦੀ ਸੋਹਣੀ ਦੀ ਭਾਸ਼ਾ ਮਾਝੀ ਹੈ। ਇਸ ਦਾ ਮੁਹਾਵਰਾ ਤੇ ਵਿਆਕਰਨ ਠੇਠ ਮਾਝੀ ਵਾਲਾ ਹੈ, ਪਰ ਅਰਬੀ-ਫ਼ਾਰਸੀ ਸ਼ਬਦ ਚੋਖੇ ਵਰਤੇ ਹਨ। ਲਹਿੰਦੀ ਦਾ ਕਾਫ਼ੀ ਰਲਾ ਮਿਲਦਾ ਹੈ। ਕਿਤੇ-ਕਿਤੇ ਆਮ ਮੁਹਾਵਰੇ ਦੀ ਉਲੰਘਣਾ ਕੀਤੀ ਹੈ :

ਸੁਬ੍ਹਾ ਵਕਤ ਬੇਟਾ ਪੈਦਾਵਾਰ ਹੋਇਆ, ਗਿਆ ਖਿੰਡ ਜਹਾਂਨ ਤੇ ਨੂਰ ਮੀਆਂ।

ਪੰਜਾਬੀ ਮੁਹਾਵਰੇ ਅਨੁਸਾਰ 'ਬੇਟਾ ਪੈਦਾਵਾਰ' ਨਹੀਂ ਹੁੰਦਾ, 'ਪੈਦਾ' ਹੁੰਦਾ ਹੈ।

ਮੁਕਬਲ ਦੀ ਬੋਲੀ ਵੀ ਕੇਂਦਰੀ ਪੰਜਾਬੀ ਹੈ। ਇਸ ਵਿਚ ਅਰਬੀ-ਫ਼ਾਰਸੀ ਲਫ਼ਜ਼ ਵਾਰਿਸ ਤੇ ਹਾਸ਼ਮ ਵਰਗੇ ਕਵੀਆਂ ਨਾਲੋਂ ਘੱਟ ਹਨ। ਲਹਿੰਦੀ ਦਾ ਪ੍ਰਭਾਵ ਇਥੇ ਵੀ ਹੈ। ਸਰਲ ਲੋਕ-ਭਾਸ਼ਾ ਵਰਤੀ ਹੈ, ਪੰਡਤਾਊਪਣ ਦਾ ਵਿਖਾਵਾ ਨਹੀਂ ਕੀਤਾ।

ਹਾਫ਼ਿਜ਼ ਬਰਖ਼ੁਰਦਾਰ ਦੀ ਭਾਸ਼ਾ ਮੁੱਖ ਰੂਪ ਵਿਚ ਲਹਿੰਦੀ ਹੈ, ਭਾਵੇਂ ਇਸ ਵਿਚ ਕੇਂਦਰੀ ਪੰਜਾਬੀ ਦਾ ਪ੍ਰਭਾਵ ਅਵੱਸ਼ ਦਿਸਦਾ ਹੈ। ਇਸ ਦੀ ਸ਼ਬਦਾਵਲੀ ਹੀ ਲਹਿੰਦੀ ਵਾਲੀ ਨਹੀਂ, ਵਿਆਕਰਨ ਤੇ ਆਮ ਮੁਹਾਵਰਾ ਵੀ ਲਹਿੰਦੀ ਵਾਲਾ ਹੈ :

ਪਰ ਇਹ ਖਾਬ ਨ ਦੱਸੋਂ ਯੂਸਫ਼ ਮਤ ਸੁਣ ਵੰਜਣ ਭਾਈ।

ਮੱਤ ਸੁਣ ਵੰਜਣ, ਠੇਠ ਲਹਿੰਦੀ ਮੁਹਾਵਰਾ ਹੈ। 'ਵੰਜਣਾ' ਲਹਿੰਦੀ ਦੀ ਕਿਰਿਆ ਹੈ। 'ਦੱਸੋਂ' ਲਹਿੰਦੀ ਦਾ ਕਿਰਿਆ ਰੂਪ ਹੈ।

**ਕਿੱਸਾ-ਕਾਵਿ ਦੀ ਭਾਸ਼ਾ ਦਾ ਸਮੁੱਚਾ ਰੂਪ**

ਕਿੱਸਾਕਾਰਾਂ ਨੇ ਆਪਣੇ ਕਿੱਸੇ ਆਮ ਲੋਕਾਂ ਦੇ ਪੜ੍ਹਨ, ਸੁਣਨ ਲਈ ਲਿਖੇ ਸਨ, ਇਸ ਲਈ ਇਨ੍ਹਾਂ ਕਿੱਸਿਆਂ ਦੀ ਭਾਸ਼ਾ, ਮੁੱਖ ਰੂਪ ਵਿਚ ਲੋਕ-ਭਾਸ਼ਾ ਹੈ। ਕੁਝ ਮੁਸਲਮਾਨ ਕਿੱਸਾਕਾਰਾਂ ਨੇ ਆਪਣੀਆਂ ਰਚਨਾਵਾਂ ਵਿਚ ਅਰਬੀ-ਫ਼ਾਰਸੀ ਦੇ ਓਪਰੇ ਸ਼ਬਦ ਜ਼ਰੂਰ ਭਰੇ ਹਨ, ਪਰ ਆਮ ਤੌਰ ਤੇ ਕਿੱਸਿਆਂ ਦੀ ਬੋਲੀ ਲੋਕ-ਭਾਸ਼ਾ ਦੇ ਨੇੜੇ ਹੀ ਰਹੀ ਹੈ। ਸਧਾਰਨ ਲੋਕ ਇਨ੍ਹਾਂ ਕਿੱਸਿਆਂ ਦੀ ਬੋਲੀ ਸਮਝ ਸਕਦੇ ਸਨ, ਇਸੇ ਲਈ ਹੀ ਇਹ ਕਿੱਸੇ ਜਿਊਂਦੇ ਰਹੇ ਹਨ।

ਕਿੱਸ-ਕਵੀਆਂ ਦੇ ਸਮੇਂ ਅਜੇ ਸਟੈਂਡਰਡ ਭਾਸ਼ਾ ਦਾ ਸੰਕਲਪ ਉਜਾਗਰ ਨਹੀਂ ਸੀ ਹੋਇਆ, ਇਸ ਲਈ ਕਿੱਸਾਕਾਰਾਂ ਨੇ ਭਾਸ਼ਾ ਦਾ ਕੋਈ ਪ੍ਰਮਾਣਿਕ ਰੂਪ ਨਹੀਂ ਅਪਣਾਇਆ। ਹਰ ਕਵੀ ਨੇ ਆਪਣੀ ਰੁਚੀ ਅਨੁਸਾਰ ਭਾਸ਼ਾ ਵਰਤੀ ਹੈ, ਅਥਵਾ ਹਰ ਕਿੱਸਾਕਾਰ ਨੇ ਆਪਣੀ ਭਾਸ਼ਾ ਦਾ ਮਿਆਰ ਆਪਣੇ-ਆਪ ਹੀ ਨਿਸ਼ਚਿਤ ਕੀਤਾ ਹੈ। ਇਹੋ ਕਾਰਨ ਹੈ ਕਿ ਕਿੱਸਾ-ਕਾਵਿ ਦੀ ਭਾਸ਼ਾ ਵਿਚ ਉਹ ਭਾਸ਼ਾਈ ਅਨੁਸ਼ਾਸਨ ਨਹੀਂ, ਜਿਹੜਾ ਭਾਸ਼ਾ ਦੇ ਸਾਹਿਤਿਕ ਰੂਪ ਵਿਚ ਹੋਣਾ ਚਾਹੀਦਾ ਹੈ।

ਕਿੱਸਾ-ਕਵੀਆਂ ਦੀ ਭਾਸ਼ਾ ਉੱਤੇ ਲਹਿੰਦੀ ਦਾ ਪ੍ਰਭਾਵ ਪ੍ਰਤੱਖ ਰਿਹਾ ਹੈ। ਹਾਸ਼ਮ ਤੇ ਸ਼ਾਹ ਮੁਹੰਮਦ ਵਰਗੇ ਮਝੈਲ ਕਵੀਆਂ ਦੀ ਭਾਸ਼ਾ ਵਿਚ ਵੀ ਲਹਿੰਦੀ ਦੇ ਅੰਸ਼ ਮਿਲਦੇ ਹਨ। ਮਾਲਵੇ ਦੇ ਕਵੀ ਭਗਵਾਨ ਸਿੰਘ ਦੀ ਭਾਸ਼ਾ ਉੱਤੇ ਵੀ ਲਹਿੰਦੀ ਦਾ ਕੁਝ ਪ੍ਰਭਾਵ ਹੈ।

ਲਹਿੰਦੀ ਦੇ ਪ੍ਰਭਾਵ ਦੇ ਨਾਲ-ਨਾਲ ਹੀ ਇਹ ਵੀ ਸਪਸ਼ਟ ਹੁੰਦਾ ਹੈ ਕਿ ਕਿੱਸਾਕਾਰਾਂ ਨੇ ਮਾਝੀ ਨੂੰ ਪੰਜਾਬੀ ਦਾ ਕੇਂਦਰੀ ਰੂਪ ਸਵੀਕਾਰ ਕਰ ਲਿਆ ਸੀ। ਇਹੋ ਕਾਰਨ ਹੈ ਪੋਠੋਹਾਰ ਦੇ ਕਵੀ ਮੁਹੰਮਦ ਬਖ਼ਸ਼ ਅਤੇ ਮਾਲਵੇ ਦੇ ਭਗਵਾਨ ਸਿੰਘ ਦੀ ਭਾਸ਼ਾ ਵੀ ਮੁੱਖ ਰੂਪ ਵਿਚ ਮਾਝੀ ਹੈ। ਭਾਵੇਂ ਅਜਿਹੇ ਕਵੀਆਂ ਦੀ ਰਚਨਾ ਵਿਚ ਉਨ੍ਹਾਂ ਦੀ ਮਾਤ-ਭਾਸ਼ਾ ਦਾ ਪ੍ਰਭਾਵ ਸਪਸ਼ਟ ਨਜ਼ਰ ਆਉਂਦਾ ਹੈ, ਪਰ ਉਨ੍ਹਾਂ ਦੀ ਭਾਸ਼ਾ ਦਾ ਸਮੁੱਚਾ ਰੂਪ ਪੋਠੋਹਾਰੀ ਜਾਂ ਮਲਵਈ ਵਾਲਾ ਨਹੀਂ ਸਗੋਂ ਕੇਂਦਰੀ ਪੰਜਾਬੀ ਵਾਲਾ ਹੈ।

ਭਾਸ਼ਾ ਸਮਾਜ ਦੀ ਸੰਪੱਤੀ ਹੈ, ਪਰ ਪ੍ਰਤਿਭਾਵਾਨ ਕਵੀ ਤੇ ਲੇਖਕ ਭਾਸ਼ਾ ਨੂੰ ਨਵੀਆਂ ਸੇਧਾਂ ਦਿੰਦੇ ਹਨ, ਨਵੇਂ ਪ੍ਰਯੋਗ ਕਰਦੇ ਹਨ। ਇਨ੍ਹਾਂ ਵਿਚੋਂ ਜਿਹੜੀਆਂ ਨਵੀਆਂ ਦਿਸ਼ਾਵਾਂ ਸਮਾਜ ਕਬੂਲ ਕਰ ਲਵੇ, ਉਹ ਭਾਸ਼ਾ ਦਾ ਅੰਗ ਬਣ ਜਾਂਦੀਆਂ ਹਨ। ਵੀਹਵੀਂ ਸਦੀ ਦੇ ਕਵੀਆਂ ਤੇ ਲੇਖਕਾਂ ਨੇ ਪੰਜਾਬੀ ਦਾ ਰੂਪ ਨਿਖਾਰਨ ਤੇ ਸਵਾਰਨ ਵਿਚ ਕਾਫ਼ੀ ਹਿੱਸਾ ਪਾਇਆ ਹੈ। ਪਰ ਕਿੱਸਾਕਾਰਾਂ ਨੇ ਕੋਈ ਨਵੇਂ ਭਾਸ਼ਾਈ ਪ੍ਰਯੋਗ ਨਹੀਂ ਕੀਤੇ, ਭਾਸ਼ਾ ਨੂੰ ਕੋਈ ਨਵੀਂ ਦਿਸ਼ਾ ਨਹੀਂ ਦਿੱਤੀ। ਅਸਲੀਅਤ ਤਾਂ ਇਹ ਹੈ ਕਿ ਦਮੋਦਰ ਤੋਂ ਲੈ ਕੇ ਭਗਵਾਨ ਸਿੰਘ ਤੇ ਮੁਹੰਮਦ ਬਖ਼ਸ਼ ਤਕ ਕਿਸੇ ਵੀ ਕਿੱਸਾਕਾਰ ਨੇ, ਸਾਹਿਤਿਕ ਭਸ਼ਾ ਦੇ ਪੱਖ ਤੋਂ, ਪੰਜਾਬੀ ਦੇ ਵਿਕਾਸ ਵਿਚ ਕੋਈ ਹਿੱਸਾ ਨਹੀਂ ਪਾਇਆ ਜਾਪਦਾ। ਮੁਲਤਾਨੀ ਵਿਚ ਤਾਂ ਇਸ ਲੰਮੇ ਸਮੇਂ ਦੌਰਾਨ ਵਿਕਾਸ ਦੇ ਕੋਈ ਚਿੰਨ੍ਹ ਨਜ਼ਰ ਹੀ ਨਹੀਂ ਆਉਂਦੇ। ਕੇਂਦਰੀ ਪੰਜਾਬੀ ਦੇ ਰੂਪ ਵਿਚ ਜੋ ਫ਼ਰਕ ਪਿਆ ਹੈ, ਉਹ ਭਾਸ਼ਾ ਦਾ ਸੁਭਾਵਿਕ ਵਿਕਾਸ ਹੈ, ਕਿੱਸਾ-ਕਵੀਆਂ ਨੇ ਭਾਸ਼ਾਈ ਵਿਕਾਸ ਨੂੰ ਕੋਈ ਦਿਸ਼ਾ ਨਹੀਂ ਦਿੱਤੀ।

# ਪ੍ਰੋ. ਪੂਰਨ ਸਿੰਘ ਦੀ ਭਾਸ਼ਾ

ਭਾਸ਼ਾ ਮਨੁੱਖ ਜਾਤੀ ਦੀ ਸਭ ਤੋਂ ਵੱਡੀ ਪ੍ਰਾਪਤੀ ਹੈ। ਵਾਸਤਵ ਵਿਚ ਮਨੁੱਖਤਵ ਦੀ ਹੋਂ ਹੀ ਭਾਸ਼ਾ ਉੱਤੇ ਨਿਰਭਰ ਹੈ। ਅਸੀਂ ਜਾਣਦੇ ਹਾਂ ਕਿ ਮਨੁੱਖ ਜਾਤੀ ਦਾ ਵਿਕਾਸ ਪਸ਼ੂ-ਸ਼੍ਰੇਣੀ ਹੋਇਆ ਹੈ, ਅਤੇ ਮਨੁੱਖ ਉਦੋਂ ਮਨੁੱਖ ਬਣਿਆ ਜਦੋਂ ਉਹ ਭਾਸ਼ਾ ਦੀ ਵਰਤੋਂ ਕਰਨ ਯੋਗ ਹੋਇਆ ਜਾਂ ਜਦੋਂ ਭਾਸ਼ਾ ਦਾ ਵਿਕਾਸ ਹੋਇਆ। ਉਸ ਤੋਂ ਪਹਿਲਾਂ ਉਹ ਇਕ ਪਸ਼ੂ ਹੀ ਸੀ। ਭਾਸ਼ਾ ਵਿਕਾਸ ਉਪਰੰਤ ਮਨੁੱਖ ਨੇ ਬੜੀ ਤੇਜ਼ੀ ਨਾਲ ਉੱਨਤੀ ਕੀਤੀ, ਉਹ ਪਸ਼ੂਆਂ ਨੂੰ ਬਹੁਤ ਪਿਛੇ ਛੱ ਗਿਆ। ਅੱਜ ਮਨੁੱਖੀ ਸਭਿਅਤਾ ਤੇ ਸਭਿਆਚਾਰ ਦੇ ਭੰਡਾਰ ਵਿਚ ਜੋ ਕੁਝ ਵੀ ਮੌਜੂਦ ਹੈ, ਇ ਸਭ ਕੁਝ ਭਾਸ਼ਾ ਦੇ ਸਹਾਰੇ ਹੀ ਪ੍ਰਾਪਤ ਹੋਇਆ ਹੈ। ਭਾਸ਼ਾ ਦੇ ਆਸਰੇ ਪਰਵਾਰਿਕ ਤੇ ਸਮਾਜਿ ਜੀਵਨ ਚਲ ਰਿਹਾ ਹੈ। ਭਾਸ਼ਾ ਦੇ ਸਹਾਰੇ ਹੀ ਰਾਜ ਪ੍ਰਬੰਧ, ਰਾਜਨੀਤੀ, ਅਚਾਰਨੀਤੀ ਆਦਿ ਚ ਰਹੇ ਹਨ। ਸਧਾਰਨ ਗਲ-ਬਾਤ ਤੋਂ ਲੈ ਕੇ ਗਿਆਨ, ਵਿਗਿਆਨ, ਧਰਮ, ਸਾਹਿਤ, ਕਲਾ ਆਿ ਸਭ ਕੁਝ ਭਾਸ਼ਾ ਦੇ ਮਾਧਿਅਮ ਰਾਹੀਂ ਹੀ ਪੁੰਗਰਦਾ ਤੇ ਪ੍ਰਫੁਲਿਤ ਹੁੰਦਾ ਹੈ। ਜੇ ਭਾਸ਼ਾ ਨਾ ਹੋਵੇ ਤ ਮਨੁੱਖ ਪਸ਼ੂ ਤੋਂ ਵੱਧ ਹੋਰ ਕੁਝ ਨਹੀਂ ਰਹਿ ਜਾਂਦਾ।

ਪਰ ਭਾਸ਼ਾ ਕੁਦਰਤ ਵਲੋਂ ਮਿਲੀ ਹੋਈ ਦਾਤ ਨਹੀਂ, ਇਹ ਸਮਾਜ ਤੋਂ ਪ੍ਰਾਪਤ ਹੁੰਦੀ ਹੈ ਹਰ ਬੱਚਾ ਸੰਬੰਧਿਤ ਸਮਾਜ ਤੋਂ ਭਾਸ਼ਾ ਪ੍ਰਾਪਤ ਕਰਦਾ ਹੈ। ਹਰ ਸਮਾਜ ਦੀ ਆਪਣੀ ਵੱਖਰ ਭਾਸ਼ਾ ਹੈ। ਭਾਵੇਂ ਮਨੁੱਖ ਜਾਤੀ ਦੀਆਂ ਸਾਰੀਆਂ ਭਾਸ਼ਾਵਾਂ ਦੇ ਕੁਝ ਬੁਨਿਆਦੀ ਅੰਸ਼ ਸਾਂਝੇ ਹਨ ਪਰ ਇਸ ਮੂਲਿਕ ਸਾਂਝ ਦੇ ਬਾਵਜੂਦ ਹਰ ਸਮਾਜ ਦੀ ਭਾਸ਼ਾ ਦਾ ਦੂਜੇ ਸਮਾਜ ਦੀ ਭਾਸ਼ਾ ਨਾ ਚੋਖਾ ਫ਼ਰਕ ਹੈ। ਇਹ ਫ਼ਰਕ ਕਈ ਪੱਖੀ ਹੁੰਦਾ ਹੈ। ਧੁਨੀਆਂ ਦਾ ਫ਼ਰਕ, ਧੁਨੀਆਂ ਦ ਵਰਤੋਂ-ਵਿਉਂਤ ਦਾ ਫ਼ਰਕ, ਸ਼ਬਦਾਂ ਤੇ ਸ਼ਬਦ-ਰੂਪਾਂ ਦਾ ਫ਼ਰਕ, ਵਾਕ-ਬਣਤਰ ਦਾ ਫ਼ਰਕ ਅਰਥ-ਵਿਉਂਤ ਦਾ ਫ਼ਰਕ ਆਦਿ।

ਹਰ ਸਮਾਜ ਦੀ ਆਪਣੀ ਸਾਂਝੀ ਭਾਸ਼ਾ ਹੁੰਦੀ ਹੈ। ਭਾਵ ਇਹ ਕਿ ਸੰਬੰਧਿਤ ਸਮਾਜ ਸਾਰੇ ਵਿਅਕਤੀ ਇਕੋ ਭਾਸ਼ਾ ਬੋਲਦੇ ਹਨ, ਪਰ ਇਸ ਦਾ ਇਹ ਭਾਵ ਨਹੀਂ ਕਿ ਇਕ ਸਮਾਜ ਦੇ ਜਾਂ ਵਧੇਰੇ ਮੈਂਬਰਾਂ ਦੀ ਭਾਸ਼ਾ ਬਿਲਕੁਲ ਇਕੋ ਜਿਹੀ ਹੁੰਦੀ ਹੈ। ਸਰੀਰ-ਵਿਗਿਆਨ ਪੱਖ ਸਭ ਮਨੁੱਖਾਂ ਦੇ ਸਰੀਰ ਇਕੋ ਜਿਹੇ ਹੁੰਦੇ ਹਨ, ਪਰ ਸਧਾਰਨ, ਤਜਰਬੇ ਦੇ ਆਧਾਰ ਤੇ ਅਸ ਜਾਣਦੇ ਹਾਂ ਕਿ ਵੱਖ-ਵੱਖ ਵਿਅਕਤੀਆਂ ਦੇ ਸਰੀਰ ਵਿਚ ਤੇ ਉਨ੍ਹਾਂ ਦੇ ਸੁਭਾ ਵਿਚ ਕਾਫੀ ਅੰਤ ਹੁੰਦਾ ਹੈ। ਇਵੇਂ ਹੀ ਇਕੋ ਸਮਾਜ ਦੇ ਵੱਖ-ਵੱਖ ਮੈਂਬਰਾਂ ਦੀ ਭਾਸ਼ਾ ਭਾਵੇਂ ਇਕੋ ਮੰਨੀ ਜਾਂਦੀ ਹੈ ਫਿਰ ਵੀ ਹਰ ਵਿਅਕਤੀ ਦੀ ਭਾਸ਼ਾ ਦੇ ਕੁਝ ਆਪਣੇ ਗੁਣ ਹੁੰਦੇ ਹਨ, ਅਤੇ ਇਸ ਪੱਖ ਵਿਚਾਰਿਆਂ ਅਸੀਂ ਕਹਿੰਦੇ ਹਾਂ ਕਿ ਹਰ ਮਨੁੱਖ ਦੀ ਆਪਣੀ ਭਾਸ਼ਾ ਹੁੰਦੀ ਹੈ। ਜੇ ਇਸ ਤੱਥ ਸਵੀਕਾਰ ਨਾ ਕੀਤਾ ਜਾਵੇ ਤਾਂ ਕਿਸੇ ਕਵੀ ਜਾਂ ਲੇਖਕ ਦੀ ਭਾਸ਼ਾ ਬਾਰੇ ਵਿਚਾਰ ਕਰਨਾ ਨਿਰਾਰਥ

ਕਾਰਜ ਸਿੱਧ ਹੋਵੇਗਾ। ਕਿਸੇ ਇਕ ਲੇਖਕ ਜਾਂ ਕਵੀ ਦੀ ਭਾਸ਼ਾ ਦਾ ਵਿਸ਼ਲੇਸ਼ਣ ਕਰਨ ਤੋਂ ਪਹਿਲਾਂ ਅਸੀਂ ਇਹ ਸਵੀਕਾਰ ਕਰਦੇ ਹਾਂ ਕਿ ਹਰ ਸਮਾਜ ਦੀ ਹੀ ਨਹੀਂ ਹਰ ਵਿਅਕਤੀ ਦੀ ਭਾਸ਼ਾ ਦੇ ਵੀ ਆਪਣੇ ਵਿਸ਼ੇਸ਼ ਲਛਣ ਹੁੰਦੇ ਹਨ, ਅਤੇ ਇਕੋ ਭਾਸ਼ਾ ਬੋਲਣ ਜਾਂ ਲਿਖਣ ਵਾਲੇ ਦੋ ਵਿਅਕਤੀਆਂ ਦੀ ਭਾਸ਼ਾ ਬਿਲਕੁਲ ਇਕੋ ਜਿਹੀ ਨਹੀਂ ਹੁੰਦੀ। ਪ੍ਰੋਫੈਸਰ ਪੂਰਨ ਸਿੰਘ ਦੀ ਭਾਸ਼ਾ ਪੰਜਾਬੀ ਹੈ, ਪਰ ਉਸ ਦੀ ਪੰਜਾਬੀ ਦੀਆਂ ਕੁਝ ਨਵੇਕਲੀਆਂ ਹੀ ਵਿਸ਼ੇਸ਼ਤਾਵਾਂ ਹਨ। ਇਹ ਵਿਸ਼ੇਸ਼ਤਾਵਾਂ ਲਭਣ ਤੇ ਬਿਆਨ ਕਰਨ ਲਈ ਹੀ ਇਹ ਲੇਖ ਲਿਖਿਆ ਗਿਆ ਹੈ।

ਸਾਨੂੰ ਸਧਾਰਨ ਮਨੁੱਖ ਦੀ ਭਾਸ਼ਾ ਦੀਆਂ ਵਿਸ਼ੇਸ਼ਤਾਵਾਂ ਲੱਭਣ ਦੀ ਲੋੜ ਨਹੀਂ ਪੈਂਦੀ। ਆਮ ਤੌਰ ਤੇ ਅਸੀਂ ਕਿਸੇ ਕਵੀ ਜਾਂ ਲੇਖਕ ਦੀ ਭਾਸ਼ਾ ਦਾ ਹੀ ਵਿਸ਼ਲੇਸ਼ਣ ਕਰਦੇ ਹਾਂ। ਕਾਰਨ ਇਹ ਹੈ ਕਿ ਕਵੀ ਜਾਂ ਲੇਖਕ ਆਪਣੇ ਵਿਚਾਰ, ਆਪਣੇ ਉਦਗਾਰ, ਆਪਣੀਆਂ ਭਾਵਨਾਵਾਂ ਤੇ ਉਮੰਗਾਂ ਲੋਕਾਂ ਤਕ ਪਹੁੰਚਾਉਣ ਲਈ ਉਤਾਵਲਾ ਹੁੰਦਾ ਹੈ। ਇਸ ਕਾਰਜ ਲਈ ਉਹ ਭਾਸ਼ਾ ਦਾ ਮਾਧਿਅਮ ਵਰਤਦਾ ਹੈ। ਕਿਸੇ ਸਧਾਰਨ ਵਿਅਕਤੀ ਦੀ ਗੱਲ-ਬਾਤ ਰਾਹੀਂ ਪੇਸ਼ ਕੀਤਾ ਗਿਆ ਸੰਦੇਸ਼ ਜਾਂ ਪ੍ਰਗਟਾਏ ਗਏ ਵਿਚਾਰ ਇਕ, ਜਾਂ ਦੋਹ-ਚੌਹ ਵਿਅਕਤੀਆਂ ਲਈ ਹੁੰਦੇ ਹਨ, ਪਰ ਕਵੀ ਅਥਵਾ ਲੇਖਕ ਦੇ ਵਿਚਾਰ, ਭਾਵ ਆਦਿ, ਪੂਰੇ ਸਮਾਜ, ਪੂਰੀ ਕੌਮ, ਤੇ ਕਈਆਂ ਹਾਲਤਾਂ ਵਿਚ, ਸਾਰੇ ਸੰਸਾਰ ਨੂੰ ਪ੍ਰਭਾਵਿਤ ਕਰਦੇ ਹਨ। ਕਿਉਂਕਿ ਇਨ੍ਹਾਂ ਵਿਚਾਰਾਂ, ਭਾਵਾਂ ਆਦਿ ਵਿਚ ਮਹਾਨਤਾ ਦਾ ਗੁਣ ਹੁੰਦਾ ਹੈ, ਅਤੇ ਇਹ ਵਿਚਾਰ ਜਾਂ ਭਾਵ ਭਾਵੇਂ ਕਿੰਨੇ ਹੀ ਮਹਾਨ ਹੋਣ, ਉਹ ਭਾਸ਼ਾ ਰਾਹੀਂ ਹੀ ਪ੍ਰਗਟਾਏ ਜਾਂਦੇ ਹਨ। ਭਾਸ਼ਾ ਦਾ ਪਾਰਖੂ ਇਹ ਵੇਖਣ ਦਾ ਜਤਨ ਕਰਦਾ ਹੈ ਕਿ ਕੀ ਇਹ ਅਜਿਹੇ ਮਹਾਨ ਵਿਚਾਰਾਂ ਨੂੰ ਪ੍ਰਗਟਾਉਣ ਵਾਲੀ ਭਾਸ਼ਾ ਸਧਾਰਨ ਮਨੁੱਖ ਵਾਲੀ ਸਧਾਰਨ ਭਾਸ਼ਾ ਹੀ ਹੈ, ਜਾਂ ਇਸ ਵਿਚ ਕੋਈ ਖ਼ਾਸ ਗੁਣ ਹਨ।

ਪ੍ਰੋਫੈਸਰ ਪੂਰਨ ਸਿੰਘ, ਨਿਰਸੰਦੇਹ ਇਕ ਮਹਾਨ ਕਵੀ, ਤੇ ਇਕ ਮਹਾਨ ਵਿਚਾਰਵਾਨ ਸੀ। ਅਸੀਂ ਇਹ ਜਾਚਣ ਦੀ ਕੋਸ਼ਿਸ਼ ਕਰਨੀ ਹੈ ਕਿ ਜਿਸ ਭਾਸ਼ਾ ਰਾਹੀਂ ਉਨ੍ਹਾਂ ਨੇ ਆਪਣੇ ਜਜ਼ਬੇ, ਆਪਣੀਆਂ ਉਮੰਗਾਂ ਆਪਣੇ ਫ਼ਿਕਰ ਪੇਸ਼ ਕੀਤੇ ਹਨ, ਉਹ ਭਾਸ਼ਾ ਕਿਹੋ ਜਿਹੀ ਹੈ, ਉਸ ਦੀਆਂ ਕੀ ਵਿਸ਼ੇਸ਼ਤਾਵਾਂ ਹਨ, ਉਸ ਦਾ ਇਕ ਸਧਾਰਨ ਪੰਜਾਬੀ ਦੀ ਬੋਲੀ ਨਾਲ ਕੀ ਫ਼ਰਕ ਹੈ, ਆਦਿ।

ਵਾਰਤਕ ਦੀ ਭਾਸ਼ਾ ਤੇ ਕਾਵਿ ਦੀ ਭਾਸ਼ਾ ਵਿਚ ਕੁਝ ਅੰਤਰ ਹੁੰਦਾ ਹੈ। ਬਹੁਤ ਥੋੜੇ ਲੇਖਕ/ਕਵੀ ਅਜਿਹੇ ਹੁੰਦੇ ਹਨ ਜਿਨ੍ਹਾਂ ਦੀ ਵਾਰਤਕ ਤੇ ਕਵਿਤਾ ਵਿਚ ਬਿਲਕੁਲ ਇਕੋ ਮੁਹਾਂਦਰੇ ਵਾਲੀ ਭਾਸ਼ਾ ਵਰਤੀ ਗਈ ਹੋਵੇ। ਪੂਰਨ ਸਿੰਘ ਦੀ ਕਾਵਿ-ਭਾਸ਼ਾ ਦਾ ਵੀ ਉਹਦੀ ਵਾਰਤਕ ਦੀ ਭਾਸ਼ਾ ਨਾਲੋਂ ਕੁਝ ਫ਼ਰਕ ਹੈ, ਇਸ ਲਈ ਉਸ ਦੀ ਭਾਸ਼ਾ ਦੇ ਕੁਝ ਪੱਖ ਵਾਰਤਕ ਤੇ ਕਵਿਤਾ ਲਈ ਵੱਖ-ਵੱਖ ਵਿਚਾਰੇ ਜਾਣਗੇ; ਪਰ ਪੂਰਨ ਸਿੰਘ ਦੀ ਭਾਸ਼ਾ ਦੇ ਕੁਝ ਗੁਣ ਹਰ ਥਾਂ ਮੌਜੂਦ ਹਨ। ਪਹਿਲਾਂ ਅਜਿਹੇ ਗੁਣਾਂ ਦਾ ਵੇਰਵਾ ਦੇਣਾ ਉਚਿਤ ਹੋਵੇਗਾ।

ਪੂਰਨ ਸਿੰਘ ਦੀ ਭਾਸ਼ਾ ਦਾ ਇਕ ਉੱਘਾ ਗੁਣ ਇਹ ਹੈ ਕਿ ਇਹ ਨਿਰੋਲ ਪੰਜਾਬੀ ਹੈ। ਇਹਦਾ ਸ਼ਬਦ-ਭੰਡਾਰ ਮੁੱਖ ਰੂਪ ਵਿਚ ਪੰਜਾਬੀ ਹੈ, ਇਸ ਦਾ ਮੁਹਾਵਰਾ ਪੰਜਾਬੀ ਹੈ, ਇਸ ਵਿਚ ਵਰਤੇ ਗਏ ਅਲੰਕਾਰ ਤੇ ਬਿੰਬ ਵੀ ਆਮ ਤੌਰ ਤੇ ਪੰਜਾਬੀ ਸਭਿਆਚਾਰ ਵਿਚੋਂ ਹੀ ਹਨ। ਕੁਝ ਉਦਾਹਰਨ ਵੇਖੇ ਜਾਣ :

ਕੁੜੀਆਂ ਪੰਜਾਬ ਦੀਆਂ !
ਪਾਣੀ ਪਈਆਂ ਭਰਦੀਆਂ ।
ਪਾਣੀ ਖੂਹ ਵਿਚੋਂ ਕੱਢਦੀਆਂ,
ਕੁਛ ਡੁਹਲਦੀਆਂ ਕੁਛ ਭਰਦੀਆਂ,
ਕੁਛ ਛੱਟੇ ਮਾਰ ਮਾਰ ਵਗਾਂਦੀਆਂ,
ਮੂੰਹ ਤੇ ਪਾਂਦੀਆਂ, ਡੋਹਲ ਡੋਹਲ ਹੱਥਾਂ ਨਾਲ,
ਪੈਰਾਂ ਨੂੰ ਨੁਹਾਲਦੀਆਂ........

(ਖੁਲ੍ਹੇ ਮੈਦਾਨ*, ਪੰਨਾ 84, 85)

ਕਈਆਂ ਥਾਵਾਂ ਤੇ ਇਸ ਠੇਠ, ਸਾਦਾ, ਸਰਲ ਪੰਜਾਬੀ ਵਿਚ ਉਹ ਬੜੇ ਉੱਚੇ ਵਿਚਾਰ ਤੇ ਉੱਬਲਵੇਂ ਜਜ਼ਬੇ ਪ੍ਰਗਟ ਕਰ ਗਿਆ ਹੈ, ਪਰ ਭਾਸ਼ਾ ਦਾ ਮੁਹਾਂਦਰਾ ਨਹੀਂ ਵਿਗੜਿਆ, ਨਾ ਹੀ ਸ਼ਬਦਾਂ ਦੀ ਘਾਟ ਮਹਿਸੂਸ ਹੋਈ ਹੈ :

ਦੇਖ ਦੇਖ ਮੁੜ ਮੁੜ ਲੋਚਾਂ,
ਮੈਂ ਮੁੜ ਪਸ਼ੂ ਥੀਣ ਨੂੰ,
ਆਦਮੀ ਬਣ ਬਣ ਥਕਿਆ ।
ਇਨ੍ਹਾਂ ਪਸ਼ੂਆਂ ਦੇ ਕਿਹੇ ਨਿੱਕੇ ਨਿੱਕੇ ਕੰਮ ਸਾਰੇ,
ਤੇ ਸੋਹਣੀਆਂ ਬੇ ਜ਼ੁੰਮੇਵਾਰੀਆਂ,
ਘਾਹ ਖਾਣਾ ਤੇ ਦੁੱਧ ਦੇਣਾ,
ਕਿਹਾ ਕਮਲ ਜਿਹਾ ਉਨਰ ਇਨ੍ਹਾਂ ਚੁਪਾਯਾਂ ਦਾ ।

(ਖੁਲ੍ਹੇ ਮੈਦਾਨ: ਪੰਨਾ 73)

ਇਨ੍ਹਾਂ ਪੰਕਤੀਆਂ ਵਿਚ ਦੋ ਨਵੇਂ ਸ਼ਬਦ ਬਣਾ ਕੇ ਵਰਤੇ ਹਨ–'ਬੇ ਜ਼ੁੰਮੇਵਾਰੀਆਂ' ਤੇ 'ਉਨਰ' । ਪਰ ਇਹ ਦੋਵੇਂ ਇਥੇ ਓਪਰੇ ਨਹੀਂ ਜਾਪਦੇ, ਖਟਕਦੇ ਨਹੀਂ, ਕਿਉਂਕਿ ਇਹ ਪੰਜਾਬੀ ਦੇ ਆਪਣੇ ਸੁਭਾ ਦੇ ਅਨੁਕੂਲ ਹਨ ।

ਇੰਵ ਸਧਾਰਨ ਸ਼ਬਦਾਂ, ਸਾਦਾ ਵਾਕ-ਬਣਤਰ ਤੇ ਸਰਲ ਭਾਸ਼ਾ ਰਾਹੀਂ ਬਿਆਨ ਕੀਤੇ ਪੇਚੀਦਾ ਵਿਚਾਰਾਂ ਤੇ ਤੜਫਦੇ ਅਰਮਾਨਾਂ ਦਾ ਇਕ ਹੋਰ ਉਦਾਹਰਨ ਵੇਖੋ :

ਬਾਹਾਂ ਨਾਲ ਮੁੜ ਮੁੜ ਹਟਾਵਾਂ ਮੈਂ,
ਇਹ ਅੰਨ੍ਹੀ ਹਨੇਰੀਆਂ,
ਪਛਾੜਾਂ ਮੈਂ ਕਾਲਖ ਦੀਆਂ ਲਹਿਰਾਂ ਭਰ ਭਰਕਲਾਵੇ,
ਦੰਦਾਂ ਨਾਲ ਪੀੜਾਂ ਇਹ ਪੁਲਾੜ ਸਾਰਾ,
ਤੇ ਗੰਢਾਂ ਤੋੜਾਂ ਕਿਸਮਤ ਵਾਲੀਆਂ ਚੁਫੇਰੀਆਂ !!

(ਖੁਲ੍ਹੇ ਮੈਦਾਨ, ਪੰਨਾ 138)

---

* ਖੁਲ੍ਹੇ ਮੈਦਾਨ : ਪ੍ਰਕਾਸ਼ਕ-ਲਾਹੌਰ ਬੁੱਕ ਸ਼ਾਪ, ਲੁਧਿਆਣਾ–ਅੱਠਵੀ ਵਾਰ (ਛਾਪਣ ਦਾ ਸਾਲ ਆਦਿ ਨਹੀਂ ਦਿੱਤਾ) ।

ਵਾਰਤਕ ਦੀ ਭਾਸ਼ਾ ਕਾਵਿ-ਭਾਸ਼ਾ ਨਾਲੋਂ ਕੁਝ ਵਧੇਰੇ ਸੰਜੀਦਾ ਨੁਹਾਰ ਵਾਲੀ ਹੈ, ਫੇਰ ਵੀ ਇਸ ਦਾ ਪੰਜਾਬੀਪਣ ਤੇ ਇਸ ਦੀ ਸਾਦਗੀ ਪ੍ਰਤੱਖ ਹੈ :

*ਜ਼ਿੰਦਗੀ ਉਨ੍ਹਾਂ ਦੀ ਹੈ, ਜੋ ਜ਼ਿੰਦਗੀ ਨੂੰ ਵਾਰ ਸਕਦੇ ਹਨ,*
*ਚੰਮ-ਸੱਚ ਨੂੰ ਮੰਨਣ ਵਾਲੇ ਸਦਾ ਖ਼ਵਾਰ ਹੁੰਦੇ ਹਨ।*
*ਚੰਮ-ਸੱਚ ਵਾਲੇ ਚੰਮ-ਖੁਸ਼ੀ ਦੀ ਸ਼ਰਾਬ ਵਿਚ ਗੜੂਦ*
*ਮੋਏ ਕਦੀ ਸੱਚਾ ਪਿਆਰ, ਕੀ ਆਪਣੇ ਆਪ ਦਾ, ਕੀ*
*ਆਪਣੇ ਪਿਆਰਿਆਂ ਦਾ, ਕੀ ਰੱਬ ਦਾ, ਕੀ ਦੇਸ਼ ਦਾ*
*ਪ੍ਰਤੀਤ ਕਰ ਸਕਦੇ ਹਨ? ਕਦੀ ਨਹੀਂ, ਇਨ੍ਹਾਂ ਪਾਸੋਂ*
*ਕਿਸੀ ਆਸ਼ਾ ਤੇ ਆਦਰਸ਼ ਦੀ ਪੂਰਤੀ ਦੀ ਉਮੀਦ*
*ਕਰਨੀ ਨਿਸਫਲ ਹੈ।...........*

(ਖੁਲ੍ਹੇ ਲੇਖ*, ਪੰਨਾ 97)

ਇਥੇ 'ਚੰਮ-ਸੱਚ' ਤੇ 'ਚੰਮ-ਖੁਸ਼ੀਆਂ' ਦੋ ਨਵੇਂ ਸਮਾਸੀ ਰੂਪ ਬਣਾਏ ਹਨ। ਭਾਵੇਂ ਇਹ ਪ੍ਰਚਲਿਤ ਨਹੀਂ ਹੋ ਸਕੇ ਪਰ ਇਨ੍ਹਾਂ ਦੇ ਗੁਣ ਪ੍ਰਤੱਖ ਹਨ–ਇਹ ਲੇਖਕ ਦੇ ਭਾਵ ਨੂੰ ਪੂਰੀ ਤਰ੍ਹਾਂ ਵਿਅਕਤ ਕਰਦੇ ਹਨ, ਅਤੇ ਨਿਰੋਲ ਪੰਜਾਬੀ ਰੂਪ ਹਨ। ਨਾ ਕੋਈ ਓਪਰਾ ਸ਼ਬਦ ਲਿਆ ਹੈ, ਨਾ ਕੋਈ ਗੁੰਝਲਦਾਰ ਵਿਆਕਰਨਿਕ ਬਣਤਰ ਤੇ ਨਾ ਹੀ ਸ਼ਬਦਾਂ ਨੂੰ ਭੰਨਿਆ ਤੋੜਿਆ ਹੈ। ਬੜੀ ਸਾਦਾ ਤੇ ਸਰਲ ਪੰਜਾਬੀ, ਠੇਠ ਪੰਜਾਬੀ ਵਿਚ ਬੜੀਆਂ ਭੇਦ-ਭਰੀਆਂ ਗੱਲਾਂ ਕਹਿ ਦਿੱਤੀਆਂ ਹਨ।

ਇੰਜ ਪੂਰਨ ਸਿੰਘ ਦੀ ਪੰਜਾਬੀ ਭਾਸ਼ਾ ਵਿਚੋਂ ਪੰਜਾਬੀਪਣ ਫੁੱਟ-ਫੁੱਟ ਕੇ ਵੱਸ ਰਿਹਾ ਹੈ, ਇਹ ਪੰਜਾਬੀਆਂ ਦੀ ਆਪਣੀ ਪੰਜਾਬੀ ਹੈ, ਇਸ ਉੱਤੇ ਕਿਸੇ ਓਪਰੀ ਭਾਸ਼ਾ ਦੇ ਮੁਹਾਵਰੇ, ਵਿਆਕਰਨ ਜਾਂ ਧੁਨੀ-ਵਿਉਂਤ ਦਾ ਪ੍ਰਭਾਵ ਨਹੀਂ। ਇਸ ਭਾਸ਼ਾ ਵਿਚੋਂ ਚਰਖੇ ਦੀ ਗੂੰਜ ਸੁਣੀਂਦੀ ਹੈ। ਇਸ ਵਿਚੋਂ ਮਾਝੇ ਦੁੱਧ ਦਾ ਸੁਆਦ ਆਉਂਦਾ ਹੈ, ਇਸ ਵਿਚ ਗਿੱਧੇ ਵਾਲਾ ਤਾਲ ਤੇ ਭੰਗੜੇ ਵਾਲੀ ਧਮਕ ਹੈ।

ਆਪ ਮੁਹਾਰਾਪਣ ਤੇ ਸਹਿਜ-ਸੁਭਾਵਿਕਤਾ ਪੂਰਨ ਸਿੰਘ ਦੀ ਭਾਸ਼ਾ ਦਾ ਇਕ ਹੋਰ ਲੱਛਣ ਹੈ। ਇਹ ਗੁਣ ਵੀ ਕਵਿਤਾ ਦੀ ਭਾਸ਼ਾ ਵਿਚ ਵਾਰਤਕ ਨਾਲੋਂ ਵਧੇਰੇ ਉੱਘੜਵਾਂ ਤੇ ਪ੍ਰਤੱਖ ਹੈ। ਇਹ ਮਾਂਜ, ਸਵਾਰ ਕੇ ਬਣਾਈ ਹੋਈ ਭਾਸ਼ਾ ਨਹੀਂ, ਸਹਿਜ-ਸੁਭਾ ਫੁਰੀ ਹੋਈ ਅਵਾਜ਼ ਹੈ; ਜਤਨ ਕਰਕੇ ਘੜੀ ਹੋਈ ਵਾਕ-ਬਣਤਰ ਨਹੀਂ, ਆਪਣੇ ਆਪ ਅੰਦਰੋਂ ਫੁੱਟੀ ਪੰਜਾਬੀ ਹੈ। ਇਹ ਰੂਹ ਦੀ ਖ਼ਾਲਸ ਬੋਲੀ ਹੈ, ਵਿਦਵਤਾ ਦੇ ਹਥਿਆਰਾਂ ਨਾਲ ਘੜਿਆ ਹੋਇਆ ਵਾਕ-ਜਾਲ ਨਹੀਂ :

*ਪਿੱਪਲ ਹੇਠ ਇਹ ਧੂਣੀ ਪਈ ਰਮਦੀ,*
*ਉਦਾ ਧੂੰਆਂ ਪਿਆ ਨਿਕਲਦਾ,*
*ਅੱਗ ਪਈ ਮਘਦੀ!*
*ਬਾਵਰੀਆਂ ਵਾਲਾ ਬੈਰਾਗੀ ਇਕ ਬੈਠਾ*

* ਖੁੱਲ੍ਹੇ ਲੇਖ : ਪ੍ਰਕਾਸ਼ਕ–ਅਤਰ ਚੰਦ ਕਪੂਰ ਐਂਡ ਸਨਜ਼, ਦਿੱਲੀ: 1952

*ਬਦਨ ਤੇ ਸਵਾਹ ਜਿਹੀ ਮਲੀ ਹੋਈ,*
*'ਰਾਮ' 'ਰਾਮ' ਕਰਦਾ,*
*ਹੱਥ ਵਿਚ ਰੁਦਰਾਖ ਦੀ ਮਾਲਾ।*
*ਮੈਂ ਸਾਹਮਣੇ ਖਲੋ ਗਿਆ,*
*ਸਿਰ ਹਵਾ ਵਿਚ ਸੁੱਟ ਕੇ, ਕੁਝ ਹੈਰਾਨ ਜਿਹੀ ਗੁਸਤਾਖੀ ਵਿਚ,*
*ਤੇ ਟੱਕ ਬੰਨ੍ਹ ਕੇ ਤੱਕਣ ਲਗ ਪਿਆ......*

(ਖੁਲ੍ਹੇ ਮੈਦਾਨ, ਪੰਨਾ 80)

ਇਸ ਵਿਵਰਨ ਦਾ ਕਿਹੜਾ ਵਾਕ ਜਾਂ ਵਾਕਾਂਸ਼ ਹੈ ਜੋ ਜਤਨ ਕਰਕੇ ਘੜਿਆ ਗਿਆ ਹੋਵੇ? ਕਿਹੜੀ ਪੰਕਤੀ ਹੈ ਜੋ ਪੰਜਾਬੀ ਕੰਨਾ ਨੂੰ ਓਪਰੀ ਜਾਪੇ? ਪਰ ਇਹ ਇਕ ਸਧਾਰਨ ਦ੍ਰਿਸ਼ ਦਾ ਵਰਣਨ ਹੈ, ਕਿਹਾ ਜਾ ਸਕਦਾ ਹੈ ਕਿ ਵਿਵਰਨਾਤਮਿਕ ਕਾਵਿ ਵਿਚ ਹੀ ਅਜਿਹੀ ਸਾਦਗੀ ਸੰਭਵ ਹੋ ਸਕਦੀ ਹੈ। ਨਹੀਂ; ਪੂਰਨ ਸਿੰਘ ਗੂੜ੍ਹ ਅਧਿਆਤਮਿਕ ਤੇ ਰਹੱਸਮਈ ਵਿਚਾਰ ਵੀ ਅਡੋਲ ਹੀ ਸਹਿਜ ਸੁਭਾ ਫੁੱਟੀ ਭਾਸ਼ਾ ਵਿਚ ਪੇਸ਼ ਕਰ ਜਾਂਦਾ ਹੈ :

*ਚਾਨਣ ਨੂੰ ਕਿਹੜਾ ਪਰਦਾ,*
*ਮੈਨੂੰ ਕੰਧ ਕੋਠੇ ਦੀ ਲੋੜ ਨਹੀਂ,*
*ਮੈਂ ਕੁੱਲ ਹਨੇਰੇ ਚੀਰਦੀ।*
*'ਇਹ ਮਰਦ ਹੈ' 'ਇਹ ਤੀਮੀ'*
*ਇਹ ਕੀ ਕਮੀਨਾ ਹਨੇਰਾ ਹੈ ਦੂਵੱਲੀ ਦਾ,*
*ਮੈਂ ਆਈ ਸਭ ਹਨੇਰਾ ਭੱਜਿਆ।*
*[ਖੁਲ੍ਹੇ ਮੈਦਾਨ (ਗਾਰਗੀ)–ਪੰਨਾ 100]*

ਹੋਰ ਵੇਖੋ .

*ਲੋਕੀਂ ਆਖਦੇ ਰਬ ਹਭ ਕੁਛ ਹੈ, ਸਭ ਥਾਂ ਹੈ, ਸਭ ਵਿਚ ਹੈ,*
*ਪਰ ਮੇਰੀਆਂ ਅੱਖਾਂ ਹਾਲੇ ਠੀਕ ਨਹੀਂ ਹਨ ਸੁਜਾਖੀਆਂ!*
*ਮਰੀ ਮਾੜੀ ਨਿਕੀ ਜੇਹੀ ਨਦਰ ਹੈ,*
*ਮੈਂ ਤਾਂ ਸਦੀਆਂ ਪਿੱਛੇ,*
*ਕਦੀ ਕਦੀ ਤਰਸਦਿਆਂ, ਕੁੱਸਦਿਆਂ, ਤਨ ਫਟਿਆਂ, ਫਰਫਰਾਂਦਿਆਂ ਫਟਕਦਿਆਂ,*
*ਲੁਕ, ਝਲਕ, ਜਿਹੀ ਓਹ ਰੱਬੀ ਝਾਤ ਪਾਈ ਹੈ;*
*ਕਦੀ ਕਿਸੀ ਅੱਖ ਦੀ ਹੱਸੀ ਜਿਹੀ ਵਿਚ,*
*ਕਦੀ ਚਮਕਦੇ ਖੁਲ੍ਹੇ ਮੱਥ ਪਿਆਰ ਦੇ,*
*ਕਦੀ ਕਿਸੀ ਸੋਹਣੀ ਦੀ ਬਾਂਹ ਦੀ ਉਲਾਰ ਵਿਚ,*
*ਕਦੀ ਸਾਧ ਦੇ ਤ੍ਰਯਾਗ ਵਿਚ.........*

(ਖੁਲ੍ਹੇ ਮੈਦਾਨ, ਪੰਨਾ 170)

ਅਜਿਹੀ ਸਹਿਜ-ਸੁਭਾ ਪੁੰਗਰੀ ਭਾਸ਼ਾ ਦੇ ਅਨੇਕਾਂ ਉਦਾਹਰਨ ਪੂਰਨ ਸਿੰਘ ਦੀ ਕਵਿਤਾ ਵਿਚੋਂ ਦਿੱਤੇ ਜਾ ਸਕਦੇ ਹਨ। ਵਾਰਤਕ ਵਿਚੋਂ ਵੀ ਅਜਿਹੀ ਭਾਸ਼ਾ ਦੇ ਕਾਫ਼ੀ ਉਦਾਹਰਨ ਮਿਲਦੇ ਹਨ :

*ਜਦ ਪਿਆਰਾ ਸਾਹਮਣੇ, ਤਦ ਪਿਆਰ ਦੇ ਦਰਸ਼ਨ ਦਾ*
*ਨਸ਼ਾ ਰੋਮ ਰੋਮ ਵਿਚ ਵਸਦਾ ਹੈ, ਹੱਡੀ ਹੱਡੀ ਵਿਚ ਕੂਕ*
*ਹੁੰਦੀ ਹੈ। ਸਰੀਰਾਂ ਥੀਂ ਉੱਠ ਰੂਹਾਂ ਦੇ ਮੇਲੇ ਹਨ*
*ਤੇ ਸਰੀਰਾਂ ਦੇ ਵੀ ਮੇਲ ਹਨ। ........ਤੇ ਜੇ ਰੂਹ*
*ਨਾ ਹੀ ਮਿਲੇ ਤਦ ਸਰੀਰਾਂ ਦੇ ਮੇਲੇ ਕੋਈ ਮੇਲਾ*
*ਨਹੀਂ। ਮਨ-ਮਿਲੇ ਦੇ ਮੇਲੇ ਹੁੰਦੇ ਹਨ, ਤਨ ਮਿਲੇ*
*ਦੀਆਂ ਸਦਾ ਬਿਰਹਾਂ ਦੇ ਦਰਦ ਤੇ ਮਾਯੂਸੀਆਂ ਹੀ ਹਨ,*
*ਤੇ ਜਦ ਪਿਆਰਾ ਓਹਲੇ ਹੋਵੇ ਤਦ ਓਹਦੀ*
*ਯਾਦ ਹੱਡੀਆਂ ਵਿਚ ਗੂੰਜੇ, ਇਹ ਯਾਦ ਸਿਮਰਣ*
*ਪਿਆਰ ਦਾ ਦੂਜਾ ਰਸਰੂਪ ਹੈ।*

(ਖੁਲ੍ਹੇ ਲੇਖ, ਪੰਨਾ 63)

ਭਾਸ਼ਾ ਦੇ ਇਸ ਆਪ ਮੁਹਾਰੇਪਨ ਦਾ ਇਕ ਨਤੀਜਾ ਇਹ ਹੈ ਕਿ ਕਵਿਤਾ ਤੇ ਵਾਰਤਕ ਦੂਹਾਂ ਵਿਚ ਕਈ ਥਾਈ ਭਾਸ਼ਾ ਪੰਜਾਬੀ ਵਿਆਕਰਨ ਜਾਂ ਪੰਜਾਬੀ ਮੁਹਾਵਰੇ ਦੇ ਅਨੁਕੂਲ ਨਹੀਂ ਰਹੀ। ਅਸਲ ਵਿਚ ਪੂਰਨ ਸਿੰਘ ਸੁਤੰਤਰ ਸੁਭਾ ਵਾਲਾ ਇਨਸਾਨ ਤੇ ਸੁਤੰਤਰ ਮਾਨਤਾਵਾਂ ਵਾਲਾ ਸਾਹਿਤਕਾਰ ਸੀ। ਉਸ ਦੇ ਸੁਭਾ ਦੀ ਸੁਤੰਤਰਤਾ ਦਾ ਪ੍ਰਭਾਵ ਉਹਦੀ ਭਾਸ਼ਾ ਉੱਤੇ ਵੀ ਪਿਆ ਹੈ। ਉਸ ਨੇ ਭਾਸ਼ਾਈ ਨਿਯਮਾਂ ਦੀਆਂ ਬੰਦਸ਼ਾਂ ਤੋਂ ਵੀ, ਕਿਤੇ-ਕਿਤੇ ਖੁਲ੍ਹ ਲਈ ਹੈ। ਕੁਝ ਨਮੂਨੇ ਵੇਖੇ ਜਾਣ :

*...........ਕੰਵਾਰੀ ਕੰਨਯਾ ਦੇ ਕੰਵਾਰੀ ਪੋਸ਼ਾਕਾਂ ਉਪਰ ਉਹ*
*ਪੁੰਨਯ ਪਿਛੇ ਜਾਨ ਦੇਣ ਵਾਲੀ ਬਹਾਦੁਰੀ ਦੇ ਬੇਗੁਨਾਹ*
*ਖ਼ੂਨ ਦੇ ਦਾਗ.........*

(ਖੁਲ੍ਹੇ ਲੇਖ, ਪੰਨਾ 88)

ਇਹ ਇਕ ਵਾਕਾਂਸ਼ ਹੈ, ਵਾਕ ਨਹੀਂ। ਪਹਿਲਾਂ ਤੇ ਇਡਾ ਲੰਮਾ ਵਾਕਾਂਸ਼ ਸੁਚੱਜੀ ਭਾਸ਼ਾ ਦਾ ਚਿੰਨ੍ਹ ਨਹੀ, ਫੇਰ ਇਸ ਵਿਚ ਵਿਆਕਰਨ ਦੇ ਕਈਆਂ ਨਿਯਮਾਂ ਦੀ ਉਲੰਘਣਾ ਕੀਤੀ ਗਈ ਹੈ। ਸੰਬੰਧਕ 'ਦੇ' ਦੀ ਬਜਾਇ 'ਦੀਆਂ' ਹੋਣਾ ਚਾਹੀਦਾ ਸੀ; 'ਕੰਵਾਰੀ ਪੋਸ਼ਾਕਾਂ' ਦੀ ਥਾਂ 'ਕੰਵਾਰੀਆਂ ਪੋਸ਼ਾਕਾਂ' ਚਾਹੀਦਾ ਸੀ। 'ਕੰਵਾਰੀ' ਦਾ ਸ਼ੁੱਧ ਪੰਜਾਬੀ ਰੂਪ ਵੀ 'ਕੰਵਾਰੀ' ਹੈ, ਆਦਿ।

*ਸਤਹ ਉੱਪਰ ਹਾਸਾ ਖੇਡ ਕਰਨ ਵਾਲੇ ਤੇ ਪਸ਼ੂਆਂ ਵਾਂਗ*
*ਆਪਣਾ ਜੀਵਨ ਆਪਣੀ ਪੇਟ ਪੂਜਾ ਤੇ ਆਪਣੇ ਸਵਾਦ*
*ਖ਼ਾਤਰ ਦੂਜਿਆਂ ਨੂੰ ਤੰਗ ਕਰਨ ਵਾਲੇ ਸਤਾਣ ਵਾਲੇ ਤਾਂ*

*ਉਸ ਮਰਮੀ ਦਰਦ ਦਾ ਜਿਹੜਾ ਜੀਵਨ ਦੀ ਸਭ ਥੀਂ*
*ਡੂੰਘੀ ਤੈਹ ਵਿਚ ਹੈ, ਹਾਂ ਉਸ ਜੀ-ਪੀੜਾਂ ਦਾ ਸੁਖ*
*ਲੈ ਨਹੀਂ ਸਕਦੇ ।*

(ਖੁਲ੍ਹੇ ਲੇਖ, ਪੰਨਾ 89)

ਇਹ ਸਾਰਾ ਇਕੋ ਵਾਕ ਹੈ । ਇਸ ਵਿਚ ਭਾਸ਼ਾ ਦਾ ਆਪ ਮੁਹਾਰਾਪਣ ਤਾਂ ਜ਼ਰੂਰ ਹੈ, ਪਰ ਵਾਕ ਦਾ ਮੂੰਹ-ਮੱਥਾ ਨਹੀਂ ਬਣਿਆ । ਪੜ੍ਹਨ ਵਾਲੇ ਨੂੰ ਸੁਧ ਹੀ ਨਹੀਂ ਰਹਿੰਦੀ ਕਿ ਵਾਕ ਦਾ ਕਰਤਾ ਕੌਣ, ਤੇ ਕਰਮ ਕੀ ਹੈ, ਅਤੇ ਇਸੇ ਲਈ ਇਹ ਵਿਚਾਰਨਾ ਵੀ ਇਕ ਗੁੰਝਲ ਬਣ ਜਾਂਦਾ ਹੈ ਕਿ ਕਿਰਿਆ ਦਾ ਮੇਲ ਕਿਸ ਨਾਲ ਹੈ, ਤੇ ਕਿਸ ਰੂਪ ਵਿਚ ਹੈ ।

*ਕਰਤਾਰ ਨੂੰ ਭੁੱਲ ਕੇ, ਉਹਦੇ ਬੁਤਸ਼ਾਲਾ, ਚਿਤਰਸ਼ਾਲਾ ਥੀਂ ਨਿਕਲ,*
*ਮਨ ਦੀ ਕੋਠੜੀ ਹਨੇਰੀ ਵਿਦ ਕੈਦ ਹੋ 'ਮੈਂ' "ਮੈਂ" ਦੀ ਕਾਲੀ ਰਾਤ*
*ਵਿਚ ਰਹਿੰਦੇ............*

(ਖੁਲ੍ਹੇ ਘੁੰਡ)

ਇਥੇ ਫ਼ਾਰਸੀ 'ਬੁੱਤ' ਨਾਲ ਸੰਸਕ੍ਰਿਤ ਪਿਛੇਤਰ 'ਸ਼ਾਲਾ' ਲਾਉਣਾ ਉਚਿਤ ਨਹੀਂ ਜਾਪਦਾ, ਪਰ ਇਸ ਤੋਂ ਵੀ ਅਗੇ ਜਾ ਕੇ ਇਸਤਰੀ ਲਿੰਗ 'ਬੁੱਤਸ਼ਾਲਾ' 'ਚਿੱਤਰਸ਼ਾਲਾ' ਨੂੰ ਪੁਲਿੰਗ ਬਣਾ ਦਿੱਤਾ ਹੈ, ਜੋ ਪੰਜਾਬੀ ਵਿਆਕਰਨ ਅਨੁਸਾਰ ਅਸ਼ੁੱਧ ਹੈ ।

*ਕਵਿਤਾ ਵਿਚ ਵੀ ਭਾਸ਼ਾ ਦੀ ਅਜਿਹੀ ਸੁਤੰਤਰਤਾ ਦੇ ਉਦਾਹਰਨ ਬਥੇਰੇ ਮਿਲਦੇ ਹਨ :*
*ਮਾਂ ਹੱਥ ਆਪਣੇ ਨਾਲ ਹਿਲਾਂਦੀ ਪੰਘੂੜਾ ਮੇਰਾ,*
*ਦੇਂਦੀ ਅਸਗਾਹ ਨੀਲਾਣ ਵਿਚ ਮਿੱਠੀ ਮਿੱਠੀ ਲੋਰੀਆਂ ।........*

(ਖੁਲ੍ਹੇ ਮੈਦਾਨ, ਪੰਨਾ 69)

'ਮਿੱਠੀ ਮਿੱਠੀ ਲੋਰੀਆਂ' ਦੀ ਥਾਂ 'ਮਿੱਠੀਆਂ ਮਿੱਠੀਆਂ ਲੋਰੀਆਂ' ਹੋਣਾ ਚਾਹੀਦਾ ਸੀ । ਪੰਜਾਬੀ ਵਿਚ ਵਿਸ਼ੇਸ਼ਣ ਦਾ ਰੂਪ, ਲਿੰਗ, ਵਚਨ ਦੇ ਪੱਖ ਤੋਂ ਵਿਸ਼ੇਸ਼ ਦੇ ਰੂਪ ਅਨੁਸਾਰ ਹੋਣਾ ਚਾਹੀਦਾ ਹੈ । 'ਲੋਰੀਆਂ' ਬਹੁ ਵਚਨ, ਇਸਤਰੀ ਲਿੰਗ ਹੈ, ਇਸ ਲਈ ਵਿਸ਼ੇਸ਼ਣ ਦਾ ਰੂਪ ਵੀ ਬਹੁ ਵਚਨ ਇਸਤਰੀ ਲਿੰਗ ਵਾਲਾ ਹੋਣਾ ਚਾਹੀਦਾ ਸੀ, 'ਮਿੱਠੀ' ਇਕ ਵਚਨ ਹੈ । ਕਿਉਂਕਿ ਪੂਰਨ ਸਿੰਘ ਦੀ ਕਵਿਤਾ ਵਿਚ ਬਹਿਰ (meter) ਦੀ ਬੰਦਸ਼ ਨਹੀਂ, ਇਸ ਲਈ ਇਸੇ ਪੰਕਤੀ ਵਿਚ ਮਿੱਠੀ-ਮਿੱਠੀ ਦੀ ਥਾਂ 'ਮਿੱਠੀਆਂ ਮਿੱਠੀਆਂ' ਲਿਖਣ ਨਾਲ ਵੀ ਅੜਿਕਾ ਨਹੀਂ ਸੀ ਪੈਣਾ ।

ਪ੍ਰੋਫ਼ੈਸਰ ਪੂਰਨ ਸਿੰਘ ਦੀ ਸ਼ਬਦਾਵਲੀ ਦਾ ਅਧਿਐਨ ਆਪਣੇ ਆਪ ਵਿਚ ਇਕ ਦਿਲਚਸਪ ਵਿਸ਼ਾ ਹੈ । ਸੂਖਮ ਦਾਰਸ਼ਨਿਕ ਤੇ ਅਧਿਆਤਮਿਕ ਸੰਕਲਪਾਂ ਨੂੰ, ਤੇ ਕਈਆਂ ਹੋਰਨਾਂ ਆਧੁਨਿਕ ਰੂਪ ਵਾਲੇ ਸੰਕਲਪਾਂ ਨੂੰ ਵਿਅਕਤ ਕਰਨ ਲਈ ਜਦੋਂ ਪੂਰਨ ਸਿੰਘ ਨੂੰ ਕੋਈ ਸ਼ਬਦ ਨਹੀਂ ਸੁਝਾ ਤਾਂ ਅਜੋਕੇ ਲੇਖਕਾਂ ਵਾਂਗ ਉਸ ਨੇ ਬੇਗਾਨੀਆਂ ਭਾਸ਼ਾਵਾਂ ਦੇ ਬਿਲਕੁਲ ਓਪਰੇ ਸ਼ਬਦ ਵਰਤਣ ਦੀ ਥਾਂ ਪੰਜਾਬੀ ਦੀ ਆਪਣੀ ਸ਼ਬਦਾਵਲੀ ਦਾ ਹੀ ਸਹਾਰਾ ਲਿਆ ਹੈ । ਅੰਗਰੇਜ਼ੀ ਸ਼ਬਦ ਉਸ ਨੇ ਬਹੁਤ ਘਟ ਵਰਤੇ ਹਨ । ਅਰਬੀ-ਫ਼ਾਰਸੀ ਸ਼ਬਦ ਵੀ ਪ੍ਰੋ. ਪੂਰਨ ਸਿੰਘ ਦੀਆਂ

ਰਚਨਾਵਾਂ ਵਿਚ, ਉਸ ਕਾਲ ਦੇ ਹੋਰਨਾਂ ਪੰਜਾਬੀ ਲੇਖਕਾਂ ਦੇ ਮੁਕਾਬਲੇ ਘੱਟ ਮਿਲਦੇ ਹਨ। ਹਾਂ, ਸੰਸਕ੍ਰਿਤ ਮੂਲ ਦੇ ਚੋਖੇ ਸ਼ਬਦ ਵਰਤੇ ਹਨ, ਅਤੇ ਉਨ੍ਹਾਂ ਵਿਚ ਕਈ ਇਕ ਦਾ ਤਤਸਮ ਜਾਂ ਅੱਧ-ਤਤਸਮ ਰੂਪ ਵਰਤਣ ਦਾ ਅਭਿਆਸ ਕੀਤਾ ਹੈ। ਸ਼ੂਨ੍ਯ, ਪੁਨਯ, ਦਿਵਯ, ਉਨਮੱਤ, ਸਾਹਿਤਯ, ਕਟਾਖਯ, ਅਪ੍ਰਕ੍ਰਿਤਕ, ਦ੍ਵਿਤਾ, ਕਾਵਯ, ਸ਼ਿਵ-ਨ੍ਰਿਤਯ ਅਜਿਹੇ ਸ਼ਬਦਾਂ ਦੇ ਕੁਝ ਉਦਾਹਰਨ ਹਨ। ਇਨ੍ਹਾਂ ਵਿਚੋਂ ਕੁਝ ਸ਼ਬਦ ਅਜ ਭਾਵੇਂ ਪੰਜਾਬੀ ਲਿਖਤਾਂ ਵਿਚ ਵਰਤੇ ਜਾ ਰਹੇ ਹਨ, ਪਰ ਉਹਨੀਂ ਦਿਨੀਂ ਇਹ ਪੰਜਾਬੀ ਲਈ ਕਾਫ਼ੀ ਓਪਰੇ ਸਨ। ਇਹੋ ਕਾਰਨ ਹੈ ਕਿ ਇਹ ਉਸ ਸਮੇਂ ਦੀ ਪੰਜਾਬੀ ਵਿਚ ਪ੍ਰਚਲਿਤ ਨਹੀਂ ਹੋ ਸਕੇ।

ਸ਼ਬਦਾਂ ਦੀ ਘਾਟ ਪੂਰੀ ਕਰਨ ਲਈ ਪੂਰਨ ਸਿੰਘ ਨੇ ਨਵੇਂ ਸ਼ਬਦ ਘੜਨ ਦਾ ਚੋਖਾ ਅਭਿਆਸ ਕੀਤਾ ਹੈ। ਨਵੇਂ ਰਚੇ ਸ਼ਬਦਾਂ ਵਿਚੋਂ ਕੁਝ ਪੰਜਾਬੀ ਸ਼ਬਦ-ਰਚਨਾ ਦੇ ਨਿਯਮਾਂ ਦੀ ਉਲੰਘਣਾ ਕਰਦੇ ਹਨ ਅਤੇ ਪੰਜਾਬੀ ਦੇ ਸੁਭਾ ਦੇ ਅਨੁਕੂਲ ਨਹੀਂ। ਅਜਿਹੇ ਸ਼ਬਦਾਂ ਦੇ ਕੁਝ ਉਦਾਹਰਨ ਵਰਤੋਂ ਵਾਲੀਆਂ ਪੰਕਤੀਆਂ/ਵਾਕਾਂ ਸਮੇਤ ਵੇਖੇ ਜਾਣ :

*ਇਹ ਨਿੱਕੀ ਨਿੱਕੀ ਅਮੁੱਲ ਨਾਨਾ ਅੰਮ੍ਰਿਤਤਾ*
*ਇਹੋ ਤਾਂ ਕਰਤਾਰ ਦੀ ਕਰਤਾਰਤਾ ਦਾ, ਸੁਾਦਲਾ ਨਾਨਾ-ਵੰਨਪਨ ਹੈ,*

.....................

*ਇਹੋ ਤਾਰ ਪ੍ਰੋਂਦੀ ਕਰਤਾਰ ਦੀ ਜਿੰਦਤਾ ਨੂੰ,*
*ਅਨਹੋਈਅਣ ਹੈ–ਅਣਹੋਸੀ ਨਿਰਜਿੰਦ ਜਿਹੀ ਚੀਜ਼ ਨਾਲ,*
*ਬਸ ਜਿਦਤਾ ਖੇਡਦੀ, ਵਾਹ! ਵਾਹ!*
*ਸਾਈਂ ਕਰਦੇ ਇਹ ਕਰਤਾਰ ਦੀ ਕਰਤਾਰਤਾ!*

(ਖੁਲ੍ਹੇ ਘੁੰਡ*, ਪੰਨਾ 326)

ਇਨ੍ਹਾਂ ਪੰਕਤੀਆਂ ਵਿਚ ਕਈ ਨਵੇਂ ਘੜੇ ਸ਼ਬਦ ਆਏ ਹਨ–ਅੰਮ੍ਰਿਤਤਾ, ਨਾਨਾ-ਵੰਨਪੰਨ, ਜਿੰਦਤਾ, ਕਰਤਾਰਤਾ, ਅਣਹੋਈਅਣ ਆਦਿ। 'ਅੰਮ੍ਰਿਤ' ਖੁਦ ਨਾਂਵ ਹੈ, ਇਸ ਨਾਲ ਪਛੇਤਰ–ਤਾ ਲਾਂ ਕੇ ਨਵਾਂ ਨਾਂਵ 'ਅੰਮ੍ਰਿਤਤਾ' ਬਣਾਇਆ ਗਿਆ ਹੈ। ਇਹ ਕੋਈ ਵਿਆਕਰਨਿਕ ਦੋਸ਼ ਨਹੀਂ। ਪਰ ਇਸ ਨਾਲ ਲੱਗਾ ਵਿਸ਼ੇਸ਼ਣ ਨਾਨਾ ਇਸ ਨੂੰ ਇਕ ਗੁੰਝਲਦਾਰ ਨਾਂਵ ਬਣਾ ਦਿੰਦਾ ਹੈ। 'ਅੰਮ੍ਰਿਤਤਾ' ਦਾਂ ਦੋਂਹ ਵਿਚੋਂ ਕੋਈ ਇਕ ਅਰਥ ਹੋ ਸਕਦਾ ਹੈ–'ਅਮਰ ਹੋਣ ਦੀ ਅਵਸਥਾ' ਜਾਂ 'ਅੰਮ੍ਰਿਤ ਵਾਲਾ ਸੁਭਾ'। ਪਰ ਪਹਿਲਾਂ ਆਇਆ ਵਿਸ਼ੇਸ਼ਣ 'ਨਾਨਾ ਇਨ੍ਹਾਂ ਵਿਚੋਂ' ਕਿਸੇ ਅਰਥ ਨਾਲ ਵੀ ਠੀਕ ਨਹੀਂ ਬੈਠਦਾ। ਇੰਵ ਇਸ ਨਵੇਂ ਘੜੇ ਸ਼ਬਦ ਨੇ ਪੂਰੀ ਪੰਕਤੀ ਦਾ ਭਾਵ ਅਸਪਸ਼ਟ ਕਰ ਦਿੱਤਾ ਹੈ।

'ਨਾਨਾ-ਵੰਨਪੰਨ' ਇਕ ਹੋਰ ਗੁੰਝਲਦਾਰ ਸ਼ਬਦ ਰਚਨਾ ਹੈ। ਸ਼ਾਇਦ ਅੰਤਿਮਪਨ ਪੰਜਾਬੀ ਪਿਛੇਤਰ '–ਪਣ' ਲਈ ਵਰਤਿਆ ਹੈ, ਜੋ 'ਨਾਂਵ' ਬਣਾਉਣ ਲਈ ਲਾਇਆ ਜਾਂਦਾ

---

– 'ਖੁੱਲ੍ਹੇ ਘੁੰਡ' ਦੇ ਪੰਨੇ ਡਾ. ਮਹਿੰਦਰ ਸਿੰਘ ਰੰਧਾਵਾ ਦੁਆਰਾ ਸੰਪਾਦਿਤ ਤੇ 'ਸਾਹਿਤ ਅਕਾਦਮੀ' ਨਵੀਂ ਦਿੱਲੀ ਦੁਆਰਾ ਪ੍ਰਕਾਸ਼ਿਤ ਪੁਸਤਕ 'ਪੂਰਨ ਸਿੰਘ : ਜੀਵਨੀ ਤੇ ਕਵਿਤਾ' ਅਨੁਸਾਰ ਹਨ।

ਹੈ। ਪਰ 'ਵਨ' ਵੀ ਪਿਛੇਤਰ ਹੀ ਹੋ ਸਕਦਾ ਹੈ। ਤਾਂ ਫੇਰ ਇਸ ਨੂੰ 'ਨਾਨਾ' ਨਾਲ ਜੋੜਨ ਲਈ ਵਿਚਾਲੇ ਜੋੜਨੀ (hyphen) ਕਿਉਂ ਲਾਈ ਗਈ? ਗੱਲ ਕੀ ਇਹ ਸ਼ਬਦ-ਰਚਨਾ ਪੰਜਾਬੀ ਦੀ ਸਧਾਰਨ ਸ਼ਬਦ ਰਚਨਾ-ਵਿਉਂਤ ਤੋਂ ਕੁਝ ਵੱਖਰੇ ਰੂਪ ਵਾਲੀ ਹੈ।

'ਅਣਹੋਈਅਣ' ਵਿਚ 'ਹੋਣਾ' ਕਿਰਿਆ ਤੋਂ ਇਕ ਵੱਖਰੀ ਕਿਰਿਆ 'ਹੋਈਅਣ' ਬਣਾਈ ਗਈ ਹੈ। ਇਹ ਕਿਸੇ ਹੱਦ ਤਕ ਸਵੀਕਾਰ ਕੀਤੀ ਜਾ ਸਕਦੀ ਸੀ, ਪਰ ਨਾਲ ਲੱਗਾ ਅਗੇਤਰ 'ਅਣ–' ਇਸ ਨੂੰ ਵੀ ਪੰਜਾਬੀ ਲਈ ਓਪਰੀ ਜਿਹੀ ਕਿਰਿਆ ਬਣਾ ਦਿੰਦਾ ਹੈ, ਕਿਉਂਕਿ 'ਅਗੇਤਰ' 'ਅਣ–' ਆਮ ਤੌਰ ਤੇ ਵਿਸ਼ੇਸ਼ਣ ਨਾਲ ਲੱਗਦਾ ਹੈ, ਇਥੇ ਕਿਰਿਆ ਨਾਲ ਲਾਇਆ ਗਿਆ ਹੈ। 'ਅਣਹੋਸ਼ੀ' ਵਿਚ ਵੀ ਇਹੋ ਵਿਧੀ ਵਰਤੀ ਗਈ ਹੈ।

'ਜਿੰਦਤਾ' ਇਕ ਹੋਰ ਨਵਾਂ ਘੜਿਆ ਨਾਂਵ ਹੈ ਜੋ 'ਜਿੰਦ' ਨਾਲ ਪਿਛੇਤਰ '–ਤਾ' ਲਾ ਕੇ ਬਣਾਇਆ ਗਿਆ ਹੈ। 'ਜਿੰਦ' ਆਪ ਵੀ ਨਾਂਵ ਹੀ ਹੈ। 'ਜਿੰਦਤਾ' ਦੇ ਅਰਥ ਹੋ ਸਕਦੇ ਹਨ : ਜੀਵਣ, ਜੀਵਣ ਦੀ ਕਿਰਿਆ ਜਾਂ ਜੀਵਣ ਦੇਣ ਦੀ ਕਿਰਿਆ। ਜੇ ਇਸ ਦੇ ਅਰਥ 'ਜੀਵਣ' ਹੀ ਹਨ ਤਾਂ ਪਹਿਲਾਂ ਇਕ ਸ਼ਬਦ (ਜੀਵਣ) ਹੁੰਦਿਆਂ ਹੋਇਆਂ ਉਨ੍ਹਾਂ ਅਰਥਾਂ ਵਾਲਾ ਤੇ ਓਪਰੇ ਰੂਪ ਵਾਲਾ ਨਵਾਂ ਸ਼ਬਦ (ਜਿੰਦਤਾ) ਘੜਨ ਦੀ ਲੋੜ ਨਹੀਂ ਸੀ। ਜੇ ਦੂਜਿਆਂ ਦੋਂਹ ਵਿਚੋਂ ਕੋਈ ਅਰਥ ਹੈ ਤਾਂ ਪੰਕਤੀ ਦੇ ਅਰਥ ਸਪਸ਼ਟ ਨਹੀਂ ਹੁੰਦੇ।

ਇਕ ਹੋਰ ਉਦਾਹਰਨ ਵੇਖੀ ਜਾਵੇ :

*ਪਾਰਸ, ਮੈਨੂੰ ਅਮੈਂਨਣਾ–ਹਾਂ, ਇਸ ਲੀਕਾਂ,*
*ਰੰਗਾਂ ਵਿਚ ਬੱਝੀ, ਕਜੀ, ਅਨੰਤ-ਜੀ ਨੂੰ;*

(ਖੁਲ੍ਹੇ ਘੁੰਡ, ਪੰਨਾ 338)

ਇਥੇ ਆਇਆ ਸ਼ਬਦ 'ਅਮੈਂਨਣਾ' ਨਵਾਂ ਘੜਿਆ ਹੈ। ਪੜਨਾਂਵ 'ਮੈਂ' ਤੋਂ ਕਿਰਿਆ 'ਮੈਂਨਣਾ' ਬਣਾਈ ਹੈ, ਉਸ ਨਾਲ ਨਿਖੇਧਾਤਮਿਕ ਅਗੇਤਰ ਅ-ਲਾਇਆ ਹੈ। ਇਹ ਦੋਵੇਂ ਵਿਧੀਆਂ ਪੰਜਾਬੀ ਸ਼ਬਦ-ਸਿਰਜਨਾ ਦੇ ਨਿਯਮਾਂ ਦੇ ਉਲਟ ਹਨ। ਪੰਜਾਬੀ ਵਿਚ ਪੜਨਾਂਵ ਤੋਂ ਕਿਰਿਆ ਨਹੀਂ ਬਣਾਈ ਜਾਂਦੀ। ਫੇਰ, ਅਗੇਤਰ ਅ-ਵਿਸ਼ੇਸ਼ਣ ਨਾਲ, ਜਾਂ ਖ਼ਾਸ ਹਾਲਤਾਂ ਵਿਚ ਨਾਂਵ ਨਾਲ ਆ ਸਕਦਾ ਹੈ, ਇਹ ਨਾ ਕਿਰਿਆ ਨਾਲ ਆਉਂਦਾ ਹੈ, ਨਾ ਪੜਨਾਂਵ ਨਾਲ। ਇਹ ਮੰਨਣਾ ਪਏਗਾ ਕਿ ਇਹ ਸ਼ਬਦ 'ਅਮੈਂਨਣਾ' ਇਕ ਗੂੜ੍ਹ ਤੇ ਸੂਖਮ ਸੰਕਲਪ ਨੂੰ ਵਿਅਕਤ ਕਰਨ ਲਈ ਵਰਤਿਆ ਗਿਆ ਹੈ, ਜਿਸ ਨੂੰ ਸਪਸ਼ਟ ਕਰਨ ਲਈ ਕੋਈ ਹੋਰ ਸ਼ਬਦ ਪੰਜਾਬੀ ਵਿਚ ਮੌਜੂਦ ਨਹੀਂ। ਪਰ ਇਸ ਦੀ ਰਚਨਾ ਪੰਜਾਬੀ ਦੇ ਕਈਆਂ ਨਿਯਮਾਂ ਨੂੰ ਤੋੜ ਕੇ ਕੀਤੀ ਗਈ ਹੈ। ਅਸਲ ਵਿਚ ਪੂਰਨ ਸਿੰਘ ਅਜ਼ਾਦ-ਤਬ੍ਹਾ ਇਨਸਾਨ ਸੀ, ਉਸ ਨੇ ਭਾਸ਼ਾ ਦੀ ਵਰਤੋਂ ਵਿਚ ਵੀ ਪੂਰੀ ਅਜ਼ਾਦੀ ਵਰਤੀ ਹੈ। ਉਸ ਨੇ ਭਾਸ਼ਾ ਦੀ ਗ਼ੁਲਾਮੀ ਨਹੀਂ ਕੀਤੀ, ਸਗੋਂ ਭਾਸ਼ਾ ਨੂੰ ਆਪਣੀ ਦਾਸੀ ਵਾਂਗ ਵਰਤਿਆ ਹੈ; ਅਤੇ ਇਹੋ ਹੀ ਸਾਰਾ ਪੁਆੜਾ ਹੈ। ਭਾਸ਼ਾ ਕਿਸੇ ਇਕ ਵਿਅਕਤੀ ਦੀ ਪੂੰਜੀ ਨਹੀਂ, ਇਹ ਸਾਰੇ ਸਮਾਜ ਦੀ ਪੂੰਜੀ ਹੈ, ਇਸ ਦੀ ਠੀਕ ਵਰਤੋਂ ਉਹੋ ਹੀ ਹੋ ਸਕਦੀ ਹੈ ਜੋ ਸਮਾਜ ਦੁਆਰਾ ਪ੍ਰਵਾਨ ਕੀਤੇ ਨਿਯਮਾਂ ਦੇ ਅਨੁਕੂਲ ਹੋਵੇ। ਪ੍ਰਤਿਭਾਵਾਨ ਵਿਅਕਤੀ ਭਾਸ਼ਾ ਨੂੰ ਨਵੀਆਂ ਸੇਧਾਂ ਦੇ ਸਕਦਾ ਹੈ, ਪਰ ਉਸ ਨੂੰ ਵਿਸ਼ੇਸ਼ ਸੀਮਾ ਅੰਦਰ ਰਹਿਣਾ ਪੈਂਦਾ ਹੈ। ਪੂਰਨ ਸਿੰਘ ਨੇ ਕਈਆਂ

ਹਾਲਤਾਂ ਵਿਚ, ਇਸ ਸੀਮਾ ਦੀ ਉਲੰਘਣਾ ਕਰਨ ਤੋਂ ਸੰਕੋਚ ਨਹੀਂ ਕੀਤਾ।

ਇਸ ਦਾ ਇਹ ਭਾਵ ਨਹੀਂ ਕਿ ਪੂਰਨ ਸਿੰਘ ਦੇ ਨਵੇਂ ਘੜੇ ਸ਼ਬਦਾਂ ਵਿਚੋਂ ਕੋਈ ਵੀ ਪੰਜਾਬੀ ਦੇ ਨਿਯਮਾਂ ਦੇ ਅਨੁਕੂਲ ਨਹੀਂ। ਇਸ ਮਹਾਨ ਸਾਹਿਤਕਾਰ ਨੇ ਸ਼ਬਦ-ਸਿਰਜਨਾ ਦਾ ਬੜਾ ਅਭਿਆਸ ਕੀਤਾ ਹੈ, ਅਤੇ ਸੰਭਵ ਹੈ ਕਿ ਪੰਜਾਬੀ ਵਿਚ ਵਰਤੇ ਜਾ ਰਹੇ ਕਈ ਸ਼ਬਦ ਪਹਿਲੀ ਵਾਰ ਪੂਰਨ ਸਿੰਘ ਨੇ ਹੀ ਪੇਸ਼ ਕੀਤੇ ਹੋਣ। ਇਸ ਵਿਸ਼ੇ ਤੇ ਵਧੇਰੇ ਖੋਜ ਦੀ ਲੋੜ ਹੈ। ਕਰਤਾਰਤਾ, ਸਹਿਜ-ਸੁਭਾਵਤਾ, ਦਰਦੀਣ, ਕੰਪਾਇਮਾਨ ਆਦਿ ਸ਼ਬਦਾਂ ਦੇ ਆਧਾਰ ਤੇ ਪੰਜਾਬੀ ਵਿਚ ਕਈ ਨਵੇਂ ਸ਼ਬਦ ਘੜੇ ਤੇ ਵਰਤੇ ਜਾ ਰਹੇ ਹਨ। ਪਹਿਲੀ ਵਾਰ, ਸ਼ਾਇਦ, ਪੂਰਨ ਸਿੰਘ ਨੇ ਭਾਸ਼ਾ ਦੀ ਨਵਉਸਾਰੀ ਲਈ ਅਜਿਹੇ ਦਲੇਰਾਨਾ ਤਜਰਬੇ ਕੀਤੇ ਸਨ। ਪੂਰਨ ਸਿੰਘ ਅਜਿਹੇ ਵਿਸ਼ਿਆਂ ਬਾਰੇ ਲਿਖ ਰਿਹਾ ਸੀ ਜਿਨ੍ਹਾਂ ਨੂੰ ਪੂਰੀ ਤਰ੍ਹਾਂ ਸਪਸ਼ਟ ਕਰਨ ਲਈ ਕੁਝ ਅਜਿਹੇ ਸ਼ਬਦਾਂ ਦੀ ਲੋੜ ਸੀ ਜੋ ਪੰਜਾਬੀ ਵਿਚ ਮੌਜੂਦ ਨਹੀਂ ਸਨ। ਬੇਗਾਨੀਆਂ ਭਾਸ਼ਾਵਾਂ ਦੇ ਸ਼ਬਦ ਵਰਤਣ ਦੀ ਬਜਾਇ ਪੂਰਨ ਸਿੰਘ ਨੇ ਆਪਣੀ ਭਾਸ਼ਾ ਦੇ ਨਵੇਂ ਸ਼ਬਦ ਬਣਾਉਣ ਦਾ ਜਤਨ ਕੀਤਾ। ਪੰਜਾਬੀ ਵਿਚ ਆਪਣੀ ਪ੍ਰਕਾਰ ਦਾ ਪਹਿਲਾ ਕੰਮ ਹੋਣ ਕਰਕੇ ਇਸ ਵਿਚ ਕੁਝ ਤਰੁੱਟੀਆਂ ਰਹਿ ਜਾਣੀਆਂ ਕੋਈ ਅਣਹੋਣੀ ਗੱਲ ਨਹੀਂ ਸੀ।

ਪੂਰਨ ਸਿੰਘ ਨੇ ਨਵੇਂ ਸਮਾਸੀ ਰੂਪ ਵੀ ਕਾਫ਼ੀ ਬਣਾਏ ਹਨ ਅਤੇ ਇਨ੍ਹਾਂ ਵਿਚੋਂ ਵਧੇਰੇ, ਬੜੇ, ਢੁੱਕਵੇਂ ਸਮਾਸ ਹਨ। ਸਮਾਸਾਂ ਦੇ ਕੁਝ ਉਦਾਹਰਨ ਪੇਸ਼ ਹਨ :

*ਸਦੀਆਂ ਦੀ ਕਵਿਤਾ-ਅਵਸਥਾ ਦਾ ਅਸਰ ਪੱਥਰਾਂ,*
*ਪਹਾੜਾਂ, ਬ੍ਰਿਛਾਂ ਤੇ ਪੈਂਦਾ ਹੈ।*

(ਖੁਲ੍ਹੇ ਲੇਖ, ਪੰਨਾ 32)

*............ਇਕ ਦੂਜੇ ਦੀ ਬਾਂਹ ਪਕੜਨਾ ਹੀ ਸਚ ਹੈ,*
*ਚੀਮ-ਖੁਸ਼ੀਆਂ ਤਾਂ ਕੂੜ ਹਨ।*

(ਖੁਲ੍ਹੇ ਲੇਖ, ਪੰਨਾ 94)

*............ਜੀਂਦਾ ਉਹ ਹੈ ਜਿਹੜਾ ਚੀਮ-ਜੀਵਨ ਲਈ ਮਰ ਚੁੱਕਾ ਹੋਵੇ।*

(ਖੁਲ੍ਹੇ ਲੇਖ, ਪੰਨਾ 95)

*..........ਕਵੀ-ਚਿੱਤ ਓਥੇ ਸਾਵਧਾਨ ਖੜਾ ਹੈ ਤੇ*
*ਜੰਗ-ਕਰਮ ਫੱਟ ਫੱਟ ਪ੍ਰਮਾਣੂਆਂ ਦੇ ਫੇਰ ਲਗਦੇ*
*ਹਨ, ਪਰਬਤ ਪ੍ਰਮਾਣੂਆਂ ਦੇ ਜਗਮਗ ਕਰ ਰਹੇ ਹਨ*
*ਤੇ ਕਵੀ-ਚਿੱਤ ਤਾਂ ਜੰਗ ਨਹੀਂ ਕਰ ਰਿਹਾ।*

(ਖੁਲ੍ਹੇ ਲੇਖ, ਪੰਨਾ 54)

ਇਨ੍ਹਾਂ ਟੂਕਾਂ ਵਿਚ ਕਈ ਸਮਾਸੀ ਸ਼ਬਦ ਆਏ ਹਨ : ਕਵਿਤਾ-ਅਵਸਥਾ, ਚੀਮ-ਖੁਸ਼ੀਆਂ ਚੀਮ-ਜੀਵਨ, ਕਵੀ-ਚਿੱਤ, ਜੰਗ-ਕਰਮ। ਇਨ੍ਹਾਂ ਸਾਰਿਆਂ ਵਿਚ ਦੋਹ-ਦੋਹ ਨਾਂ ਵਾਂ ਸਮਾਸੀ ਕਿਰਿਆ ਰਾਹੀਂ ਨਵਾਂ ਨਾਂਵ ਬਣਾਇਆ ਗਿਆ ਹੈ। ਇਹ ਸਾਰੇ ਹੀ ਸਮਾਸੀ ਰੂਪ ਨਵੇਂ ਹਨ, ਪੂਰਨ ਸਿੰਘ ਦੇ ਆਪਣੇ ਘੜੇ ਹੋਏ। ਸਾਰੇ ਹੀ ਸਮਾਸ ਸ਼ਬਦ-ਰਚਨਾ ਦੇ ਨਿਯਮਾਂ ਦੇ ਅਨੁਕੂਲ

ਹਨ, ਅਤੇ ਇਨ੍ਹਾਂ ਦੇ ਅਰਥ ਸਪਸ਼ਟ ਹਨ। ਕੁਝ ਥਾਵਾਂ ਤੇ ਤਿੰਨਾਂ ਸ਼ਬਦਾਂ ਦਾ ਸਮਾਸ ਵੀ ਬਣਾਇਆ ਹੈ :

*ਕਵਿਤਾ ਜੀਵਨ ਰੰਗ ਹੈ। ਇਸ ਇਕ ਸਤਰ ਲਈ*
*ਵਰ੍ਹਿਆਂ ਬੱਧੀ ਬਿਰਹਾ ਦੀ ਝੀਣੀ-ਬਾਣ-ਬਰਖਾ*
*ਸਹਿਣੀ ਪੈਂਦੀ ਹੈ।*

(ਖੁਲ੍ਹੇ ਲੇਖ, ਪੰਨਾ 21)

'ਝੀਣੀ-ਬਾਣ-ਬਰਖਾ' ਤਿੰਨ-ਸ਼ਬਦੀ ਸਮਾਸ ਹੈ। ਇਸ ਵਿਚ 'ਝੀਣੀ' ਵਿਸ਼ੇਸ਼ਣ ਹੈ। ਇਸ ਲਈ ਇਸ ਨੂੰ ਨਾਂਵ 'ਬਾਣ-ਬਰਖਾ' ਤੋਂ ਵੱਖਰਾ ਹੀ ਰਖਿਆ ਜਾ ਸਕਦਾ ਹੈ, ਪਰ ਸਮਾਸ ਵਿਚ ਸ਼ਾਮਲ ਕਰਨ ਨਾਲ ਅਰਥਾਂ ਵਿਚ ਵਧੇਰੇ ਡੂੰਘਾਈ ਆ ਗਈ ਹੈ। ਇਸ ਟੂਕ ਵਿਚ ਆਏ 'ਜੀਵਨ ਰੰਗ' ਤੇ 'ਵਰ੍ਹਿਆਂ ਬੱਧੀ' ਵੀ ਅਸਲ ਵਿਚ ਸਮਾਸੀ ਰੂਪ ਹੀ ਹਨ। 'ਜੀਵਨ-ਰੰਗ' ਤਾਂ ਸ਼ਾਇਦ ਛਾਪੇ ਵਿਚ ਵੱਖ-ਵੱਖ ਪ੍ਰਿੰਟ ਹੋ ਗਿਆ ਹੈ, ਪਰ 'ਵਰ੍ਹਿਆਂ ਬੱਧੀ' ਨੂੰ ਅੱਜ ਵੀ ਆਮ ਤੌਰ ਤੇ ਦੋ ਸ਼ਬਦ ਹੀ ਮੰਨਿਆ ਜਾਂਦਾ ਹੈ, ਹਾਲਾਂਕਿ ਇਸ ਦੀ ਰਚਨਾ ਸਮਾਸੀ ਰੂਪ ਵਾਲੀ ਹੈ।

ਸਮਾਸੀ ਸ਼ਬਦਾਂ ਦੇ ਹੋਰ ਵੀ ਕਾਫ਼ੀ ਉਦਾਹਰਨ ਮਿਲਦੇ ਹਨ, ਅਤੇ ਲਗ-ਪਗ ਸਾਰੇ ਹੀ ਸਮਾਸ ਠੀਕ ਰਚਨਾ ਵਾਲੇ ਤੇ ਅਰਥ-ਭਰਪੂਰ ਹਨ। ਇਨ੍ਹਾਂ ਵਿਚੋਂ ਕਈ ਸਮਾਸ ਅਜਿਹੇ ਹਨ ਜੋ ਭਾਸ਼ਾ ਵਿਚ ਪ੍ਰਚਲਿਤ ਹੋਣੇ ਚਾਹੀਦੇ ਹਨ, ਜਿਵੇਂ 'ਚੰਮ-ਖੁਸ਼ੀਆਂ', 'ਚੰਮ ਜੀਵਨ', 'ਜੰਗ-ਕਰਮ' ਆਦਿ। ਇਨ੍ਹਾਂ ਦਾ ਵੱਡਾ ਗੁਣ ਇਹ ਹੈ ਕਿ ਇਹ ਖ਼ਾਲਸ ਪੰਜਾਬ ਸਮਾਸ ਹਨ, ਅਤੇ ਸ਼ਾਇਦ ਇਸੇ ਲਈ ਹੀ ਇਹ ਪ੍ਰਚਲਿਤ ਨਹੀਂ ਹੋਏ, ਕਿਉਂਕਿ ਅਸੀਂ ਭਾਰੇ-ਭਾਰੇ ਤੇ ਸੰਸਕ੍ਰਿਤ ਜਾਂ ਅਰਬੀ-ਫ਼ਾਰਸੀ ਰੂਪ ਵਾਲੇ ਸ਼ਬਦ ਵਰਤਣ ਵਿਚ ਮਾਣ ਸਮਝਦੇ ਹਾਂ, ਠੇਠ ਪੰਜਾਬੀ ਸ਼ਬਦਾਂ ਨੂੰ ਅਸੀਂ ਅਨਪੜ੍ਹਾਂ ਵਾਲੇ ਲਫ਼ਜ਼ ਸਮਝਦੇ ਹਾਂ। ਪੂਰਨ ਸਿੰਘ ਸਚੇ ਅਰਥਾਂ ਵਿਚ ਪੰਜਾਬੀ ਸੀ, ਅਤੇ ਉਹਦੀ ਭਾਸ਼ਾ ਵੀ ਨਿਖਰਵੇਂ ਪੰਜਾਬੀ ਰੂਪ ਵਾਲੀ ਹੈ। ਉਸ ਨੇ ਬਿਗਾਨੇ ਸ਼ਬਦਾਂ ਦੀ ਬਜਾਇ ਪੰਜਾਬੀ ਸ਼ਬਦਾਂ ਨੂੰ ਹੀ ਆਪਣੇ ਸਾਹਿਤ ਦਾ ਮਾਧਿਅਮ ਬਣਾਇਆ ਹੈ। ਉਸ ਦੀ ਸ਼ਬਦ-ਰਚਨਾ ਦੀਆਂ ਕੁਝ ਵਿਧੀਆਂ ਸ਼ਾਇਦ ਅਸੀਂ ਅੱਜ ਸਵੀਕਾਰ ਨਾ ਕਰ ਸਕੀਏ, ਪਰ ਪੰਜਾਬੀ ਸ਼ਬਦ-ਭੰਡਾਰ ਨੂੰ ਭਰਪੂਰ ਕਰਨ ਲਈ ਉਸ ਦੇ ਉਪਰਾਲੇ ਪ੍ਰਸੰਸਾਯੋਗ ਹਨ। ਉਹ ਇਸ ਪੱਖ ਤੋਂ ਵੀ ਆਪਣੇ ਸਮੇਂ ਤੋਂ ਬਹੁਤ ਅਗੇ ਸੀ। ਆਧੁਨਿਕ ਯੁਗ ਦੇ ਅਰੰਭਿਕ ਸਾਹਿਤਕਾਰਾਂ ਵਿਚ ਸ਼ਬਦ-ਸਿਰਜਨਾ ਦਾ ਜਿੰਨਾਂ ਅਭਿਆਸ ਪ੍ਰੋ. ਪੂਰਨ ਸਿੰਘ ਨੇ ਕੀਤਾ ਹੈ, ਓਨਾ ਕਿਸੇ ਵੀ ਹੋਰ ਲੇਖਕ ਨੇ ਸ਼ਾਇਦ ਨਾ ਕੀਤਾ ਹੋਵੇ।

ਵਿਸ਼ੇਸ਼ਣਾਂ ਦੀ ਵਰਤੋਂ ਵਿਚ ਪੂਰਨ ਸਿੰਘ ਦਾ ਭਾਸ਼ਾਈ ਗਿਆਨ ਬੜਾ ਨਿਖਰਿਆ ਹੈ। ਕਈ ਥਾਈਂ ਬੜੇ ਅਰਥਪੂਰਨ ਤੇ ਰੁਮਾਂਟਿਕ ਰੂਪ ਵਾਲੇ ਵਿਸ਼ੇਸ਼ਣ ਵਰਤੇ ਹਨ :

*ਮਜ਼੍ਹਬ ਸਭ ਥੀਂ ਉੱਚਾ, ਸੁਚਾ, ਤੀਖਣ ਤੇ ਜੀਂਦਾ*
*ਧਿਆਨੀ ਪਿਆਰ ਹੈ।*

(ਖੁਲ੍ਹੇ ਲੇਖ, ਪੰਨਾ 59)

ਇਥੇ ਦਿੱਤੇ ਸਾਰੇ ਹੀ ਵਿਸ਼ੇਸ਼ਣ ਬੜੇ ਅਰਥਪੂਰਨ ਹਨ, ਪਰ 'ਧਿਆਨੀ ਪਿਆਰ' ਵਿਚ

ਆਇਆ ਵਿਸ਼ੇਸ਼ਣ 'ਧਿਆਨੀ' ਇਕ ਬਿਲਕੁਲ ਨਵਾਂ ਤੇ ਗੂੜ੍ਹ ਭਾਵ ਨੂੰ ਪ੍ਰਗਟਾਉਣ ਵਾਲਾ ਵਿਸ਼ੇਸ਼ਣ ਹੈ।

*............ਜੀਵਨ ਦੀ ਰੌ ਉਸ ਚੰਚਲ ਚੰਮ-ਖੁਸ਼ੀ ਦੇ*
*ਪਿਆਜ਼ੀ ਤੈਹਾਂ ਵਿਚ ਨਹੀਂ, ਅਸਲ ਜੀਵਨ ਤਾਂ ਇਨ੍ਹਾਂ*
*ਉੱਚੇ ਤੇ ਤੀਬਰ ਦੁੱਖਾਂ ਵਿਚ ਹੈ।*

(ਖੁਲ੍ਹੇ ਲੇਖ, ਪੰਨਾ 95)

'ਚੰਚਲ ਚੰਮ-ਖੁਸ਼ੀ', 'ਉੱਚੇ ਤੇ ਤੀਬਰ ਦੁੱਖ' ਵਿਚ ਆਏ ਵਿਸ਼ੇਸ਼ਣ ਬੜੇ ਅਰਥ ਭਰਪੂਰ ਹਨ। ਚੰਮ-ਖੁਸ਼ੀਆਂ ਨੂੰ ਚੰਚਲ ਕਹਿਣਾ, ਤੇ......ਦੁੱਖਾਂ ਨੂੰ ਉੱਚੇ ਦਸਣਾ ਪੂਰਨ ਸਿੰਘ ਦੀ ਸ਼ੈਲੀ ਦਾ ਰੰਗ ਹੈ। ਪਰ 'ਪਿਆਜ਼ੀ ਤੈਹਾਂ' ਤਾਂ ਇਕ ਬਿਲਕੁਲ ਨਵਾਂ ਤੇ ਚੁੰਬਕੀ ਵਿਸ਼ੇਸ਼ਣ ਹੈ ਜੋ ਇਥੇ ਚੰਮ-ਖੁਸ਼ੀਆਂ ਲਈ ਵਰਤਿਆ ਗਿਆ ਹੈ। ਇਕ ਬਿਲਕੁਲ ਘਰੇਲੂ ਰੂਪ ਵਾਲੀ ਉਪਮਾ ਰਾਹੀਂ ਇਡਾ ਵੱਡਾ ਖ਼ਿਆਲ ਸਪਸ਼ਟ ਕਰ ਦੇਣਾ ਪੂਰਨ ਸਿੰਘ ਦਾ ਹੀ ਕੰਮ ਹੈ।

*.............ਰਸਿਕ ਕਿਰਤਾਂ ਨੂੰ ਛੱਡ ਵੀ ਦੇਈਏ*
*ਸਾਧਾਰਨ ਸੁੱਚੀ ਹੱਥਾਂ ਪੈਰਾਂ ਦੀ ਕਿਰਤ ਤੇ ਕਸਬ*
*ਵਾਲੇ ਆਪ ਵਿਚ ਬੱਚੇ ਵਾਂਗ ਅਬੋਝ ਅਵਸਥਾ*
*ਵਿਚ ਟਿਕੇ ਰਹਿੰਦੇ ਹਨ।*

(ਖੁਲ੍ਹੇ ਲੇਖ, ਪੰਨਾ 142)

'ਕਲਾ' ਲਈ 'ਰਸਿਕ ਕਿਰਤ' ਇਕ ਨਵਾਂ ਨਾਮ ਵਰਤਿਆ ਹੈ, ਜੋ ਪਤਾ ਨਹੀਂ ਕਿਉਂ ਪ੍ਰਚਲਿਤ ਨਹੀਂ ਹੋਇਆ। ਇਸੇ ਟੂਕ ਵਿਚ ਦਸੀ ਗਈ 'ਅਬੋਝ ਅਵਸਥਾ' ਦਾ ਵਿਸ਼ੇਸ਼ਣ 'ਅਬੋਝ' ਪੂਰਨ ਸਿੰਘ ਦੀ ਸ਼ਬਦ-ਚੋਣ ਦਾ ਸੁੰਦਰ ਉਦਾਹਰਨ ਪੇਸ਼ ਕਰਦਾ ਹੈ :

*ਯਾ ਕਿਰਤੀ ਸੁਚਾਯਾ ਆਵੈਸ਼ ਗਰਭਿਤ*
*ਸਾਧ, ਬਸ ਦੋ ਬੰਦੇ ਇਸ ਦੁਨੀਆਂ ਤੇ*
*ਸਹਿਜ ਸੁਭਾ ਦੈਵੀ ਗੁਣਾਂ ਦੇ ਪ੍ਰਕਾਸ਼ਕ*
*ਹੁੰਦੇ ਹਨ।*

(ਖੁਲ੍ਹੇ ਲੇਖ, ਪੰਨਾ 144)

ਇਥੇ ਸਾਧ ਲਈ ਇਕ ਅਜੀਬ ਰੂਪ ਵਾਲਾ ਵਿਸ਼ੇਸ਼ਣ 'ਆਵੈਸ਼ ਗਰਭਿਤ' ਵਰਤਿਆ ਹੈ। ਪੂਰਨ ਸਿੰਘ ਦਾ ਅਸਲ ਭਾਵ ਕੀ ਹੈ? ਸ਼ਾਇਦ ਠੀਕ-ਠੀਕ ਦੱਸ ਸਕਣਾ ਸੰਭਵ ਨਾ ਹੋਵੇ। ਪਰ ਇਹ ਅਵਸ਼ ਹੀ ਇਕ ਨਿਰਾਲਾ ਵਿਸ਼ੇਸ਼ਣ ਹੈ, ਮਤਲਬ ਕੁਛ ਵੀ ਹੋਵੇ। ਹੋਰ ਵੇਖੋ :

*................ਰੂਹ ਕਿਸੇ ਮੌਤ ਵਰਗੇ ਪਿਆਰ ਵਿਚ ਖਿਚਿਆ ਹੋਵੇ............*

(ਖੁਲ੍ਹੇ ਲੇਖ, ਪੰਨਾ 29)

ਇਥੇ 'ਪਿਆਰ' ਲਈ 'ਮੌਤ ਵਰਗਾ' ਵਿਸ਼ੇਸ਼ਣ ਵਰਤਿਆ ਗਿਆ ਹੈ, ਜਿਸ ਦੀ ਰਮਜ਼ ਦਾ ਅਨੁਮਾਨ ਹੀ ਲਾਇਆ ਜਾ ਸਕਦਾ ਹੈ, ਵਿਆਖਿਆ ਰਾਹੀਂ ਇਸ ਦੇ ਅਰਥ ਸਮਝਾਉਣੇ ਸੌਖਾ ਕੰਮ ਨਹੀਂ।

ਪਿੱਛੇ ਦਸਿਆ ਗਿਆ ਹੈ ਕਿ ਪੂਰਨ ਸਿੰਘ ਦੀ ਭਾਸ਼ਾ ਨਿਰੋਲ ਪੰਜਾਬੀ ਹੈ, ਇਸ ਉੱਤੇ ਕਿਸੇ ਬਿਗਾਨੀ ਭਾਸ਼ਾ ਦਾ ਪ੍ਰਭਾਵ ਨਹੀਂ। ਪਰ ਇਸ ਵਿਚ ਉਪਭਾਸ਼ਾਈ ਅੰਸ਼ ਅਵੱਸ਼ ਕਾਫ਼ੀ ਉੱਘੜਵਾਂ ਹੈ। ਲਹਿੰਦੀ ਸ਼ਬਦਾਵਲੀ, ਲਹਿੰਦੀ ਮੁਹਾਵਰਾ ਤੇ ਕਿਤੇ-ਕਿਤੇ ਲਹਿੰਦੀ ਵਿਆਕਰਨ ਵੀ ਕਵਿਤਾ ਤੇ ਵਾਰਤਕ ਦੁਹਾਂ ਦੀ ਭਾਸ਼ਾ ਵਿਚ ਕਾਫ਼ੀ ਪ੍ਰਤਖ ਜਾਪਦਾ ਹੈ। ਲਹਿੰਦੀ ਸ਼ਬਦ ਥੀਣਾ (ਹੋਣਾ), ਛੋੜ (ਛੱਡ), ਘੱਤ (ਪਾ), ਬਹੁੰ (ਬਹੁਤ), ਹਿਸਣਾ (ਬੁਝਣਾ), ਸਾਵਾ (ਹਰਾ) ਆਦਿ ਆਮ ਵਰਤੇ ਗਏ ਹਨ। ਲਹਿੰਦੀ ਵਾਲੇ ਵਿਆਕਰਨਿਕ ਰੂਪ-ਉੱਠਸੀ, ਮਚਸੀ, ਦਰਦੀਣ, ਖਿਚੀਂਦਾ, ਮਰੀਂਦਾ ਆਦਿ ਵੀ ਚੋਖੇ ਹਨ। ਇਵੇਂ ਹੀ-ਹੋਂਵਦਾ, ਦੇਂਵਦਾ, ਆਂਵਦਾ–ਆਦਿ ਦਾ 'ਵ' ਵਾਲਾ ਰੂਪ ਵੀ ਲਹਿੰਦੀ ਦਾ ਹੀ ਹੈ। 'ਮੈਂਡਾ', 'ਤੈਂਡਾ', 'ਅਸਾਡਾ' ਆਦਿ ਪੜਨਾਵੀਂ ਰੂਪ ਵੀ ਵਰਤੇ ਗਏ ਹਨ। ਪਰ ਲਹਿੰਦੀ ਦਾ ਸਿਰਫ਼ ਕੁਝ ਰਲਾ ਹੈ, ਪੂਰਨ ਸਿੰਘ ਦੀ ਆਮ ਭਾਸ਼ਾ ਕੇਂਦਰੀ ਪੰਜਾਬੀ ਹੀ ਹੈ। ਸੁਤੰਤਰਤਾ ਤੋਂ ਪਹਿਲਾਂ ਪੰਜਾਬੀ ਵਿਚ ਅਜਿਹੀ ਉਪਭਾਸ਼ਾਈ ਵਰਤੋਂ ਕੋਈ ਦੋਸ਼ ਨਹੀਂ ਸੀ ਸਮਝੀ ਜਾਂਦੀ; ਅਤੇ ਕਿਉਂਕਿ ਪੰਜਾਬੀ ਦੇ ਵਧੇਰੇ ਲੇਖਕ ਪੋਠੋਹਾਰੀ ਬੋਲਣ ਵਾਲੇ ਸਨ, ਇਸ ਲਈ ਉਨ੍ਹਾਂ ਦੀਆਂ ਰਚਨਾਵਾਂ ਵਿਚ ਪੋਠੋਹਾਰ ਅੰਸ਼ ਆਮ ਮਿਲਦਾ ਹੈ। ਇਥੋਂ ਤਕ ਕਿ ਕੁਝ ਪੋਠੋਹਾਰੀ ਰੂਪ ਸਾਹਿਤਿਕ ਪੰਜਾਬੀ ਵਿਚ ਪੱਕੇ ਹੋ ਗਏ ਹਨ। 'ਇਨ੍ਹਾਂ', 'ਉਨ੍ਹਾਂ', 'ਇਥੇ', 'ਉਥੇ' ਪੋਠੋਹਾਰੀ ਰੂਪ ਹਨ, ਕੇਂਦਰੀ ਪੰਜਾਬੀ ਵਿਚ 'ਇਹਨਾਂ', 'ਉਹਨਾਂ', 'ਇਥੇ', 'ਓਥੇ' ਬੋਲੇ ਜਾਂਦੇ ਹਨ। ਇਵੇਂ ਹੀ 'ਇਸ', 'ਉਸ' ਨੂੰ ਪੜਨਾਂਵ ਵਾਂਗ ਵਰਤਣਾ ਵੀ ਪੋਠੋਹਾਰੀ ਦਾ ਲੱਛਣ ਹੈ, ਕੇਂਦਰੀ ਪੰਜਾਬੀ ਵਿਚ ਇਹ ਵਿਸ਼ੇਸ਼ਣ ਹਨ ਪੜਨਾਵੀਂ ਰੂਪ 'ਇਹ', 'ਉਹ' ਹਨ।

ਪੂਰਨ ਸਿੰਘ ਦੀਆਂ ਰਚਨਾਵਾਂ ਉੱਤੇ ਇਕ ਹੋਰ ਉੱਘੜਵਾਂ ਪ੍ਰਭਾਵ ਅਧਿਆਤਮਿਕ ਪੱਖ ਦਾ ਹੈ। ਇਹ ਪ੍ਰਭਾਵ ਉਸ ਦੇ ਵਿਚਾਰਾਂ ਦੇ ਨਾਲ-ਨਾਲ ਸ਼ਬਦਾਵਲੀ ਉੱਤੇ ਵੀ ਪਿਆ ਹੈ। ਉਸ ਨੇ ਭਾਰਤੀ ਅਧਿਆਤਮਿਕ ਪਰੰਪਰਾ, ਸਿੱਖ ਧਰਮ ਤੇ ਸੂਫ਼ੀ ਮਤ ਸਭ ਤੋਂ ਸ਼ਬਦ ਲਏ ਹਨ, ਅਤੇ ਅਜਿਹੇ ਸ਼ਬਦਾਂ ਦੀ ਖੁੱਲ੍ਹੀ ਵਰਤੋਂ ਕੀਤੀ ਹੈ। ਸਹੰਸਰਦਲ ਬ੍ਰਹਮਵੇਤਾ, ਗੌਰੀ ਸ਼ੰਕਰ, ਯੋਗ, ਭੋਗ, ਕੀਰਤਨ, ਅਸਗਾਹ, ਪਦਮ ਆਸਨ, ਜੜ, ਚੇਤਨਯ, ਵਿਸਮਾਦ, ਸਿੱਖੀ ਸਿਦਕ, ਚਰਨ ਕਮਲ, ਸਤਿਗੁਰ, ਸਤਸੰਗ, ਸਿਮਰਨ, ਹਉਮੈਂ, ਧਿਆਨ, ਅਹਿੰਸਾ, ਸਾਂਈਂ, ਦੀਵਾਨਾ, ਰਸੂਲ ਆਦਿ ਅਧਿਆਤਮਿਕ ਪਰੰਪਰਾ ਵਿਚੋਂ ਲਏ ਹੋਏ ਸ਼ਬਦ ਹਨ। ਪਰ ਪੂਰਨ ਸਿੰਘ ਨੇ ਅਜਿਹੇ ਸ਼ਬਦਾਂ ਦਾ ਆਮ ਵਰਤੋਂ ਵਾਲਾ (ਤਦਭਵ) ਰੂਪ ਹੀ ਵਧੇਰੇ ਅਪਣਾਇਆ ਹੈ ਅਤੇ ਸ਼ਬਦ ਵੀ ਅਜਿਹੇ ਲਏ ਹਨ ਜੋ ਉਸ ਸਮੇਂ ਦੀਵਾਨਾਂ, ਸੁਭਾ-ਸੁਸਾਇਟੀਆਂ, ਮੈਗਜ਼ੀਨਾਂ ਆਦਿ ਵਿਚ ਆਮ ਵਰਤੇ ਜਾਂਦੇ ਸਨ। ਇਨ੍ਹਾਂ ਵਿਚੋਂ ਬਹੁਤ ਸ਼ਬਦ ਅੱਜ ਵੀ ਪ੍ਰਚਲਿਤ ਹਨ, ਪਰ ਅੱਜ ਇਨ੍ਹਾਂ ਦੀ ਵਰਤੋਂ ਅਧਿਕਤਰ ਧਾਰਮਿਕ ਰਚਨਾਵਾਂ ਵਿਚ ਹੀ ਹੁੰਦੀ ਹੈ, ਪੂਰਨ ਸਿੰਘ ਨੇ ਆਪਣੀਆਂ ਸਾਹਿਤਿਕ ਲਿਖਤਾਂ ਵਿਚ ਇਨ੍ਹਾਂ ਨੂੰ ਖਾਸ ਅੰਦਾਜ਼ ਵਿਚ ਵਰਤਿਆ ਹੈ।

## ਵਾਰਤਕ ਦੀ ਭਾਸ਼ਾ ਤੇ ਸ਼ੈਲੀ

ਕਵਿਤਾ ਤੇ ਵਾਰਤਕ ਦੀ ਭਾਸ਼ਾ ਦੇ ਸਾਂਝੇ ਲਛਣਾਂ ਨੂੰ ਵਿਚਾਰਨ ਉਪਰੰਤ ਹੁਣ ਅਸੀਂ ਪ੍ਰੋਫ਼ੈਸਰ ਪੂਰਨ ਸਿੰਘ ਦੀ ਵਾਰਤਕ-ਭਾਸ਼ਾ ਦੀਆਂ ਕੁਝ ਵਿਸ਼ੇਸ਼ਤਾਵਾਂ ਬਾਰੇ ਵਿਚਾਰ ਕਰਾਂਗੇ। ਅਸੀਂ

ਪਿਛੇ ਵੇਖ ਆਏ ਹਾਂ ਕਿ ਪੂਰਨ ਸਿੰਘ ਨੇ ਨਵੇਂ ਸ਼ਬਦ ਤੇ ਨਵੇਂ ਸਮਾਸੀ ਰੂਪ ਕਾਫ਼ੀ ਘੜੇ ਹਨ, ਜਿਨ੍ਹਾਂ ਵਿਚੋਂ ਕਈ ਪੰਜਾਬੀ ਲਈ ਕੁਝ ਓਪਰੇ ਜਾਪਦੇ ਹਨ। ਵਾਕ-ਰਚਨਾ ਵਿਚ ਵੀ ਕੁਝ ਅਜਿਹੇ ਲੱਛਣ, ਕਿਤੇ-ਕਿਤੇ, ਨਜ਼ਰ ਆਉਂਦੇ ਹਨ। ਪੂਰਨ ਸਿੰਘ ਦੇ ਕੁਝ ਵਾਕ ਅਜਿਹੇ ਹਨ ਜੋ ਪੰਜਾਬੀ ਦੇ ਸੁਭਾ ਦੇ ਅਨੁਕੂਲ ਨਹੀਂ :

*ਜੱਫੀ ਜਿਸਮਾਨੀ ਜਿਸ ਨੂੰ ਅਸੀਂ ਮਾਰ ਕੇ ਕਹਿੰਦੇ ਹਾਂ,*
*'ਕੇਹੀ ਠੰਢ ਪਈ ਹੈ।'*

(ਖੁਲ੍ਹੇ ਲੇਖ, ਪੰਨਾ)

*ਸੋ ਇਸ ਸਿਦਕ ਵਿਚ ਉਸ ਅੰਦਰ ਚੰਚਲ ਮਨਾਂ ਤੇ*
*ਅਨੇਕ ਚਿੰਤਾ ਵਾਲੇ ਬੇ ਆਸਰੇ ਹੋ ਚੁੱਕੇ ਮਨਾਂ ਵਾਲੀ*
*ਲੋਭ ਲਾਲਚ ਦੀ ਬ੍ਰਿਤੀ ਨਹੀਂ ਹੁੰਦੀ*

(ਖੁਲ੍ਹੇ ਲੇਖ, ਪੰਨਾ 142)

ਪਹਿਲੇ ਵਾਕ ਦੇ ਅਰਥ ਸਮਝੇ ਜਾ ਸਕਦੇ ਹਨ, ਪਰ ਇਸਦੀ ਰਚਨਾ ਪੰਜਾਬੀ ਵਾਲੀ ਨਹੀਂ, ਕੋਈ ਪੰਜਾਬੀ ਇੰਵ ਨਹੀਂ ਕਹਿੰਦਾ, "ਜਫੀ ਜਿਸਮਾਨੀ ਜਿਸ ਨੂੰ ਅਸੀਂ ਮਾਰ ਕੇ ਕਹਿੰਦੇ ਹਾਂ........"

ਦੂਸਰੇ ਵਾਕ ਦੇ ਅਰਥ ਹੀ ਸਪਸ਼ਟ ਨਹੀਂ ਹੁੰਦੇ। ਉਪਰੰਤ ਇਸ ਵਿਚ ਕਈ ਵਿਆਕਰਨਿਕ ਅਸ਼ੁਧੀਆਂ ਹਨ, 'ਅਨੇਕ ਚਿੰਤਾਵਾਂ' ਕਹਿ ਸਕਦੇ ਹਾਂ, 'ਅਨੇਕ ਚਿੰਤਾ' ਅਸ਼ੁੱਧ ਰੂਪ ਹੈ। 'ਬੇ ਆਸਰੇ ਹੋ ਚੁੱਕੇ' ਦੀ ਥਾਂ 'ਬੇਆਸਰਾ ਹੋ ਚੁੱਕੇ' ਚਾਹੀਦਾ ਸੀ।

*ਸੋ ਉਸ ਹੱਦ ਤੇ ਸਾਧ ਅਕ੍ਰੈ ਹੋ ਕੇ ਕਿਰਤੀ ਹੈ ਤੇ*
*ਓਹਦੀ ਕਿਰਤ ਸਦਾ ਰਸਿਕ ਕਿਰਤ ਹੈ, ਜਿਹਦਾ ਦਿਸਣ*
*ਵਾਲਾ ਰੂਪ ਕੇਵਲ ਬੱਸ ਜੀਵਣ ਰੋ ਚਲਾਣ ਵਾਲਾ*
*ਦਰਸ਼ਨ ਹੈ, ਤੇ ਕਲਾ ਕੌਸ਼ਲ ਆਰਟ, ਕਵਿਤਾ*
*ਆਦਿ ਉਸ ਦਰਸ਼ਨ ਦੇ ਚਾਨਣਾ ਰੂਪ ਹਨ, ਓਹ ਸਾਧ ਹੈ,*
*ਤੇ ਇਧਰ ਇਕ ਅਬੋਲ ਸੁੱਚਾ ਕਿਰਤੀ ਸਦਾ ਕਸਬ*
*ਕਰਨ ਵਾਲਾ ਬੰਦਾ ਹੈ, ਜਿਸ ਵਿਚ ਸਾਧ ਦੇ ਜੀਵਨ,*
*ਦਾ ਪ੍ਰਤਿਬਿੰਬ ਆਪਮੁਹਾਰਾ ਪੈਂਦਾ ਹੈ।*

(ਖੁਲ੍ਹੇ ਲੇਖ, ਪੰਨਾ 144)

ਇਹ ਸਾਰਾ ਇਕੋ ਵਾਕ ਹੈ, ਇਸ ਦਾ ਵਾਕ-ਵਿਸ਼ਲੇਸ਼ਣ ਕਰਨ ਲਗਿਆਂ ਕਈ ਔਕੜਾਂ ਪੇਸ਼ ਆਉਂਦੀਆਂ ਹਨ, ਕਿਉਂਕਿ ਇਸ ਦੀ ਰਚਨਾ ਭਾਸ਼ਾ ਦੇ ਸਧਾਰਨ, ਨਿਯਮਾਂ ਨੂੰ ਧਿਆਨ ਵਿਚ ਰੱਖ ਕੇ ਨਹੀਂ ਕੀਤੀ ਗਈ। ਇਸ ਦੇ ਅਰਥ ਸਮਝਣ ਦਾ ਜਤਨ ਕਰਨ ਵਾਲੇ ਸੂਝਵਾਨ ਪਾਠਕ ਨੂੰ ਸ਼ਾਇਦ ਘੰਟਾ ਭਰ ਸੋਚ-ਵਿਚਾਰ ਪਿੱਛੋਂ ਕੁਝ ਥਹੁ-ਪਤਾ ਮਿਲੇ, ਪਰ ਸਧਾਰਨ, ਪਾਠਕ ਲਈ ਇਹ ਵਾਕ ਇਕ ਅਚੰਭਾ ਹੀ ਹੈ। ਰਚਨਾ ਦੀਆਂ ਗਲਤੀਆਂ ਵੀ ਮਿਲਦੀਆਂ ਹਨ–'ਉਸ ਦਰਸ਼ਨ ਦੇ ਚਾਨਣਾ ਰੂਪ ਹਨ' ਭਾਸ਼ਾਈ ਪਖ ਤੋਂ ਅਸ਼ੁੱਧ ਰਚਨਾ ਹੈ।

ਪੂਰਨ ਸਿੰਘ ਦੀ ਵਾਰਤਕ ਵਿਚ ਅਜਿਹੇ ਵਾਕ ਬਹੁਤ ਮਿਲਦੇ ਹਨ ਜਿਨ੍ਹਾਂ ਦੀ ਬੇਡੌਲ ਰਚਨਾ ਕਰਕੇ ਅਰਥ ਅਸਪਸ਼ਟ ਰਹਿ ਜਾਂਦੇ ਹਨ। ਇਸ ਵਾਰਤਕ ਦਾ ਇਕ ਹੋਰ ਉੱਘਾ ਲੱਛਣ ਲੰਮੇ-ਲੰਮੇ ਵਾਕ ਹਨ। ਇਕ ਅਜਿਹਾ ਲੰਮਾ ਵਾਕ ਉੱਤੇ ਦਿੱਤਾ ਗਿਆ ਹੈ। ਇਕ ਹੋਰ ਨਮੂਨਾ ਵੇਖਿਆ ਜਾਵੇ :

*ਪਰ ਜੇਹੜੇ ਜੀਵਨ ਦੀਆਂ ਡੂੰਘੀਆਂ ਤੈਹਾਂ ਦੇ ਦੁਖਾਂ ਥੀਂ*
*ਕਤਰਾਂਦੇ ਹਨ ਤੇ ਤਹ ਦੀ "ਖਾ ਤੇ ਖੁਸ਼ ਰਹਿ" ਦੀ*
*ਖ਼ੁਦਗਰਜ਼ੀ ਵਿਚ ਰਹਿੰਦੇ ਹਨ ਤੇ ਕਿਸੀ ਜੀਵਨ ਦੀ ਮੁਸ਼ਕਲ*
*ਨੂੰ ਹਲ ਕਰਨ ਵਿਚ ਨਹੀਂ ਲਗਦੇ, ਪਹਿਨਣ ਤੇ ਖਾਣ ਤੇ*
*ਵਿਸ਼ੇ ਭੋਗਾਂ ਦਿਆਂ ਗੁਲਛਰਿਆਂ ਵਿਚ ਦਿਨ ਤੇ ਰਾਤ ਬਿਤੀਤ*
*ਕਰਦੇ ਹਨ ਤੇ ਦੁਖ, ਸਾਧਨ, ਪੀੜਾ, ਮੁਸ਼ਕਲ ਨੂੰ ਦੇਖ*
*ਆਪਣੀ ਜਾਨ ਬਚਾਣ ਦੀ ਕਰਦੇ ਹਨ, ਨਾ ਉਨ੍ਹਾਂ ਨੂੰ*
*ਮਾਂ ਨਾਲ, ਨਾ ਭੈਣ ਨਾਲ, ਤੇ ਨਾ ਇਸਤ੍ਰੀ ਨਾਲ ਡੂੰਘਾ*
*ਪਿਆਰ ਹੋ ਸਕਦਾ ਹੈ, ਤੇ ਨਾ ਜੀਵਨ ਦੀ ਕਮਾਲ ਸਾਦਗੀ–*
*ਜਿਹੜੀ ਸਚੇ ਪਿਆਰ ਨਾਲ ਜਿੰਦ ਜਾਨ ਪ੍ਰਾਣ ਹੋ ਕੇ*
*ਰਹਿੰਦੀ ਹੈ–ਦਾ ਕੁਛ ਪਤਾ ਲਗ ਸਕਦਾ ਹੈ, ਉਹ*
*ਲੋਕੀ ਨੇਕੀ ਦੇ ਆਚਰਣ ਤੇ ਬਦੀ ਦੇ ਆਚਰਣ ਦੋਹਾਂ*
*ਥੀਂ ਖਾਲੀ ਲੋਥਾਂ ਹੁੰਦੀਆਂ ਹਨ।*

(ਖੁਲ੍ਹੇਂ ਲੇਖ, ਪੰਨਾ 92, 93)

ਪੰਜਾਬੀ ਤਾਂ ਕੀ, ਕੋਈ ਭਾਸ਼ਾ ਵੀ ਇਨੇ ਲੰਮੇ ਵਾਕ ਦਾ ਭਾਰ ਨਹੀਂ ਸਹਾਰ ਸਕਦੀ। ਪਾਠਕ ਹੀ ਨਹੀਂ ਖ਼ੁਦ ਲੇਖਕ ਨੂੰ ਪਤਾ ਨਹੀਂ ਰਿਹਾ ਕਿ ਉਸ ਨੇ ਵਾਕ ਸ਼ੁਰੂ ਕਿਥੋਂ ਕੀਤਾ ਸੀ ਤੇ ਇਸ ਦਾ ਅੰਤ ਕਿਥੇ ਕਰ ਰਿਹਾ ਹੈ। ਸਾਰੇ ਵਾਕ ਦੀ ਤਾਨ-ਜੁਗਤ ਇਕ ਹੁੰਦੀ ਹੈ। ਪਰ ਇਸ ਵਾਕ ਵਿਚ ਦੋਹ, ਤਿਨੀ ਥਾਂਈਂ ਤਾਨ-ਜੁਗਤ ਬਦਲੀ ਹੈ। ਪੂਰੇ ਵਾਕ ਵਿਚ ਕਰਤਾ ਤੇ ਕਰਮ ਨਾਲ ਕੀ ਅਤਿਆਚਾਰ ਹੋਇਆ ਹੈ, ਇਸ ਦੀ ਵਿਚਾਰ ਛਡ ਕੇ ਕੇਵਲ ਅੰਤਿਮ ਉਪਵਾਕ ਵੇਖਿਆ ਜਾਵੇ :

*ਉਹ ਲੋਕੀ ਨੇਕੀ ਦੇ ਆਚਰਣ ਤੇ ਬਦੀ ਦੇ ਆਚਰਣ*
*ਦੋਹਾਂ ਥੀ ਖਾਲੀ ਲੋਥਾਂ ਹੁੰਦੀਆਂ ਹਨ।*

ਉਪਵਾਕ ਦਾ ਕਰਤਾ 'ਉਹ ਲੋਕੀਂ' ਹੈ, ਜੋ ਬਹੁ ਵਚਨ ਪੁਲਿੰਗ ਹੈ, ਪਰ ਇਸ ਨਾਲ ਕਿਰਿਆ ਆਈ ਹੈ 'ਹੁੰਦੀਆਂ ਹਨ' ਜੋ ਬਹੁਵਚਨ ਇਸਤਰੀ ਲਿੰਗ ਹੈ। ਨਿਰਸੰਦੇਹ ਹੀ ਵਾਕ ਰਚਨਾ ਗ਼ਲਤ ਹੈ।

ਅਜਿਹੇ ਵਾਕ ਪੂਰਨ ਸਿੰਘ ਦੀ ਵਾਰਤਕ ਵਿਚ ਬਹੁਤ ਮਿਲਦੇ ਹਨ, ਅਤੇ ਇਹ ਇਸ ਵਾਰਤਕ ਦਾ ਸ਼ਿੰਗਾਰ ਨਹੀਂ, ਇਸ ਦਾ ਕੋਝ ਹਨ। ਅਜਿਹੇ ਵਾਕਾਂ ਵਿਚ ਬਹੁਤੀ ਥਾਂਈ ਵਿਆਕਰਨਿਕ ਗ਼ਲਤੀਆਂ ਹਨ। ਵਾਰਤਕ ਸ਼ੈਲੀ ਨੂੰ ਤਾਂ ਇਹ ਬੁਰੀ ਤਰ੍ਹਾਂ ਦੂਸ਼ਿਤ ਕਰਦੇ ਹਨ,

ਅਤੇ ਨਾਲ ਹੀ ਅਜਿਹੇ ਵਾਕਾਂ ਕਾਰਨ ਅਰਥਾਂ ਵਿਚ ਅਸਪਸ਼ਟਤਾ ਆਉਂਦੀ ਹੈ ਭਾਸ਼ਾ ਦੇ ਮਾਹਿਰ ਪਾਠਕਾਂ ਨੂੰ ਵੀ ਇਡੇ ਲੰਮੇ-ਲੰਮੇ ਵਾਕਾਂ ਦੇ ਅਰਥ ਸਮਝਣ ਲਈ ਕਾਫ਼ੀ ਸਿਰ-ਖਪਾਈ ਕਰਨੀ ਪੈਂਦੀ ਹੈ, ਅਤੇ ਸੰਭਵ ਹੈ ਕਿ ਅਜਿਹੀ ਸਿਰ-ਖਪਾਈ ਦੇ ਬਾਵਜੂਦ ਵੀ ਪਾਠਕ ਉਹ ਭਾਵ ਨਾ ਗ੍ਰਹਿਣ ਕਰ ਸਕੇ ਜਿਹੜਾ ਲੇਖਕ ਪ੍ਰਗਟਾਉਣਾ ਚਾਹੁੰਦਾ ਸੀ।

ਪੂਰਨ ਸਿੰਘ ਦੀ ਵਾਰਤਕ ਦਾ ਸ਼ਿੰਗਾਰ ਉਸ ਦੇ ਛੋਟੇ-ਛੋਟੇ ਵਾਕ ਜਾਂ ਉਪਵਾਕ ਹਨ, ਜਿਨ੍ਹਾਂ ਰਾਹੀਂ ਸੰਖੇਪ ਤੇ ਸਾਦਾ ਜਿਹੀ ਭਾਸ਼ਾ ਵਿਚ ਜੀਵਨ ਦੀਆਂ ਗੂੜ੍ਹ ਸਚਾਈਆਂ ਬਿਆਨ ਕੀਤੀਆਂ ਗਈਆਂ ਹਨ, ਅਜਿਹੇ ਵਾਕਾਂ ਦੇ ਕੁਝ ਉਦਾਹਰਨ ਪੇਸ਼ ਹਨ :

*ਕਵੀ ਦੇ ਦਿਲ ਦੀ ਅਵਾਜ਼ ਸਦੀਆਂ ਦੇ ਕੰਨ ਖੜੇ ਕਰ ਦਿੰਦੀ ਹੈ।*
*ਕਵਿਤਾ ਨੈਣਾਂ ਵਿਚ ਸੁਫਨੇ ਲਟਕਾ ਦਿੰਦੀ ਹੈ।*
(ਖੁਲ੍ਹੇ ਲੇਖ, ਪੰਨਾ 20)

*ਪਿਆਰ ਬਿਨਾ ਸੇਵਾ ਸਿਰਦਰਦੀ ਤੇ ਥਕਾਵਟ ਹੈ।* (ਖੁਲ੍ਹੇ ਲੇਖ, ਪੰਨਾ 15)

*ਪਿਆਰ ਵਿਚ ਮੋਏ ਬੰਦਿਆਂ ਦੇ ਮਿਠੇ ਬਚਨ ਕਵਿਤਾ ਹਨ।*
(ਖੁਲ੍ਹੇ ਲੇਖ, ਪੰਨਾ 18)

*ਕਵੀ ਤਾਂ ਦੂਰ ਪਹੁੰਚੀ ਰੱਬ ਦੀ ਕਰਾਮਾਤ ਹੈ।* (ਖੁਲ੍ਹੇ ਲੇਖ, ਪੰਨਾ 22)

*ਇਕ ਅੰਦਰ ਦਾ ਉੱਚਾ ਇਖਲਾਕ ਤੇ ਆਜ਼ਾਦੀ ਰੂਹ ਦੀ ਸ਼ਿਸਤ ਸਿੱਧੀ ਕਰਦੀ ਹੈ।* (ਖੁਲ੍ਹੇ ਲੇਖ, ਪੰਨਾ 23)

*ਕਵਿਤਾ ਪਿਆਰ ਦਾ ਕੰਵਾਰਾਪਨ ਹੈ।* (ਖੁਲ੍ਹੇ ਲੇਖ, ਪੰਨਾ 3)

*ਰੂਹ ਰੂਹ ਨੂੰ ਸਰੀਰਾਂ ਵਿਚੋਂ ਛਾਲਾਂ ਮਾਰ ਮਾਰ ਮਿਲਦੇ ਹਨ।*
(ਖੁਲ੍ਹੇ ਲੇਖ, ਪੰਨਾ 62)

*ਸਚੀ ਕਿਰਤ ਜ਼ਰੂਰ ਰੱਬ ਦੀ ਪੂਜਾ ਹੈ, ਕਿਉਂਕਿ ਸਾਧ ਤੇ ਕਿਰਤੀ ਦੇ ਲਛਣ ਮਿਲਦੇ ਹਨ।*
(ਖੁਲ੍ਹੇ ਲੇਖ, ਪੰਨਾ 143)

*ਬਿਨਾ ਮਿਤ੍ਰਤਾ ਜੀਵਨ ਇਕ ਤਰ੍ਹਾਂ ਦੀ ਆਪ ਪਾਈ ਅਕਲ ਹੈ।*
(ਖੁਲ੍ਹੇ ਲੇਖ, ਪੰਨਾ 146)

*ਮਿਤ੍ਰ ਵੀ ਇਕ ਕੁਦਰਤ-ਮਾਂ ਦੇ ਦਿਲ ਵਿਚ ਛੁਪੀ ਸ਼ਾਨ ਦਾ ਅਮਲ ਹੈ।*
(ਖੁਲ੍ਹੇ ਲੇਖ, ਪੰਨਾ 156)

*ਇਉਂ ਜਾਨ ਦੇ ਦੇਣਾ ਜਾਨ ਦੀ ਸਭ ਥੀਂ ਵਡੀ ਰੱਛਾ ਹੈ।*
(ਖੁਲ੍ਹੇ ਲੇਖ, ਪੰਨਾ 91)

*ਮਜ਼ਬ ਤਾਂ ਕਦੀ ਬਹੁਵਚਨ ਹੋ ਹੀ ਨਹੀਂ ਸਕਦਾ, ਮਜ਼ਬ ਤਾਂ ਸਦਾ ਇਕ ਹੈ।*
(ਖੁਲ੍ਹੇ ਲੇਖ, ਪੰਨਾ 69)

ਇਨ੍ਹਾਂ ਨੂੰ ਅਸੀਂ 'ਸਾਰ ਵਾਕ' ਕਹਿ ਸਕਦੇ ਹਾਂ ਅਤੇ ਅਜਿਹੇ ਵਾਕਾਂ ਉੱਤੇ ਦੁਨੀਆਂ ਦੀ ਕੋਈ ਵੀ ਭਾਸ਼ਾ, ਕੋਈ ਵੀ ਸਾਹਿਤ ਮਾਣ ਕਰ ਸਕਦਾ ਹੈ। ਪੂਰਨ ਸਿੰਘ ਦੀ ਵਾਰਤਕ ਵਿਚ ਅਜਿਹੇ ਵਾਕਾਂ ਦੀ ਚੋਖੀ ਗਿਣਤੀ ਹੈ।

ਆਪਣੇ ਬਿਆਨ ਨੂੰ ਸ਼ਕਤੀਸ਼ਾਲੀ ਤੇ ਆਕਰਸ਼ਕ ਬਣਾਉਣ ਲਈ ਪੂਰਨ ਸਿੰਘ ਨੇ ਕਈ ਸਾਧਨ ਵਰਤੇ ਹਨ। ਇਕ ਸਾਧਨ ਉਤੇ ਦਿੱਤੇ ਗਏ ਸਾਰ ਵਾਕਾਂ ਦੀ ਵਰਤੋਂ ਦਾ ਹੈ। ਇਕ ਹੋਰ ਸਾਧਨ ਹੈ। ਸਵਾਲੀਆ ਵਾਕਾਂ ਰਾਹੀਂ ਵਿਚਾਰਾਂ ਵਿਚ ਜਾਨ ਭਰਨ ਦਾ। ਕਈ ਥਾਂਈਂ ਪੂਰਨ ਸਿੰਘ ਨੇ ਸਵਾਲੀਆ ਵਾਕਾਂ ਦੀ ਵਰਤੋਂ ਨਾਲ ਬਿਆਨ ਵਿਚ ਚੁਸਤੀ ਲਿਆਉਣ ਦਾ ਜਤਨ ਕੀਤਾ ਹੈ :

*ਜਿਹੜਾ ਗੁੰਗਾ ਹੈ ਉਸ ਲਈ ਮਿੱਠੇ ਵਚਨਾਂ ਦਾ*
*ਅੰਮ੍ਰਿਤ ਕੀ ਅਰਥ ਰਖਦਾ ਹੈ? ਹੀਜੜੇ*
*ਨੂੰ ਕਾਮ ਰਸ ਦੇ ਗੁੱਝੇ ਰਸ ਮੰਡਲਾਂ ਦਾ ਕੀ ਪਤਾ?*

(ਖੁਲ੍ਹੇ ਲੇਖ, ਪੰਨਾ 11)

*ਬਾਹਰ ਅੰਦਰ ਕੀ? ਅੰਦਰ ਕੁਛ ਵੀ ਨਹੀਂ, ਸਭ*
*ਬਾਹਰ ਆ ਗਿਆ ਹੈ, ਤੇ ਬਾਹਰ ਹੈ ਕਿੱਥੇ?* (ਖੁਲ੍ਹੇ ਲੇਖ, ਪੰਨਾ 10)

*ਮਾਲ੍ਹ ਟੁੱਟੀ ਚਰਖਾ ਕਿਵੇਂ ਚਲੇ? ਮਜ਼੍ਹਬ ਬਿਨਾਂ ਪਿਆਰ*
*ਸੰਸਾਰ ਵਿਚ ਕਦ ਆ ਸਕਦਾ ਹੈ?*
*...........ਸਾਡਾ ਮਜ਼੍ਹਬ ਕੀ ਤੇ ਬਹਿਸ ਇੰਨੇ ਉੱਚੇ ਮਜ਼ਮੂਨ ਤੇ ਕੀ?*

(ਖੁਲ੍ਹੇ ਲੇਖ, ਪੰਨਾ 70)

ਪੂਰਨ ਸਿੰਘ ਨੇ ਸਵਾਲੀਆ ਵਾਕ ਕਾਫ਼ੀ ਵਰਤੇ ਹਨ, ਪਰ ਉਸ ਨੂੰ ਸਵਾਲੀਆ ਵਾਕਾਂ ਵਾਲੀ ਸ਼ੈਲੀ ਦਾ ਮਾਹਿਰ ਨਹੀਂ ਕਿਹਾ ਜਾ ਸਕਦਾ। ਇਨ੍ਹਾਂ ਪ੍ਰਸ਼ਨਵਾਚੀ ਵਾਕਾਂ ਵਿਚ ਬਿਜਲੀ ਦੇ ਕਰੰਟ ਵਾਲਾ ਉਹ ਪ੍ਰਭਾਵ ਨਹੀਂ ਜਿਸ ਖ਼ਾਤਰ ਅਜਿਹੇ ਵਾਕ ਰਚੇ ਜਾਂਦੇ ਹਨ। ਫਿਰ ਵੀ ਇਹ ਪੂਰਨ ਸਿੰਘ ਦੀ ਵਾਰਤਕ ਸ਼ੈਲੀ ਦੀ ਇਕ ਵਿਸ਼ੇਸ਼ਤਾ ਹੈ।

ਇਕੋ ਵਿਆਕਰਨਿਕ ਸ਼੍ਰੇਣੀ ਦੇ ਕਈ ਕਈ ਸ਼ਬਦ ਜਾਂ ਵਾਕਾਂਸ਼ ਹੇਠ-ਉੱਤੇ ਇਕੋ ਵਾਕ ਵਿਚ ਪਰੋ ਦੇਣੇ ਪੂਰਨ ਸਿੰਘ ਦੀ ਵਾਰਤਕ ਸ਼ੈਲੀ ਦਾ ਇਕ ਹੋਰ ਲੱਛਣ ਹੈ :

*ਸਾਡੇ ਅੰਦਰ ਨਾਜ਼ਕ ਖ਼ਿਆਲੀ ਹੋਵੇ ਜਿਹੜੀ ਕਿਸੀ ਕਿਸਮ ਦੀ ਮੈਲ,*
*ਮੰਦਪੁਣਾ, ਕਰੂਪਤਾ ਕੋਝ ਸਹਾਰ ਨਾ ਸਕੇ।* (ਖੁਲ੍ਹੇ ਲੇਖ, ਪੰਨਾ 85)

*ਦੁਖ, ਸਾਧਨ, ਪੀੜਾ, ਮੁਸ਼ਕਲ ਨੂੰ ਦੇਖ ਆਪਣੀ ਜਾਨ*
*ਬਚਾਨ ਦੀ ਕਰਦੇ ਹਨ।* (ਖੁਲ੍ਹੇ ਲੇਖ, ਪੰਨਾ 92)

ਇਨ੍ਹਾਂ ਵਾਕਾਂ ਵਿਚ ਚਾਰ-ਚਾਰ ਪੰਜ-ਪੰਜ ਨਾਂਵ ਸ਼ਬਦ ਇਕੱਠੇ ਚਿਣੇ ਹੋਏ ਹਨ। ਕਈ ਥਾਂਈਂ ਵਾਕਾਂਸ਼ ਜਾਂ ਉਪਵਾਕ ਇਵੇਂ ਹੀ ਇਕੱਠੇ ਰੱਖੇ ਗਏ ਹਨ :

*ਜੀਂਦਾ ਜ਼ਾਲਮ ਚੰਗਾ, ਜੀਂਦਾ ਦੁਸ਼ਮਨ ਚੰਗਾ, ਪਰ*
*ਖੁਦਗਰਜ਼ੀ ਵਿਚ ਲਿਬੜਿਆ, ਆਪਣੀ ਚੈਮ-ਖੁਸ਼ੀਆਂ*
*ਵਿਚ ਗਲਤਾਨ ਆਦਮੀ ਇਕ ਲਾਸ਼ ਹੈ?* (ਖੁਲ੍ਹੇ ਲੇਖ, ਪੰਨਾ 93)

ਇਕ ਹੋਰ ਉਦਾਹਰਨ, ਜਿਸ ਵਿਚ ਸ਼ਬਦ, ਵਾਕਾਂਸ਼, ਉਪਵਾਕ ਸਭ ਇੱਕਠੇ ਪਰੋ ਦਿੱਤੇ ਹਨ :

*..............ਪਰ ਘਰ ਦੇ ਜੀਵਨ ਨੂੰ ਡੂੰਘਾ ਤੇ ਸਾਦਾ ਕਰੀਏ,*

*ਖਾਣ ਪੀਣ ਪਹਿਨਣ ਵਿਚ ਦੁੱਖ ਸਹੀਏ, ਪਿਆਰ ਸ਼ਕਲਾਂ,*
*ਨਕਲਾਂ, ਪੁਸ਼ਾਕਾਂ, ਸ਼ਰਾਬਾਂ, ਮਜ਼ਾਖ਼ਾਂ ਨਾਲ ਨਾ ਪਾਈਏ,*
*ਪਿਆਰ ਨੂੰ ਧਰਤ ਵਿਚ ਡੂੰਘੇ ਬੇਮਲੂਮ ਦਬੀਏ, ਮਿਹਨਤ, ਕਿਰਤ*
*ਕਰੀਏ, ਆਪਾ ਕੰਮ ਵਿਚ ਇੰਨਾ ਮਾਰੀਏ ਕਿ ਚੰਮ-ਦ੍ਰਿਸ਼ਟੀ*
*ਰਹੇ ਹੀ ਨਾਂਹ।* (ਖੁਲ੍ਹੇ ਲੇਖ, ਪੰਨਾ 97)

ਇਹ ਵਾਕ ਇਨਾ ਲੰਮਾ ਹੋ ਗਿਆ ਹੈ ਕਿ ਇਸ ਨੂੰ ਚੁਸਤ ਬਣਾਉਣ ਲਈ ਵਰਤੇ ਗਏ ਸਾਧਨ ਖ਼ੁਦ ਬੇਜਾਨ ਹੋ ਗਏ ਹਨ।

### ਕਾਵਿ-ਭਾਸ਼ਾ ਦੀਆਂ ਵਿਸ਼ੇਸ਼ਤਾਵਾਂ

ਵਾਰਤਕ ਦੀ ਭਾਸ਼ਾ ਵਾਂਗ ਪੂਰਨ ਸਿੰਘ ਦੀ ਕਾਵਿ ਭਾਸ਼ਾ ਦੇ ਵੀ ਕੁਝ ਵਿਸ਼ੇਸ਼ ਲੱਛਣ ਹਨ। ਹੁਣ ਅਸੀਂ ਕਵਿਤਾ ਦੀ ਭਾਸ਼ਾ ਦੀਆਂ ਵੱਖਰੀਆਂ ਵਿਸ਼ੇਸ਼ਤਾਵਾਂ ਨੂੰ ਸਮਝਣ ਦਾ ਜਤਨ ਕਰਾਂਗੇ।

ਪੂਰਨ ਸਿੰਘ ਦੀ ਕਵਿਤਾ ਬਾਰੇ ਵਿਚਾਰ ਕਰਦਿਆਂ ਸਭ ਤੋਂ ਪਹਿਲੀ ਗੱਲ ਇਹ ਸਾਮ੍ਹਣੇ ਆਉਂਦੀ ਹੈ ਕਿ ਇਸ ਵਿਚ ਨਾ ਤੁਕਾਂਤ ਹੈ, ਨਾ ਬਹਿਰ (ਛੰਦ-ਬੰਦੀ), ਫਿਰ ਇਹ ਕਵਿਤਾ ਕਿਵੇਂ ਹੋਈ! ਇਸ ਸਵਾਲ ਦੇ ਦੋ ਪੱਖ ਹਨ, ਇਕ ਦਾ ਸੰਬੰਧ ਭਾਸ਼ਾ ਨਾਲ ਹੈ, ਦੂਜੇ ਦਾ ਭਾਸ਼ਾ ਰਾਹੀਂ ਵਿਅਕਤ ਕੀਤੇ ਵਿਚਾਰਾਂ ਤੇ ਵਲਵਲਿਆਂ ਨਾਲ। ਅਸੀਂ ਸਿਰਫ਼ ਭਾਸ਼ਾਈ ਪਖ ਦੀ ਪੜਚੋਲ ਕਰਾਂਗੇ।

ਇਹ ਠੀਕ ਹੈ ਕਿ ਇਹ ਛੰਦ-ਬੱਧ ਭਾਸ਼ਾ ਨਹੀਂ, ਤੇ ਨਾ ਹੀ ਇਸ ਵਿਚ ਤੁਕਾਂਤ ਜਾਂ ਕਾਫ਼ੀਆ-ਰਦੀਫ਼ ਆਉਂਦਾ ਹੈ। ਪਰ ਇਸ ਵਿਚ ਕਵਿਤਾ ਵਾਲੀ ਰਵਾਨੀ, ਚਾਲ ਤੇ ਗੀਤਾਮਿਕਤਾ ਹੈ। ਕਿਤਿਉਂ ਕੋਈ ਪੰਕਤੀ ਪੜ੍ਹਨੀ ਸ਼ੁਰੂ ਕਰੋ, ਉਸ ਵਿਚ ਕਵਿਤਾ ਵਾਲੀ ਰਤੇ ਰਵਾਨੀ ਹੈ। ਜੇ ਪੜ੍ਹਨ ਵਾਲੇ ਨੂੰ ਕਵਿਤਾ ਪੜ੍ਹਨ ਤੇ ਮਾਨਣ ਦਾ ਸ਼ਊਰ ਹੈ ਤਾਂ ਉਸ ਨੂੰ 'ਖੁਲ੍ਹੇ ਮੈਦਾਨ' ਤੇ 'ਖੁਲ੍ਹੇ ਘੁੰਡ' ਦੀ ਹਰ ਪੰਕਤੀ ਕਾਵਿ-ਪੰਕਤੀ ਜਾਪੇਗੀ। ਉਹ ਇਸ ਨੂੰ ਕਵਿਤਾ ਵਾਲੇ ਤਾਲ ਤੇ ਸੁਰ ਨਾਲ ਪੜ੍ਹੇਗਾ, ਵਾਰਤਕ ਵਾਲ ਤਣਾ ਤੇ ਅਟਕਾ ਨਾਲ ਨਹੀਂ। ਇਨ੍ਹਾਂ ਪੰਕਤੀਆਂ ਦੀ ਰਵਾਨੀ ਵੇਖੀ ਜਾਵੇ :

*ਸੋਹਣਿਆ! ਮੁਲ ਪਾ ਤੂੰ ਆਪਣਾ,*
*ਵੱਧ ਥੀਂ ਵੱਧ ਹੋਰ ਹਾਲੀਂ ਬੂੰਹ ਸਾਰਾ,*
*ਹੋਰ ਹਾਲੀ ਬੂੰਹ ਸਾਰਾ, ਹੋਰ ਵੀ ਹੋਰ,*
*ਤੇਰਾ ਮੁੱਲ ਕੋਈ ਨਾਂਹ,*
*ਤੂੰ ਕੀਮਤਾਂ ਥੀਂ ਪਰੇ,*
*ਓ ਯੂਸਫਾਂ ਦੇ ਯੂਸਫਾ!*

(ਖੁਲ੍ਹੇ ਮੈਦਾਨ, ਪੰਨਾ 104)

*ਜਾਂ*

*ਤੜਫ ਤੜਫ, ਮੈਂ ਮੋਈ ਨੀ,*

*ਮੁੜ ਮੁੜ ਫੰਘਾਂ ਦੀ ਫਰ ਫਰਾਹਟ !*
*ਥਰ ਥਰ ਕੰਬਦਾ ਆਕਾਸ਼ ਦਿੱਸੇ,*
*ਕਿਸ ਦੀ ਸੱਦ ਦੇ ਰਾਗ ਨੀਂ,*
*ਧਰਤ ਸਾਰੀ ਕੰਬਦੀ,*
*ਪੱਥਰਾਂ ਵਿਚ ਥ੍ਰਰਾਹਟ ਜਾਂਦੀ ਦਿੱਸਦੀ,*
*ਦਰਯਾਵਾਂ ਵਿਚ ਉਹੋ ਖੜਾਕ ਨੀਂ !!*

(ਖੁਲ੍ਹੇ ਮੈਦਾਨ, ਪੰਨਾ 74)

ਪੰਕਤੀਆਂ ਭਾਵੇਂ ਲੰਮੀਆਂ ਹੋਣ ਭਾਵੇਂ ਸਿਰਫ਼ ਇਕ-ਦੋਹ ਸ਼ਬਦਾਂ ਦੀਆਂ, ਸ਼ਬਦ ਭਾਵੇਂ ਸਧਾਰਨ ਆਮ ਬੋਲ-ਚਾਲ ਵਾਲੇ ਹੋਣ ਭਾਵੇਂ ਗੂੜ੍ਹ ਸੰਕਲਪਾਂ ਤੇ ਉਬਲਦੇ ਜਜ਼ਬਿਆਂ ਨੂੰ ਪ੍ਰਗਟਾਉਣ ਵਾਲੇ, ਭਾਸ਼ਾ ਦੀ ਰਵਾਨੀ ਨਹੀਂ ਟੁੱਟਦੀ, ਗੀਤਾਤਮਿਕਤਾ ਹਟਕੋਰਾ ਨਹੀਂ ਲੈਂਦੀ।

ਇਸ ਬਹਿਰ ਤੇ ਤੁਕਾਂਤ ਰਹਿਤ ਰਚਨਾ ਨੂੰ ਕਵਿਤਾ ਵਾਲਾ ਰੂਪ ਦੇਣ ਲਈ ਇਕ ਹੋਰ ਸਾਧਨ ਵੀ ਵਰਤਿਆ ਗਿਆ ਹੈ। ਵਾਰਤਕ ਦੀ ਭਾਸ਼ਾ ਦੀ ਵਾਕ ਰਚਨਾ ਭਾਸ਼ਾ ਦੇ ਬਾਨ੍ਹਵੇ ਨਿਯਮਾਂ ਅਨੁਸਾਰ ਕੀਤੀ ਜਾਂਦੀ ਹੈ, ਜਿਨ੍ਹਾਂ ਨੂੰ ਵਾਕ-ਵਿਉਂਤ ਦੇ ਨਿਯਮ ਕਿਹਾ ਜਾਂਦਾ ਹੈ। ਕਵਿਤਾ ਦੀ ਭਾਸ਼ਾ ਵਿਚ ਕਿਤੇ-ਕਿਤੇ ਵਾਕ-ਵਿਉਂਤ ਦੇ ਨਿਯਮਾਂ ਦੀ ਉਲੰਘਣਾ ਕੀਤੀ ਜਾਂਦੀ ਹੈ। ਕਵੀ ਨੂੰ ਵਾਕ-ਵਿਉਂਤ ਦੇ ਹਰ ਪ੍ਰਕਾਰ ਦੇ ਨਿਯਮ ਤੋੜਨ ਦੀ ਖੁਲ੍ਹ ਨਹੀਂ ਹੁੰਦੀ। ਉਹ ਵਾਕ ਦੀ ਤਰਤੀਬ ਵਿਚ ਇਨੀ ਕੁ ਖੁਲ੍ਹ ਲੈਂਦਾ ਹੈ, ਜਿੰਨੀ ਭਾਸ਼ਾ ਸਹਾਰ ਸਕਦੀ ਹੈ। ਛੰਦ-ਬੰਦੀ ਲਈ ਤੇ ਕਵਿਤਾ ਦੀ ਰਵਾਨੀ ਕਾਇਮ ਰਖਣ ਲਈ ਵਾਕ ਦੀ ਤਰਤੀਬ ਵਿਚ ਕੁਝ ਅਦਲਾ ਬਦਲੀ ਕਰਨੀ ਪੈਂਦੀ ਹੈ।

ਪ੍ਰੋਫ਼ੈਸਰ ਪੂਰਨ ਸਿੰਘ ਨੇ ਵੀ ਆਪਣੀ ਕਵਿਤਾ ਦੀ ਵਾਕ-ਰਚਨਾ ਵਿਚ ਅਜਿਹੀ ਖੁਲ੍ਹ ਲਈ ਹੈ। ਵਾਕ-ਰਚਨਾ ਦੀ ਅਜਿਹੀ ਵੱਖਰੇ ਰੂਪ ਵਾਲੀ ਤਰਤੀਬ ਵੀ ਇਸ ਭਾਸ਼ਾ ਨੂੰ ਕਾਵਿ-ਭਾਸ਼ਾ ਵਾਲੀ ਨੁਹਾਰ ਦਿੰਦੀ ਹੈ :

*ਉਨ੍ਹਾਂ ਦਿਨਾਂ ਵਿਚ, ਓਸੇ ਖੂਹ ਤੇ ਲੱਥਾ ਆਣ ਓਥੇ ਇਕ*
*ਝੁੰਡ ਜੋਗੀਆਂ ਦਾ।*

(ਖੁਲ੍ਹੇ ਮੈਦਾਨ, ਪੰਨਾ 34)

ਇਸ ਵਾਕ ਦੀ ਸਧਾਰਨ ਤਰਤੀਬ ਹੋਣੀ ਚਾਹੀਦੀ ਸੀ :

*ਉਨ੍ਹਾਂ ਦਿਨਾ ਵਿਚ ਓਸੇ ਖੂਹ ਤੇ ਜੋਗੀਆਂ*
*ਦਾ ਇਕ ਝੁੰਡ ਆਣ ਲੱਥਾ।*

ਵਾਰਤਕ ਵਾਲੀ ਤਰਤੀਬ ਵਿਚ ਇਕ ਕਲਾਮਈ ਪਰਿਵਰਤਨ ਕਰਕੇ ਕਵੀ ਨੇ ਇਸ ਨੂੰ ਉਹ ਰੂਪ ਦਿੱਤਾ ਹੈ ਜਿਸ ਨਾਲ ਇਹ ਕਵਿਤਾ ਬਣ ਗਈ ਹੈ।

ਹੋਰ ਵੇਖੋ :

*ਛੋੜ ਨੱਸਣਾ ਤੇ ਭੱਜਣਾ,*
*ਛੋੜ ਪਤੰਗਾ ਦਾ ਚਾੜ੍ਹਨਾਂ,*
*ਖੋਲ੍ਹ ਤੂੰ ਆਪਣੇ ਦਿਲ ਦੀ ਬਾਰੀ,*

*ਬੈਠ ਓਸ ਝਰੋਖੇ ਤੱਕਣਾ,*
*ਓ ਉੱਚੀ ਬਾਰੀ ਵਾਲਿਆ !*

(ਖੁਲ੍ਹੇ ਮੈਦਾਨ, ਪੰਨਾ 106)

ਇਥੇ ਪਹਿਲੀਆਂ ਤਿੰਨਾਂ ਪੰਕਤੀਆਂ ਵਿਚ ਕਿਰਿਆ ਅਰੰਭ ਵਿਚ ਆਈ ਹੈ; ਜੇ ਇਸ ਕਿਰਿਆ ਨੂੰ ਅੰਤ ਵਿਚ ਲੈ ਜਾਓ ਤਾਂ ਇਹ ਵਾਰਤਕ ਬਣ ਜਾਏਗੀ :

*ਨੱਸਣਾ ਤੇ ਭੱਜਣ ਛੋੜ,*
*ਪਤੰਗਾਂ ਦਾ ਚਾੜ੍ਹਨਾ ਛੋੜ,*
*ਤੂੰ ਆਪਣੇ ਦਿਲ ਦੀ ਬਾਰੀ ਖੋਲ੍ਹ,*

ਕਵੀ ਨੇ ਸਿਰਫ਼ ਇਕ ਸ਼ਬਦ ਦਾ ਟਿਕਾਣਾ ਬਦਲ ਕੇ ਇਸ ਨੂੰ ਵਾਰਤਕ ਤੋਂ ਕਵਿਤਾ ਬਣਾ ਦਿੱਤਾ ਹੈ। ਇਹ ਪੂਰਨ ਸਿੰਘ ਦਾ ਕਾਵਿ-'ਉਨਰ' ਹੈ।

ਚੌਥੀ ਪੰਕਤੀ ਵਿਚ ਕਿਰਿਆ ਪਹਿਲਾਂ ਲੈ ਆਂਦੀ ਹੈ, ਅਤੇ ਅੰਤਿਮ ਸ਼ਬਦ 'ਤੱਕਣਾ' ਨਾਲ ਕੁਝ ਹੋਰ ਕਹਿਣਾ ਚਾਹੀਦਾ ਸੀ, ਜੋ ਇਥੇ ਨਹੀਂ ਕਿਹਾ ਗਿਆ। ਇਹ ਵੀ ਭਾਸ਼ਾ ਨੂੰ ਕਾਵਿਮਈ ਬਣਾਉਣ ਦਾ ਇਕ ਹੋਰ ਸਾਧਨ ਹੈ, ਜੋ ਪੂਰਨ ਸਿੰਘ ਨੇ ਆਮ ਵਰਤਿਆ ਹੈ–ਵਾਕ ਵਿਚ ਆਉਣ ਵਾਲੇ ਕੁਝ ਸ਼ਬਦ ਛੱਡ ਦੇਣੇ :

*ਮੇਰੀ ਢੋਕ ਦੇ ਕੋਠੇ ਉੱਤੇ,*
*ਨੀਲਾ ਤਾਰਿਆਂ ਵਾਲਾ ਪਰਕੋਠੜਾ;*
*ਰਾਤੀਂ ਮੈਂ ਉੱਤੇ, ਅਨੰਤ ਹੇਠ,*
*ਡਾਹ ਸੱਥਰ ਆਪਣਾ ਲੇਟਦੀ,*
*ਰਾਣੀ ਜਿਵੇਂ ਜੱਗ ਦੀ !!*

(ਖੁਲ੍ਹੇ ਮੈਦਾਨ, ਪੰਨਾ 90)

ਸਾਡੀ ਭਾਸ਼ਾ ਦੇ ਹਰ ਵਾਕ ਵਿਚ ਇਕ ਕਿਰਿਆ ਜ਼ਰੂਰ ਆਉਂਦੀ ਹੈ, ਪਰ ਇਥੇ ਪਹਿਲੀਆਂ ਦੋਹ ਪੰਕਤੀਆਂ ਵਿਚ ਕੋਈ ਕਿਰਿਆ ਨਹੀਂ। ਜੇ ਇਹ ਵਾਰਤਕ ਹੁੰਦੀ ਤਾਂ ਇਸ ਨੂੰ ਅਸ਼ੁੱਧ ਭਾਸ਼ਾ ਕਿਹਾ ਜਾਂਦਾ। ਪਰ ਇਹ ਕਵਿਤਾ ਹੈ, ਇਸ ਲਈ ਇਹ ਸ਼ੁੱਧ ਵਾਕ-ਰਚਨਾ ਹੈ, ਕਿਉਂਕਿ ਕਵਿਤਾ ਵਿਚ ਕੁਝ ਸ਼ਬਦ ਛੱਡਣ ਦੀ ਖੁਲ੍ਹ ਹੈ, ਹਾਂ ਅਰਥ ਸਪਸ਼ਟ ਹੋਣੇ ਚਾਹੀਦੇ ਹਨ। ਅਤੇ ਇਥੇ ਅਰਥ ਸਪੱਸ਼ਟ ਹਨ–ਇਹ ਕਾਵਿ-ਭਾਸ਼ਾ ਦਾ ਵਾਕ ਹੈ, ਵਾਰਤਕ ਦਾ ਨਹੀਂ।

ਆਪਣੀ ਤੁਕਾਂਤਹੀਨ ਰਚਨਾ ਨੂੰ ਕਵਿਤਾ ਵਾਲਾ ਰੂਪ ਦੇਣ ਲਈ ਪੂਰਨ ਸਿੰਘ ਨੇ ਕਿਤੇ-ਕਿਤੇ ਇਕ ਹੋਰ ਭਾਸ਼ਾਈ ਸਾਧਨ ਬੜੀ ਸਫ਼ਲਤਾ ਤੇ ਮੁਹਾਰਤ ਨਾਲ ਵਰਤਿਆ ਹੈ। ਉਸ ਨੇ ਪੰਕਤੀਆਂ ਵਿਚ ਸ਼ਬਦ ਤੇ ਵਾਕਾਂਸ਼ ਅਜਿਹੇ ਢੰਗ ਨਾਲ ਪਰੋਏ ਹਨ ਜਿਸ ਨਾਲ ਇਕ ਵੇਗ, ਇਕ ਜੋਸ਼, ਇਕ ਆਪ-ਮੁਹਾਰੀ ਕਾਵਿ-ਤਰੰਗ ਆ ਜਾਏ :

*ਜੀਣ ਤੇਰੀਆਂ ਸਦਾ ਸਾਵੀਆਂ ਬੋਹੜਾਂ,*
*ਜੀਣ ਤੇਰੇ ਤੂਤ ਸ਼ਹਿਤੂਤ ਸਾਰੇ,*

*ਜੀਣ ਤੇਰੀਆਂ ਬੂਰੀਆਂ,*
*ਫਲਾਹੀਆਂ ਜੀਣ, ਕਿੱਕਰ ਜੀਣ, ਜੀਣ ਤੇਰੇ ਝਾੜ ਤੇ ਝਾੜੀਆਂ !!*

(ਖੁਲ੍ਹੇ ਮੈਦਾਨ, ਪੰਨਾ 116)

ਇਨ੍ਹਾਂ ਪੰਕਤੀਆਂ ਵਿਚ ਭਰੇ ਵੇਗ ਤੇ ਜੋਸ਼ ਨੂੰ ਕਿਸੇ ਬਿਆਨ ਜਾਂ ਵਿਆਖਿਆ ਦੀ ਲੋੜ ਨਹੀਂ। ਇਹ ਪੂਰਨ ਸਿੰਘ ਦੀ ਭਾਸ਼ਾ-ਵਰਤੋਂ ਦਾ ਕਮਾਲ ਹੈ ਕਿ ਸਧਾਰਨ, ਸੌਖੇ-ਸੌਖੇ ਸ਼ਬਦਾਂ ਨੂੰ ਸ਼ਕਤੀਸ਼ਾਲੀ ਕਾਵਿ ਪੰਕਤੀਆਂ ਬਣਾ ਦਿੱਤਾ ਹੈ। ਹੋਰ ਉਦਾਹਰਨ ਵੇਖੋ :

*ਇਥੇ ਖੁਲ੍ਹ ਦਾ ਮੈਦਾਨ ਹੈ,*
*ਇਥੇ ਪਿਆਰ ਦੇ ਹੜਾਂ ਦਾ ਆਵੇਸ਼ ਹੈ,*
*ਇਥੇ ਪਹਾੜ ਪਿਆਰ ਵਿਚ ਪਿਘਲਦੇ !!*

......................

*ਮੈਨੂੰ ਪੰਜਾਬ ਜਿਹਾ ਮੁਲਖ ਕੋਈ ਹੋਰ ਨਾਂਹ ਦਿੱਸਦਾ,*
*ਵੱਸਦਾ ਤੇ ਹੱਸਦਾ ਖੇਡਦਾ, ਮਜ਼ੂਰੀ ਕਰਦਾ ਪਿਆਰ ਦੀ*
*ਤੇ ਖੇਡਦਾ, ਤੇ ਖੁਲ੍ਹਾ ਖੁਲ੍ਹਾ, ਕੋਲਾ ਮੋਲਾ, ਅਦਬ ਫਕੀਰਾਂ ਦਾ ਘਰ ਹੈ।*

(ਖੁਲ੍ਹੇ ਮੈਦਾਨ, ਪੰਨਾ 124)

ਸਾਰੀ ਵਿਚਾਰ ਪਿੱਛੋਂ ਅਸੀ ਵੇਖਦੇ ਹਾਂ ਕਿ ਪੂਰਨ ਸਿੰਘ ਨੇ ਆਪਣੀਆਂ ਰਚਨਾਵਾਂ ਵਿਚ ਠੇਠ ਤੇ ਨਿਰੋਲ ਪੰਜਾਬੀ ਵਰਤੀ ਹੈ। ਉਸ ਨੇ ਬੇਗਾਨੀਆਂ ਭਾਸ਼ਾਵਾਂ ਦੇ ਸ਼ਬਦ ਵਰਤਣ ਤੋਂ ਸੰਕੋਚ ਕੀਤਾ ਹੈ। ਆਪਣੀ ਭਾਸ਼ਾਦੇ ਸ਼ਬਦਾਂ ਨੂੰ ਨਵਿਆਂ ਅਰਥਾਂ ਵਿਚ ਵਰਤਿਆ ਹੈ, ਨਵੇਂ ਸ਼ਬਦ-ਘੜੇ ਹਨ, ਨਵੇਂ ਸਮਾਸ ਬਣਾਏ ਹਨ। ਇਸ ਪੱਖ ਤੋਂ ਉਹ ਸਮਕਾਲੀ ਲੇਖਕਾਂ ਤੋਂ ਕਾਫ਼ੀ ਅੱਗੇ ਹੈ। ਭਾਵੇਂ ਉਸ ਦੇ ਘੜੇ ਸ਼ਬਦਾਂ ਤੇ ਸਮਾਸਾਂ ਵਿਚੋਂ ਬਹੁਤ ਘੱਟ ਪੰਜਾਬੀ ਵਿਚ ਪ੍ਰਚਲਿਤ ਹੋਏ ਹਨ, ਪਰ ਪ੍ਰੋ. ਪੂਰਨ ਸਿੰਘ ਨੇ ਪੰਜਾਬੀ ਸ਼ਬਦ-ਭੰਡਾਰ ਨੂੰ ਅਮੀਰ ਬਣਾਉਣ ਲਈ ਕਾਫ਼ੀ ਜਤਨ ਕੀਤੇ ਹਨ। ਉਸ ਨੇ ਭਾਸ਼ਾ ਦੀ ਕਲਾਮਈ ਵਰਤੋਂ ਕੀਤੀ ਹੈ, ਜਿਸ ਨਾਲ ਸਧਾਰਨ ਤੇ ਸਾਦਾ ਸ਼ਬਦਾਂ ਤੇ ਵਾਕਾਂ ਵਿਚ ਜਾਨ ਭਰ ਦਿੱਤੀ ਹੈ। ਉਸ ਨੇ ਕਈਂ ਥਾਈਂ ਭਾਸ਼ਾ ਦੇ ਆਮ ਨਿਯਮਾਂ ਦੀ ਉਲੰਘਣਾ ਕੀਤੀ ਹੈ, ਇਹ ਉਸ ਦੇ ਸੁਤੰਤਰ ਸੁਭਾ ਦਾ ਇਕ ਖਾਸ ਗੁਣ ਸੀ–ਉਸ ਨੇ ਸਾਹਿਤ ਰਚਨਾ ਵਿਚ ਕਈ ਪ੍ਰਕਾਰ ਦੀਆਂ ਖੁੱਲ੍ਹਾਂ ਲਈਆਂ ਹਨ; ਭਾਸ਼ਾ ਦੀ ਵਰਤੋਂ ਵ੍ਰਿਚ ਸੁਤੰਤਰਤਾ ਇਨ੍ਹਾਂ ਬੁੱਲ੍ਹਾਂ ਵਿਚੋਂ ਇਕ ਹੈ।

## ਡਾ. ਭਾਈ ਜੋਧ ਸਿੰਘ ਦੀ ਭਾਸ਼ਾ

ਭਾਈ ਜੋਧ ਸਿੰਘ ਜੀ ਦੇ ਵਿਅਕਤਿਤਵ ਤੋਂ ਸਾਰਾ ਪੰਜਾਬ ਜਾਣੂ ਹੈ, ਉਹ ਕਿਸੇ ਜਾਣ-ਪਛਾਣ ਦੇ ਮੁਹਤਾਜ ਨਹੀਂ। ਪਰ ਉਨ੍ਹਾਂ ਦੀ ਭਾਸ਼ਾ ਬਾਰੇ ਕੁਝ ਕਹਿਣ ਤੋਂ ਪਹਿਲਾਂ ਭਾਈ ਸਾਹਿਬ ਦੇ ਜੀਵਨ ਤੇ ਉਨ੍ਹਾਂ ਦੀਆਂ ਪ੍ਰਾਪਤੀਆਂ ਬਾਰੇ ਕੁਝ ਦੱਸਣਾ ਜ਼ਰੂਰੀ ਜਾਪਦਾ ਹੈ। ਭਾਈ ਸਾਹਿਬ ਨੇ 1904 ਵਿਚ ਬੀ.ਏ. ਕੀਤੀ ਤੇ ਛੇਤੀ ਹੀ ਪਿਛੋਂ ਉਹ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਧਰਮ-ਵਿੱਦਿਆ ਦੇ ਅਧਿਆਪਕ ਨਿਯੁਕਤ ਹੋਏ। ਐਮ.ਏ. ਉਨ੍ਹਾਂ ਗਣਿਤ ਦੀ ਕੀਤੀ ਸੀ, ਅਤੇ ਕਾਲਜ ਵਿਚ ਗਣਿਤ ਤੇ ਧਰਮ-ਵਿੱਦਿਆ ਦੋਵੇਂ ਵਿਸ਼ੇ ਪੜ੍ਹਾਉਂਦੇ ਰਹੇ। ਪਿੱਛੋਂ ਜਦੋਂ ਉਹ ਖ਼ਾਲਸਾ ਕਾਲਜ ਦੇ ਪ੍ਰਿੰਸੀਪਲ ਲੱਗੇ ਉਦੋਂ ਸਿਰਫ਼ ਗਣਿਤ ਦਾ ਹੀ ਇਕ ਪੀਰੀਅਡ ਰੁਜ਼ਾਨਾ ਪੜ੍ਹਾਉਂਦੇ ਸਨ, ਪਰ ਹੈਡ ਉਹ ਧਰਮ-ਵਿੱਦਿਆ ਦੇ ਹੀ ਰਹੇ। ਧਾਰਮਿਕ ਵਿਸ਼ਿਆਂ ਬਾਰੇ ਉਹ ਅੰਤ ਤਕ ਲਿਖਦੇ ਤੇ ਬੋਲਦੇ ਰਹੇ। ਕਾਲਜ ਦੇ ਗੁਰਦਵਾਰੇ ਵਿਚ ਰੋਜ਼ ਬਾਕਾਇਦਾ ਸਵੇਰੇ ਕੀਰਤਨ ਹੁੰਦਾ ਸੀ ਤੇ ਪਿੱਛੋਂ 15 ਮਿੰਟਾਂ ਲਈ ਸ਼ਬਦ ਦੀ ਕਥਾ ਹੁੰਦੀ ਸੀ। ਹਫ਼ਤੇ ਵਿਚ ਦੋ ਦਿਨ ਭਾਈ ਸਾਹਿਬ ਕਥਾ ਕਰਦੇ ਸਨ, ਦੋ ਦਿਨ ਪ੍ਰੋਫ਼ੈਸਰ ਸਾਹਿਬ ਸਿੰਘ, ਇਕ ਦਿਨ ਪ੍ਰੋਫ਼ੈਸਰ ਰਾਮ ਸਿੰਘ ਤੇ ਦੋ ਦਿਨ ਗਿਆਨੀ ਬਿਸ਼ਨ ਸਿੰਘ ਜੋ ਉਸ ਸਮੇਂ ਕਾਲਜ ਦੇ ਗੁਰਦਵਾਰੇ ਦੇ ਗ੍ਰੰਥੀ ਸਨ। ਭਾਈ ਜੋਧ ਸਿੰਘ ਦੀ ਕਥਾ ਦੇ ਦਿਨ ਗੁਰਦਵਾਰੇ ਦਾ ਖੁੱਲ੍ਹਾ ਹਾਲ ਖਚਾ-ਖਚ ਭਰਿਆ ਹੁੰਦਾ ਸੀ। ਉਨ੍ਹਾਂ ਦੀ ਕਥਾ ਵਿਚ ਇਕ ਵਿਸ਼ੇਸ਼ ਖਿਚ ਹੁੰਦੀ ਸੀ। ਧਾਰਮਿਕ ਵਿਸ਼ਿਆਂ ਤੇ ਉਨ੍ਹਾਂ ਦੇ ਲੈਕਚਰ ਸੁਣਨ ਲਈ ਬੜੀ ਦੂਰੋਂ ਦੂਰੋਂ ਸੱਦੇ ਆਉਂਦੇ ਰਹਿੰਦੇ ਸਨ। ਸਿਰਫ਼ ਇੰਨਾ ਹੀ ਨਹੀਂ ਕਿ ਧਰਮ ਬਾਰੇ ਉਨ੍ਹਾਂ ਦੀ ਜਾਣਕਾਰੀ ਵਿਸ਼ਾਲ ਤੇ ਡੂੰਘੀ ਸੀ, ਸਗੋਂ ਖ਼ਾਸ ਕਰਕੇ ਇਸ ਲਈ ਕਿ ਆਪਣੇ ਵਿਚਾਰਾਂ ਨੂੰ ਕਥਨ ਜਾਂ ਕਲਮ ਰਾਹੀਂ ਪ੍ਰਗਟ ਕਰਨ ਵਿਚ ਉਨ੍ਹਾਂ ਨੂੰ ਮੁਹਾਰਤ ਸੀ। ਉਨ੍ਹਾਂ ਦਾ ਗੱਲ ਕਹਿਣ ਦਾ ਢੰਗ ਬੜਾ ਸੁਚੱਜਾ ਤੇ ਸਫਲ ਸੀ; ਉਨ੍ਹਾਂ ਦੀ ਭਾਸ਼ਾ ਬੜੀ ਸਪੱਸ਼ਟ ਤੇ ਅਰਥਪੂਰਨ ਹੁੰਦੀ ਸੀ; ਉਹ ਉੱਚ-ਕੋਟੀ ਦੇ ਵਿਦਵਾਨ ਹੁੰਦਿਆਂ ਹੋਇਆਂ ਵੀ ਸਧਾਰਨ ਮਨੁੱਖ ਦੀ ਪੱਧਰ ਦੀ ਭਾਸ਼ਾ ਬੋਲ ਤੇ ਲਿਖ ਸਕਦੇ ਸਨ, ਫਿਰ ਵੀ ਉਨ੍ਹਾਂ ਦੀ ਭਾਸ਼ਾ ਵਿਚ ਵਿਦਵਤਾ, ਸੰਜੀਦਗੀ, ਗੰਭੀਰਤਾ ਤੇ ਸ਼ੁੱਧਤਾ ਸੀ। ਉਹ ਗੂੜ੍ਹ ਤੋਂ ਗੂੜ੍ਹ ਵਿਚਾਰਾਂ ਤੇ ਸਿਧਾਂਤਾਂ ਨੂੰ ਸਪੱਸ਼ਟ ਤੇ ਸਧਾਰਨ ਪੜ੍ਹਿਆਂ-ਲਿਖਿਆਂ ਨੂੰ ਸਮਝ ਆਉਣ ਵਾਲੀ ਭਾਸ਼ਾ ਵਿਚ ਬਿਆਨ ਕਰ ਜਾਂਦੇ ਸਨ।

ਉਨ੍ਹਾਂ ਦੀਆਂ ਲਗਭਗ ਸਾਰੀਆਂ ਰਚਨਾਵਾਂ ਧਾਰਮਿਕ ਤੇ ਅਧਿਆਤਮਿਕ ਵਿਸ਼ਿਆਂ ਉੱਤੇ ਹਨ। ਉਨ੍ਹਾਂ ਨੇ ਕੁਝ ਲੇਖ ਰਾਜਨੀਤਿਕ ਤੇ ਵਿਦਿਅਕ ਵਿਸ਼ਿਆਂ ਬਾਰੇ ਵੀ ਲਿਖੇ। ਇਨ੍ਹਾਂ ਵਿਚੋਂ ਵਧੇਰੇ ਅੰਗਰੇਜ਼ੀ ਵਿਚ ਹਨ, ਤੇ ਕੁਝ ਪੰਜਾਬੀ ਵਿਚ। ਪਰ ਉਨ੍ਹਾਂ ਦਾ ਮੁੱਖ ਵਿਸ਼ਾ ਧਰਮ ਹੀ ਰਿਹਾ ਹੈ। ਉਨ੍ਹਾਂ ਨੇ ਬੜੀ ਲੰਮੀ ਉਮਰ ਭੋਗੀ ਤੇ ਕੋਈ ਅੱਸੀ ਵਰ੍ਹੇ ਲਿਖਦੇ, ਬੋਲਦੇ ਰਹੇ। ਇਸ

ਲੰਮੇ ਅਰਸੇ ਵਿਚ ਉਨ੍ਹਾਂ ਦਾ ਸੰਬੰਧ ਕਈਆਂ ਅੰਦੋਲਨਾਂ ਨਾਲ ਵੀ ਰਿਹਾ। ਸਿੰਘ ਸਭਾ ਲਹਿਰ, ਗੁਰਦਵਾਰਾ ਸੁਧਾਰ ਲਹਿਰ ਤੇ ਪਿੱਛੋਂ ਚੀਫ਼ ਖਾਲਸਾ ਦੀਵਾਨ ਨਾਲ ਉਨ੍ਹਾਂ ਦਾ ਬੜਾ ਨਿਕਟਤਾ ਵਾਲਾ ਸੰਬੰਧ ਰਿਹਾ। ਖ਼ਾਲਸਾ ਕਾਲਜ ਅੰਮ੍ਰਿਤਸਰ ਤੋਂ ਇਲਾਵਾ ਪੰਜਾਬ ਯੂਨੀਵਰਸਿਟੀ, ਲਾਹੌਰ ਪੰਜਾਬ ਯੂਨੀਵਰਸਿਟੀ, ਸੋਲਨ/ਚੰਡੀਗੜ੍ਹ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨਾਲ ਵੀ ਉਨ੍ਹਾਂ ਦਾ ਬੜਾ ਗੂੜ੍ਹਾ ਨਾਤਾ ਰਿਹਾ। ਉਨ੍ਹਾਂ ਨੇ ਸਮੇਂ ਦੇ ਕਈ ਉਤਰਾ-ਚੜ੍ਹਾ ਵੇਖੇ, ਪਰ ਉਨ੍ਹਾਂ ਦੀ ਭਾਸ਼ਾ ਉੱਤੇ ਇਨ੍ਹਾਂ ਉਤਰਾਵਾਂ-ਚੜ੍ਹਾਵਾਂ ਦਾ, ਜਾਂ ਉਨ੍ਹਾਂ ਦੇ ਬਹੁਪੱਖੀ ਜੀਵਨ ਦਾ ਕੋਈ ਖ਼ਾਸ ਪ੍ਰਭਾਵ ਨਹੀਂ ਪਿਆ ਜਾਪਦਾ। ਭਾਸ਼ਾ, ਉਨ੍ਹਾਂ ਦੀਆਂ ਅਰੰਭਿਕ ਰਚਨਾਵਾਂ ਤੋਂ ਅਖੀਰੀ ਲਿਖਤਾਂ ਤਕ, ਲਗਭਗ ਇਕੋ ਰੂਪ ਵਾਲੀ ਹੈ।

ਭਾਈ ਸਾਹਿਬ ਦੀ ਭਾਸ਼ਾ ਦੇ ਅਧਿਐਨ ਲਈ ਅਸਾਂ ਉਨ੍ਹਾਂ ਦੀਆਂ ਕੁਝ ਖ਼ਾਸ ਲਿਖਤਾਂ ਚੁਣੀਆਂ ਹਨ। ਉਨ੍ਹਾਂ ਦੀ ਪਹਿਲੀ ਪ੍ਰਸਿੱਧ ਪੁਸਤਕ 'ਗੁਰਮਤਿ ਨਿਰਣਯ' ਹੈ ਜੋ 1932 ਵਿਚ ਛਪੀ। ਪਿਛਲੇ ਸਮੇਂ ਦੀਆਂ ਲਿਖਤਾਂ ਵਿਚ ਅਸਾਂ ਉਨ੍ਹਾਂ ਦੇ ਉਹ ਚਾਰ ਲੇਖ ਲਏ ਹਨ ਜੋ 'ਗੁਰੂ ਨਾਨਕ ਸਿਮਰਤੀ ਵਿਆਖਿਆਨ' ਦੇ ਸਿਰਲੇਖ ਹੇਠ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ 1967 ਵਿਚ ਪ੍ਰਕਾਸ਼ਿਤ ਕੀਤੇ ਗਏ। ਪਹਿਲਾਂ ਇਹ ਵਿਆਖਿਆਨ ਯੂਨੀਵਰਸਿਟੀ ਦੇ ਵਿਸ਼ੇਸ਼ ਸਲਾਨਾ ਸਮਾਗਮ ਵਿਚ ਪੜ੍ਹੇ ਗਏ ਸਨ। ਵਿਚਾਲੇ ਦੇ ਸਮੇਂ ਦੀ ਭਾਸ਼ਾ ਦੇ ਉਦਾਹਰਨ ਲੈਣ ਲਈ 'ਪ੍ਰਾਚੀਨ ਬੀੜਾਂ ਬਾਰੇ ਭੁੱਲਾਂ ਦੀ ਸੋਧਨ' ਨਾਮੀ ਪੁਸਤਕ ਚੁਣੀ ਹੈ, ਜੋ 1947 ਵਿਚ ਪ੍ਰਕਾਸ਼ਿਤ ਹੋਈ ਸੀ।

ਭਾਈ ਸਾਹਿਬ ਨੇ ਸਿਰਜਣਾਤਮਿਕ ਸਾਹਿਤ (Creative Literature) ਅਰਥਾਤ ਨਾਵਲ, ਨਾਟਕ, ਕਹਾਣੀ, ਸਾਹਿਤਿਕ ਲੇਖ ਆਦਿ ਕੁਝ ਨਹੀਂ ਲਿਖਿਆ, ਇਸ ਲਈ ਉਨ੍ਹਾਂ ਦੀ ਭਾਸ਼ਾ ਵਿਚ ਉਹ ਰੰਗੀਨੀ, ਕਲਾਤਮਕਤਾ ਅਤੇ ਆਕਰਸ਼ਣ ਨਹੀਂ ਜਿਸ ਦੀ ਸਿਰਜਣਾਤਮਿਕ ਰਚਨਾਵਾਂ ਦੀ ਭਾਸ਼ਾ ਤੋਂ ਆਸ ਕੀਤੀ ਜਾਂਦੀ ਹੈ। ਜਿਵੇਂ ਉੱਤੇ ਦੱਸਿਆ ਗਿਆ ਹੈ ਭਾਈ ਸਾਹਿਬ ਗਣਿਤ ਤੇ ਧਰਮ-ਵਿੱਦਿਆ ਦੇ ਅਧਿਆਪਕ ਸਨ, ਇਸ ਲਈ ਉਨ੍ਹਾਂ ਦੀ ਭਾਸ਼ਾ ਇਨ੍ਹਾਂ ਵਿਸ਼ਿਆਂ ਦੇ ਸੁਭਾ ਦੇ ਅਨੁਕੂਲ ਹੈ-ਇਸਵਿਚ ਗਣਿਤ ਵਾਲੀ ਸ਼ੁੱਧਤਾ ਤੇ ਸੰਖੇਪ ਹੈ, ਅਤੇ ਧਰਮ-ਵਿੱਦਿਆ ਵਾਲੀ ਗੰਭੀਰਤਾ ਦੇ ਇਕਵਾਸਾਪਣ। ਕਈ ਵਿਦਵਾਨ ਧਾਰਮਿਕ ਵਿਸ਼ਿਆਂ ਉੱਤੇ ਲਿਖਦਿਆਂ ਵੀ ਸਿਰਜਣਾਤਮਿਕ ਸਾਹਿੱਤ ਵਾਲੀਆਂ ਉਡਾਰੀਆਂ ਮਾਰਦੇ ਹਨ ਅਤੇ ਆਪਣੀ ਭਾਸ਼ਾ ਨੂੰ ਰੰਗੀਨ ਤੇ ਕਲਾਮਈ ਬਣਾਉਣ ਦਾ ਜਤਨ ਕਰਦੇ ਹਨ। ਭਾਈ ਸਾਹਿਬ ਇਸ ਸ਼੍ਰੇਣੀ ਵਿਚੋਂ ਨਹੀਂ। ਜਾਪਦਾ ਹੈ ਕਿ ਭਾਸ਼ਾ ਸੰਬੰਧੀ ਉਨ੍ਹਾਂ ਨੇ ਕੁਝ ਉੱਦੇਸ਼ ਅਪਨਾਏ ਹੋਏ ਸਨ, ਜਿਨ੍ਹਾਂ ਦੀ ਉਨ੍ਹਾਂ ਨੇ ਸਦਾ ਪਾਲਣਾ ਕੀਤੀ ਹੈ। ਇਨ੍ਹਾਂ ਵਿਚ ਮੁੱਖ ਉਦੇਸ਼ ਸਨ ਸਪੱਸ਼ਟਤਾ, ਸਰਲਤਾ ਤੇ ਸਭ ਤੋਂ ਉੱਤੇ ਸੰਖਿਪਤਤਾ। ਫਿਰ, ਉਨ੍ਹਾਂ ਦਾ ਉਦੇਸ਼ ਸੀ ਪੰਜਾਬੀ ਦਾ ਪੰਜਾਬੀ ਰੂਪ ਕਾਇਮ ਰੱਖਣਾ। ਉਨ੍ਹਾਂ ਦੀ ਭਾਸ਼ਾ ਵਿਚ ਉਲਝਾਊਪਣ, ਪੇਚੀਦਗੀ ਤੇ ਅਸਪੱਸ਼ਟਤਾ ਦੀ ਲਗਭਗ ਅਣਹੋਂਦ ਹੈ। ਉਹ ਵੇਦਾਂਤ, ਸਾਂਖ ਤੇ ਯੋਗਮਤ ਵਰਗੇ ਵਿਸ਼ਿਆਂ ਬਾਰੇ ਲਿਖਦੇ ਵੀ ਬੜੀ ਸਪੱਸ਼ਟ ਤੇ ਸੁਲਝੀ ਹੋਈ ਭਾਸ਼ਾ ਵਰਤਦੇ ਹਨ। ਇਕ ਦੋ ਉਦਾਹਰਨ ਵੇਖੇ ਜਾਣ :

"ਸਾਂਖ ਦਰਸ਼ਨ ਅਨੁਸਾਰ ਦੋ ਹਸਤੀਆਂ ਸਦੀਵੀ ਹਨ। ਪੁਰਸ਼ ਅਤੇ ਪਰਧਾਨ ਜਾਂ ਪ੍ਰਕ੍ਰਿਤੀ। ਪੁਰਸ਼ ਸਾਖੀ ਹੈ। ਕੈਵਲ੍ਯਸਰੂਪ ਭਾਵ ਪਰਧਾਨ ਤੋਂ ਬਿਲਕੁੱਲ ਵੱਖਰਾ। ਇਸ ਲਈ

ਨਿਰਗੁਣ ਹੈ।" ਇਹ ਮਧ੍ਯਸਥ ਹੈ।ਕਿਸੇ ਨਾਲ ਇਸ ਦਾ ਲਗਾਉ ਨਹੀਂ। ਸਾਖੀ ਹੋਣ ਦੇ ਨਾਲ ਇਹ ਦ੍ਰਿਸ਼ਟਾ ਵੀ ਹੈ ਭਾਵ ਨਿਰਾ ਵੇਖਦਾ ਹੀ ਨਹੀਂ ਸਮਝਦਾ ਤੇ ਬੁਝਦਾ ਵੀ ਹੈ। ਨਾ ਇਹ ਉਤਪੰਨ ਹੋਇਆ ਹੈ ਨਾ ਇਹ ਕੁਝ ਉਤਪੰਨ ਕਰਦਾ ਹੈ।

"ਇਹ ਸਰਵ-ਵਿਆਪਕ ਹੈ ਜਿਸ ਪ੍ਰਕਾਰ ਚੁੰਬਕ ਲੋਹੇ ਵਿਚ ਕਿਰਿਆ ਨਿਰਾ ਨੇੜੇ ਹੋਣ ਕਰਕੇ ਪੈਦਾ ਕਰ ਦੇਂਦਾ ਹੈ, ਇਕੁਰ ਇਸ ਦੀ ਨੇੜਤਾ ਪ੍ਰਿਕ੍ਰਿਤੀ ਵਿਚ ਕਿਰਿਆ ਉਤਪੰਨ ਕਰ ਦੇਂਦੀ ਹੈ।"

('ਗੁਰੂ ਨਾਨਕ ਸਿਮਰਤੀ ਵਿਆਖਿਆਨ', ਪੰ. 12)

ਸਾਂਖਮਤ ਦੇ ਪੁਰਖ ਤੇ ਪ੍ਰਕ੍ਰਿਤੀ ਸੰਬੰਧੀ ਸਿਧਾਂਤ ਨੂੰ ਕਿੰਨੇ ਸਪੱਸ਼ਟ ਤੇ ਸੰਖਿਪਤ ਸ਼ਬਦਾਂ ਵਿਚ ਬਿਆਨ ਕੀਤਾ ਗਿਆ ਹੈ, ਇਸ ਬਾਰੇ ਕੁਝ ਹੋਰ ਕਹਿਣ ਦੀ ਲੋੜ ਨਹੀਂ ਜਾਪਦੀ। ਕੋਈ ਵਾਕ ਗੁੰਝਲਦਾਰ ਨਹੀਂ, ਬਿਆਨ ਵਿਚ ਕੋਈ ਪੇਚੀਦਗੀ ਨਹੀਂ, ਅਤੇ ਭਾਵ ਪ੍ਰਗਟ ਕਰਨ ਵਿਚ ਕਿਤੇ ਕੋਈ ਅੜਿਕਾ ਨਹੀਂ ਪਿਆ। ਕੁਝ ਤਕਨੀਕੀ ਸ਼ਬਦ ਅਜਿਹੇ ਜ਼ਰੂਰ ਆਏ ਹਨ ਜਿਹੜੇ ਸਧਾਰਨ ਪਾਠਕ ਦੀ ਸ਼ਬਦਾਵਲੀ ਤੋਂ ਬਾਹਰ ਦੇ ਹਨ, ਪਰ ਨਾਲੋ-ਨਾਲ ਉਨ੍ਹਾਂ ਦੇ ਅਰਥ ਸਪੱਸ਼ਟ ਕਰ ਦਿੱਤੇ ਗਏ ਹਨ। ਕਿਸੇ ਵੀ ਤਕਨੀਕੀ ਜਾਂ ਵਿਗਿਆਨਿਕ ਵਿਸ਼ੇ ਤੇ ਲਿਖਦਿਆਂ ਅਜਿਹੇ ਤਕਨੀਕੀ ਸ਼ਬਦ ਆਉਣੇ ਸੁਭਾਵਿਕ ਗੱਲ ਹੈ, ਪਰ ਉਨ੍ਹਾਂ ਸ਼ਬਦਾਂ ਦਾ ਭਾਵ ਅਜਿਹੀ ਸਰਲਤਾ ਤੇ ਸਪੱਸ਼ਟਤਾ ਨਾਲ ਸਮਝਾ ਜਾਣਾ ਭਾਈ ਸਾਹਿਬ ਦੀ ਕਲਮ ਦਾ ਕਮਾਲ ਹੈ।

'ਹਠਯੋਗ ਪ੍ਰਦੀਪਕਾ' ਦੇ ਆਧਾਰ ਤੇ ਯੋਗ-ਸਾਧਨਾ ਦੁਆਰਾ ਪ੍ਰਾਪਤ ਅਵਸਥਾਵਾਂ ਦਾ ਵਿਵਰਨ ਇੰਜ ਦਿੱਤਾ ਹੈ :

"..........ਜਦੋਂ ਰਿਦੇ ਅਕਾਸ਼ ਵਿਚ ਨਾਦ ਦਾ ਅਰੰਭ ਹੋਂਦਾ ਹੈ ਤਦੋਂ ਯੋਗੀ ਦਿਵ ਦੇਹੀ ਵਾਲਾ ਤੇਜਸਵੀ, ਉਤਮ ਸੁਗੰਧ ਵਾਲਾ ਅਰੋਗਦੇਹੀ ਤੇ ਅਨੰਦ ਪੂਰਤ ਹਿਰਦੇ ਵਾਲਾ ਹੋ ਜਾਂਦਾ ਹੈ। ਘਟ ਅਵਸਥਾ ਭਾਵ ਦੂਜੀ ਅਵਸਥਾ ਵਿਚ ਜਦੋਂ ਸੁਆਸ ਮੱਧ ਚਕ੍ਰ (ਇਹ ਚੱਕ੍ਰ ਕੰਠ ਵਿਚ ਹੈ) ਵਿਚ ਜਾਂਦੇ ਹਨ ਤਾਂ ਜੋਗੀ ਦ੍ਰਿੜ੍ਹਾਸਨ ਤੇ ਦੇਵਤਿਆਂ ਦੇ ਗਿਆਨ ਵਾਲਾ ਹੋ ਜਾਂਦਾ ਹੈ। ਵਿਸ਼ਨੂੰ ਗ੍ਰੰਥੀ ਨੂੰ ਵਿਨ੍ਹ ਲੈਣਾ ਪਰਮਾਨੰਦ ਦਾ ਸੂਚਕ ਹੈ। ਫਿਰ ਅਤੀ ਸ਼ੂਨਯ ਵਿਚ (ਇਕ ਕੰਠ ਦੇ ਵਿਚ ਦੇ ਪਲਾੜ ਦਾ ਨਾਮ ਹੈ) ਭੇਰੀ ਵਰਗਾ ਸ਼ਬਦ ਸੁਣਾਈ ਦੇਂਦਾ ਹੈ। ਤੀਜੀ ਅਵਸਥਾ ਵਿਚ ਪੁਜੇ ਹੋਏ ਨੂੰ ਮਰਦਲ (ਇਕ ਪਰਕਾਰ ਦੀ ਢੋਲਕ) ਦੀ ਧੁਨੀ ਸੁਣਾਈ ਦੇਂਦੀ ਹੈ।"

('ਗੁਰਮਤਿ ਨਿਰਣਯ', ਪੰਨਾ 214)

ਇਸ ਪੈਰੇ ਵਿਚ ਯੋਗ ਮਤ ਦੇ ਕੁਝ ਵਿਸ਼ੇਸ਼ ਸ਼ਬਦਾਂ ਨੂੰ ਬ੍ਰੈਕਿਟਾਂ ਵਿਚ ਸਪੱਸ਼ਟ ਕਰ ਦਿੱਤਾ ਹੈ। ਬਿਆਨ ਦੀ ਸਪੱਸ਼ਟਤਾ ਤੇ ਸੰਖਿਪਤਤਾ ਆਪਣੇ ਆਪ ਵਿਚ ਪ੍ਰਤੱਖ ਹੈ।

ਭਾਈ ਸਾਹਿਬ ਦੀ ਮਾਤ-ਭਾਸ਼ਾ ਪੋਠੋਹਾਰੀ ਸੀ, ਪਰ ਉਨ੍ਹਾਂ ਦੀਆਂ ਰਚਨਾਵਾਂ ਵਿਚ ਪੋਠੋਹਾਰੀ ਜਾਂ ਲਹਿੰਦੀ ਦੀ ਕਿਸੇ ਉਪਬੋਲੀ ਦਾ ਪ੍ਰਭਾਵ ਉਚੇਚਾ ਜਤਨ ਕਰਕੇ ਲੱਭਿਆਂ ਵੀ ਕਿਤੇ ਨਹੀਂ ਮਿਲਦਾ। ਉਨ੍ਹਾਂ ਦੀਆਂ ਕ੍ਰਿਤੀਆਂ ਦੀ ਭਾਸ਼ਾ ਠੇਠ ਸਾਹਿਤਿਕ ਪੰਜਾਬੀ ਹੈ। ਇਸ ਦਾ ਵਿਆਕਰਨ ਕੇਂਦਰੀ ਪੰਜਾਬੀ ਵਾਲਾ ਹੈ, ਬੰਦ ਘੇਰੇ ਵਾਲੀ ਸ਼ਬਦਾਵਲੀ ਵੀ ਮਾਝੀ ਵਾਲੀ ਹੈ (ਸ਼ਬਦਾਵਲੀ ਬਾਰੇ ਅੱਗੇ ਕੁਝ ਵਿਸਤਾਰ ਨਾਲ ਲਿਖਿਆ ਗਿਆ ਹੈ); ਭਾਸ਼ਾ ਦਾ ਆਮ ਮੁਹਾਵਰਾ

ਵੀ ਕੇਂਦਰੀ ਪੰਜਾਬੀ ਵਾਲਾ ਹੈ ਤੇ ਸ਼ੈਲੀ ਵਿਦਵਾਨ ਸਾਹਿੱਤਕਾਰਾਂ ਵਾਲੀ। ਭਾਈ ਜੋਧ ਸਿੰਘ ਜੀ ਨੇ ਭਾਵੇਂ ਬਹੁਤ ਜ਼ਿਆਦਾ ਨਹੀਂ ਲਿਖਿਆ, ਪਰ ਜੋ ਕੁਝ ਲਿਖਿਆ ਹੈ ਉਸ ਵਿਚ ਪੰਜਾਬੀ ਦੇ ਬੜੇ ਸੂਖਮ, ਸੁਡੋਲ ਤੇ ਸਿਹਤਮੰਦ ਨਮੂਨੇ ਮਿਲਦੇ ਹਨ। ਉਹ ਪੰਜਾਬੀ ਨੂੰ ਇਕ ਨਿਖਰਵੀਂ ਤੇ ਮਨੁੱਖੀ ਨੁਹਾਰ ਦੇਣ ਵਾਲੇ ਅਰੰਭਿਕ ਕਾਲ ਦੇ ਉੱਘੇ ਲੇਖਕਾਂ ਵਿਚੋਂ ਹਨ।

ਭਾਈ ਸਾਹਿਬ ਦੀ ਭਾਸ਼ਾ ਸਿਰਫ਼ ਉਪਭਾਸ਼ਈ ਪ੍ਰਭਾਵ ਤੋਂ ਹੀ ਮੁਕਤ ਨਹੀਂ, ਸਗੋਂ ਉਨ੍ਹਾਂ ਦੀ ਪੰਜਾਬੀ ਉੱਤੇ ਉਰਦੂ, ਹਿੰਦੀ, ਅੰਗਰੇਜ਼ੀ ਆਦਿ ਕਿਸੇ ਓਪਰੀ ਭਾਸ਼ਾ ਦਾ ਵੀ ਪ੍ਰਭਾਵ ਨਹੀਂ। ਇਸ ਵਿਚਾਰ ਦੇ ਪ੍ਰਮਾਣ ਲਈ ਅੰਗਰੇਜ਼ੀ ਵਿਚ ਕੀਤੇ ਇਕ ਅਨੁਵਾਦ ਦਾ ਉਦਾਹਰਨ ਵੇਖਿਆ ਜਾਵੇ। ਭਾਈ ਸਾਹਿਬ ਨੇ Eddington ਦੀ ਅੰਗਰੇਜ਼ੀ ਪੁਸਤਕ 'The Nature of Physical World' ਵਿਚੋਂ ਇਹ ਪੈਰਾ ਲੈ ਕੇ ਨਾਲ ਉਸ ਦਾ ਪੰਜਾਬੀ ਅਨੁਵਾਦ ਆਪਣੇ ਵੱਲੋਂ ਦਿੱਤਾ ਹੈ :

We know that in the mind there are memories not inconsciousness at the moment but capable of being summoned into consciousness. We are vaguely aware that things we cannot recall are lying somewhere about and may come into the mind at any moment. Consciousness is not sharply defined; but fades into subconsciousness and beyond that we must postulate some thing indefinite but yet continuous with our mutal nature.

ਭਾਈ ਸਾਹਿਬ ਨੇ ਇਸ ਦਾ ਅਨੁਵਾਦ ਇੰਜ ਕੀਤਾ ਹੈ :

ਅਸੀਂ ਜਾਣਦੇ ਹਾਂ ਕਿ ਸਾਡੇ ਅੰਤਹਕਰਨ ਵਿਚ ਕਈ ਚੇਤੇ ਹਨ ਜੋ ਇਸ ਖਿਣ ਚੇਤਨਤਾ ਵਿਚ ਨਹੀਂ ਪਰ ਚੇਤਨਤਾ ਵਿਚ ਸੱਦੇ ਜਾ ਸਕਦੇ ਹਨ। ਸਾਨੂੰ ਝਾਵਲਾ ਪੈਂਦਾ ਹੈ ਕਿ ਜਿਨ੍ਹਾਂ ਗੱਲਾਂ ਨੂੰ ਅਸੀਂ ਚੇਤੇ ਨਹੀਂ ਕਰ ਸਕਦੇ ਉਹ ਕਿਧਰੇ ਇਧਰ ਉਧਰ ਪਈਆਂ ਹਨ ਤੇ ਕਿਸੇ ਖਿਣ ਵੀ ਮਨ ਵਿਚ ਆ ਸਕਦੀਆਂ ਹਨ। ਚੇਤਨਤਾ ਦੀ ਨਿਖੇੜਵੀ ਹੱਦ ਕੋਈ ਨਹੀਂ। ਇਹ ਹੱਦ ਅੰਤਹਕਰਨ ਦੇ ਅਚੇਤ ਹਿੱਸੇ ਵਿਚ ਆ ਰਲਦੀ ਹੈ ਤੇ ਉਸ ਤੋਂ ਪਰੇ ਸਾਨੂੰ ਕੋਈ ਹੋਂਦ ਮੰਨਣੀ ਪੈਂਦੀ ਹੈ ਜੋ ਅਗੋਚਰ ਹੈ ਪਰ ਸਾਡੇ ਮਾਨਸਿਕ ਅਸਲੇ ਨਾਲ ਇਕਸਾਰ ਹੈ।

('ਗੁਰਮਤਿ ਨਿਰਣਯ', ਪੰਨਾ 21)

ਮੂਲ ਪੈਰ੍ਹੇ ਦੀ ਭਾਸ਼ਾ ਸਧਾਰਨ ਸਾਹਿਤਿਕ ਅੰਗਰੇਜ਼ੀ ਨਹੀਂ ਸਗੋਂ ਤਕਨੀਕੀ ਤੇ ਕਿਸੇ ਹੱਦ ਤਕ ਗੂੜ੍ਹ ਰੂਪ ਵਾਲੀ ਅੰਗਰੇਜ਼ੀ ਹੈ। ਇਸ ਦਾ ਅਨੁਵਾਦ ਭਾਈ ਸਾਹਿਬ ਨੇ ਜਿੰਨੀ ਸਪੱਸ਼ਟ ਤੇ ਸ਼ੁੱਧ ਭਾਸ਼ਾ ਵਿਚ ਕੀਤਾ ਹੈ, ਇਸ ਦੇ ਉਦਾਹਰਨ ਪੰਜਾਬੀ ਅਨੁਵਾਦਾਂ ਦੀ ਭਾਸ਼ਾ ਵਿਚ ਬਹੁਤ ਘਟ ਲੱਭਣਗੇ। ਖ਼ਾਸ ਗੁਣ ਇਹ ਹੈ ਕਿ ਅਨੁਵਾਦ ਦੀ ਭਾਸ਼ਾ ਨੂੰ ਓਪਰੀ ਤੇ ਦੂਜੀਆਂ ਭਾਸ਼ਾਵਾਂ ਤੋਂ ਲਈ ਸ਼ਬਦਾਵਲੀ ਨਾਲ ਨਹੀਂ ਲੱਦਿਆ, ਇਹ ਸ਼ੁੱਧ ਰੂਪ ਵਾਲੀ ਤੇ ਸਧਾਰਨ ਸਾਹਿਤਿਕ ਪੰਜਾਬੀ ਹੈ। ਇਸ ਵਿਚ ਆਏ ਇਕ, ਦੋ ਸ਼ਬਦ-ਅੰਤਹਕਰਨ, ਚੇਤਨਤਾ, ਅਗੋਚਰ-ਧਰਮ, ਫ਼ਿਲਾਸਫ਼ੀ ਆਦਿ ਦੀਆਂ ਪੰਜਾਬੀ ਰਚਨਾਵਾਂ ਵਿਚ ਆਮ ਵਰਤੇ ਜਾਣ ਵਾਲੇ ਹਨ। ਅਜਿਹੇ ਗੰਭੀਰ ਸੁਭਾ ਵਾਲੇ ਵਿਸ਼ੇ ਨੂੰ ਇੰਨੀ ਸਲੀਸ ਪੰਜਾਬੀ ਵਿਚ ਬਿਆਨ ਕਰ ਦੇਣਾ, ਉਹ ਵੀ

ਅਨੁਵਾਦ ਕਰਦਿਆਂ, ਭਾਈ ਸਾਹਿਬ ਦੀ ਭਾਸ਼ਾਈ ਪ੍ਰਵੀਣਤਾ ਦਾ ਪ੍ਰਮਾਣ ਪੇਸ਼ ਕਰਦਾ ਹੈ। ਖ਼ਾਸ ਨੋਟ ਕਰਨ ਵਾਲੀ ਗੱਲ ਇਹ ਹੈ ਕਿ ਭਾਈ ਸਾਹਿਬ ਦੀ ਪੰਜਾਬੀ ਕੇਵਲ ਓਪਰੀ ਤੇ ਬਿਗਾਨੀ ਸ਼ਬਦਾਵਲੀ ਤੋਂ ਹੀ ਪਾਕ ਨਹੀਂ, ਸਗੋਂ ਇਸ ਉੱਤੇ ਕਿਸੇ ਹੋਰ ਭਾਸ਼ਾ ਦੇ ਆਮ ਮੁਹਾਵਰੇ (general idiom) ਦਾ ਵੀ ਕੋਈ ਪ੍ਰਭਾਵ ਨਹੀਂ, ਨਾ ਹੀ ਕਿਸੇ ਹੋਰ ਭਾਸ਼ਾ ਦੇ ਵਿਆਕਰਨਿਕ ਨਿਯਮ ਪੰਜਾਬੀ ਉੱਤੇ ਠੋਸੇ ਹਨ। ਇਹ ਨਿੱਖਰਵੇਂ ਪੰਜਾਬੀ ਮੁਹਾਂਦਰੇ ਵਾਲੀ ਨਿਰੋਲ ਤੇ ਠੇਠ, ਪਰ ਸਾਹਿਤਿਕ ਡੌਲ ਵਾਲੀ ਪੰਜਾਬੀ ਹੈ। ਇਕ, ਦੋ ਵਾਕਾਂਸ਼ ਜ਼ਰਾ ਨੀਝ ਲਾ ਕੇ ਵੇਖਣ ਵਾਲੇ ਹਨ। We are vaguely aware ਦਾ ਅਨੁਵਾਦ 'ਸਾਨੂੰ ਝਾਵਲਾ ਪੈਂਦਾ ਹੈ'; consciousness is not sharply defined ਦਾ ਪੰਜਾਬੀ ਰੂਪ ਦਿੱਤਾ ਹੈ, 'ਚੇਤਨਤਾ ਦੀ ਨਿਖੇੜਵੀਂ ਹੱਦ ਕੋਈ ਨਹੀਂ', continuous with our mental nature ਨੂੰ ਉਲਥਾਇਆ ਹੈ, 'ਸਾਡੇ ਮਾਨਸਿਕ ਅਸਲੇ ਨਾਲ ਇਕਸਾਰ'। ਕਿੰਨੇ 'ਕੁ ਪੰਜਾਬੀ ਲੇਖਕ ਅਜਿਹੀ ਠੇਠ ਤੇ ਨਿਰੋਲ ਪੰਜਾਬੀ ਵਿਚ ਅਨੁਵਾਦ ਕਰਨ ਵਾਲੇ ਲੱਭ ਸਕਦੇ ਹਨ? ਫਿਰ, ਇਹ ਅੱਜ ਤੋਂ ਪੰਜਾਹ ਸਾਲ ਪਹਿਲਾਂ ਦੀ ਰਚਨਾ ਹੈ ਜਦੋਂ ਅਜੇ ਪੰਜਾਬੀ ਨੂੰ ਸਾਹਿਤਿਕ ਭਾਸ਼ਾ ਬਣਾਉਣ ਦੇ ਮੁੱਢਲੇ ਜਤਨ ਹੀ ਜਾਰੀ ਸਨ। ਇਹ ਕਹਿਣ ਤੋਂ ਸੰਕੋਚ ਨਹੀਂ ਕਿ ਅਜਿਹੀ ਸਪੱਸ਼ਟ, ਠੇਠ ਤੇ ਸ਼ੁੱਧ ਪੰਜਾਬੀ ਵਾਲਾ ਅਨੁਵਾਦ ਅੱਜ ਵੀ ਕੋਈ ਟਾਂਵਾਂ-ਟਾਂਵਾਂ ਹੀ ਮਿਲ ਸਕੇਗਾ।

ਭਾਈ ਸਾਹਿਬ ਨੇ ਨਵੇਂ ਸ਼ਬਦ ਘੜਨ ਦਾ ਅਭਿਆਸ ਨਹੀਂ ਕੀਤਾ, ਪਰ ਆਪਣੇ ਵਿਚਾਰ ਵਿਅਕਤ ਕਰਨ ਲਈ ਉਨ੍ਹਾਂ ਨੂੰ ਕਦੇ ਸ਼ਬਦਾਂ ਦੀ ਘਾਟ ਮਹਿਸੂਸ ਨਹੀਂ ਹੋਈ। ਕਿਉਂਕਿ ਉਨ੍ਹਾਂ ਨੇ ਅਧਿਕਤਰ ਅਧਿਆਤਮਿਕ ਵਿਸ਼ਿਆਂ ਬਾਰੇ ਹੀ ਲਿਖਿਆ ਹੈ, ਇਸ ਲਈ ਉਨ੍ਹਾਂ ਦੀਆਂ ਰਚਨਾਵਾਂ ਵਿਚ ਭਾਰਤੀ ਪਰੰਪਰਾ ਵਿਚੋਂ ਲਈ ਅਧਿਆਤਮਿਕ ਖੇਤਰ ਦੀ ਸ਼ਬਦਾਵਲੀ ਆਮ ਹੈ। ਇਹ ਸ਼ਬਦਾਵਲੀ ਸੰਸਕ੍ਰਿਤ ਸ੍ਰੋਤ ਦੀ ਹੈ। ਵੇਦਾਂਤ, ਸਾਂਖਮਤ, ਬੁੱਧਮਤ, ਯੋਗਮਤ ਆਦਿ ਵਿਚੋਂ ਲਏ ਹੋਏ ਸ਼ਬਦ ਉਨ੍ਹਾਂ ਨੇ ਆਮ ਵਰਤੇ ਹਨ। ਇਸੇ ਕਾਰਨ ਕਈ ਕਈ ਥਾਂਈ ਉਨ੍ਹਾਂ ਨੇ, ਆਮ ਪਾਠਕਾਂ ਦੀ ਸਹੂਲਤ ਲਈ, ਸ਼ਬਦਾਂ ਦੀ ਵਿਆਖਿਆ ਵੀ ਨਾਲ-ਨਾਲ ਹੀ ਕਰ ਦਿੱਤੀ ਹੈ। ਇਸ ਸ਼੍ਰੇਣੀ ਦੀ ਸ਼ਬਦਾਵਲੀ ਦੇ ਕੁਝ ਉਦਾਹਰਨ ਹਨ : ਬ੍ਰਹਮ, ਈਸ਼ਵਰ, ਮਾਇਆ, ਪੁਰਸ਼, ਪ੍ਰਕ੍ਰਿਤੀ, ਕੈਵਲਯ, ਮਧੁਸਥ, ਨਿਰਵਾਣ, ਇੜਾ, ਪਿੰਗਲਾ, ਸੁਖਮਨਾ, ਯਮ, ਨਿਯਮ, ਪ੍ਰਾਣਾਯਾਮ, ਪ੍ਰਤਯਾਹਾਰ, ਅਨਾਹਤ ਸ਼ਬਦ, ਦਸਮ ਦ੍ਵਾਰ। ਇਹ ਸ਼ਬਦ ਕੇਵਲ ਨਮੂਨੇ ਮਾਤਰ ਹਨ; ਭਾਈ ਸਾਹਿਬ ਦੀ ਇਸ ਵਿਸ਼ੇ ਦੀ ਸ਼ਬਦਾਵਲੀ ਵਿਸ਼ਾਲ ਹੈ। ਅਜਿਹੇ ਸ਼ਬਦਾਂ ਵਿਚੋਂ ਕੁਝ ਇਕ ਅਵੱਸ਼ ਹੀ ਸਧਾਰਨ ਪਾਠਕਾਂ ਦੀ ਸਮਝ ਤੋਂ ਬਾਹਰ ਦੇ ਹਨ। ਪਰ ਕਿਸੇ ਵੀ ਵਿਸ਼ੇ ਦੀ ਤਕਨੀਕੀ ਸ਼ਬਦਾਵਲੀ ਆਮ ਪਾਠਕਾਂ ਲਈ ਸਮਝਣੀ ਔਖੀ ਹੋਵੇਗੀ।

ਗੁਰਮਤਿ ਦੀ ਆਪਣੀ ਸ਼ਬਦਾਵਲੀ ਤਾਂ ਉਨ੍ਹਾਂ ਦੀਆਂ ਰਚਨਾਵਾਂ ਵਿਚ ਆਉਣੀ ਹੀ ਸੀ ਅਜਿਹੀ ਸ਼ਬਦਾਵਲੀ ਦਾ ਘੇਰਾ ਵੀ ਕਾਫ਼ੀ ਖੁੱਲ੍ਹਾ ਹੈ। ਅਕਾਲ, ਅਕਾਲਪੁਰਖ, ਕਰਤਾ ਪੁਰਖ, ਵਾਹਿਗੁਰੂ, ਸਤਿਗੁਰੂ ਪ੍ਰਸਾਦਿ, ਹਉਮੈਂ, ਗੁਰਮੁਖ, ਮਨਮੁਖ, ਗੁਰਮਤਿ, ਮਨਮਤਿ, ਸਤਿਸੰਗਤ, ਸਾਧ ਸੰਗਤ, ਪਿਰ, ਧਨ, ਅਕਾਲੀ, ਭਾਈ, ਸਿੱਖ ਨਾਮ, ਬਾਣੀ, ਰਹਿਤ, ਕੁਰਹਿਤਾਂ, ਕਕਾਰ ਆਦਿ ਮੁੱਖ ਰੂਪ ਵਿਚ ਗੁਰਮਤਿ ਸ਼ਬਦਾਵਲੀ ਦੇ ਸ਼ਬਦ ਹਨ, ਭਾਵੇਂ ਇਨ੍ਹਾਂ ਵਿਚੋਂ ਕੁਝ ਹੋਰਨਾਂ

ਪਰੰਪਰਾਵਾਂ ਵਿਚ ਵੀ ਵਰਤੇ ਜਾਂਦੇ ਸਨ। ਉਤੇ ਦਿੱਤੇ ਸਾਰੇ ਸ਼ਬਦ ਸੰਸਕ੍ਰਿਤ ਮੂਲ ਦੇ ਹਨ, ਪਰ ਗੁਰਮਤਿ ਨੇ ਕੁਝ ਥੋੜ੍ਹੇ ਜਿਹੇ ਸ਼ਬਦ ਅਰਬੀ-ਫ਼ਾਰਸੀ ਸ੍ਰੋਤ ਤੋਂ ਵੀ ਲਏ ਹਨ, ਜਿਵੇਂ–ਅਰਦਾਸ, ਹੁਕਮ, ਰਜ਼ਾ, ਹਾਜ਼ਰ-ਨਾਜ਼ਰ ਆਦਿ।

ਭਾਈ ਸਾਹਿਬ ਨੇ ਅਰਬੀ-ਫ਼ਾਰਸੀ ਮੂਲ ਦੀ ਸ਼ਬਦਾਵਲੀ ਆਪਣੇ ਸਮੇਂ ਦੇ ਹੋਰਨਾਂ ਲੇਖਕਾਂ ਨਾਲੋਂ ਕਾਫ਼ੀ ਘੱਟ ਵਰਤੀ ਹੈ। ਕੁਝ ਵਿਸ਼ੇ ਦੇ ਸੁਭਾ ਕਰਕੇ, ਕੁਝ ਆਪਣੇ ਝੁਕਾ ਕਰਕੇ, ਉਨ੍ਹਾਂ ਨੇ ਮੁੱਖ ਰੂਪ ਵਿਚ ਸੰਸਕ੍ਰਿਤ-ਮੂਲ ਦੇ ਸ਼ਬਦ ਨੂੰ ਹੀ ਅਪਣਾਇਆ ਹੈ। ਇਹ ਭੁਲੇਖਾ ਨਾ ਰਹੇ ਕਿ ਉਨ੍ਹਾਂ ਦਾ ਫ਼ਾਰਸੀ ਦਾ ਗਿਆਨ ਸੀਮਿਤ ਸੀ। ਭਾਈ ਸਾਹਿਬ ਨੇ ਸਕੂਲ, ਕਾਲਜ ਵਿਚ ਉਰਦੂ, ਫ਼ਾਰਸੀ, ਸੰਸਕ੍ਰਿਤ ਤਿੰਨੇ ਭਾਸ਼ਾਵਾਂ ਪੜ੍ਹੀਆਂ ਸਨ।

ਸ਼ਬਦਾਵਲੀ ਦੇ ਨਾਲ ਲਗਦਾ ਹੀ ਸ਼ਬਦ-ਜੋੜਾਂ ਦਾ ਮਸਲਾ ਹੈ। ਭਾਵੇਂ ਭਾਈ ਸਾਹਿਬ ਸ਼ਬਦ-ਜੋੜਾਂ ਬਾਰੇ ਕਾਫ਼ੀ ਸਾਵਧਾਨ ਰਹੇ ਹਨ, ਫਿਰ ਵੀ ਉਨ੍ਹਾਂ ਦੀਆਂ ਰਚਨਾਵਾਂ ਵਿਚ ਕਿਤੇ-ਕਿਤੇ ਇਕੋ ਸ਼ਬਦ ਦੇ ਵੱਖ-ਵੱਖ ਜੋੜ ਮਿਲਦੇ ਹਨ–ਉਨ੍ਹਾਂ/ਉਹਨਾਂ, ਪ੍ਰਗਟ/ਪਰਗਟ, ਸਰਨ/ਸਰਣ, ਇਸਤਰੀ/ਇਸਤ੍ਰੀ। ਆਪ ਗਿਆ, ਲਿਆ, ਪਿਆ, ਕਿਹਾ ਆਦਿ ਨੂੰ ਇਸ ਸ਼੍ਰੇਣੀ ਦੇ ਪੁਰਾਣੇ ਜੋੜਾਂ ਅਨੁਸਾਰ ਗਇਆ, ਲਇਆ, ਪਇਆ, ਕਹਿਆ ਆਦਿ ਲਿਖਦੇ ਹਨ। ਇਕ ਹੋਰ ਸ਼੍ਰੇਣੀ ਦੇ ਸ਼ਬਦ-ਜੋੜਾਂ ਬਾਰੇ ਭਾਈ ਸਾਹਿਬ ਨੇ ਪਿੱਛੋਂ ਆ ਕੇ ਆਪਣੀ ਧਾਰਨਾ ਬਦਲੀ ਹੈ। 'ਗੁਰਮਤਿ ਨਿਰਣਯ' ਵਿਚ ਉਨ੍ਹਾਂ ਨੇ 'ਪਹਿਲਾ, ਰਹਿਣਾ, ਕਹਿੰਦੇ, ਸਹਿਜ' ਆਦਿ ਜੋੜ ਵਰਤੇ ਹਨ, ਪਰ 'ਗੁਰੂ ਨਾਨਕ ਸਿਮਰਤੀ ਵਿਆਖਿਆਨ' ਵਿਚ ਇਨ੍ਹਾਂ ਸ਼ਬਦਾਂ ਦੇ ਜੋੜ 'ਪਹਲਾ, ਰਹਣਾ, ਕਹੰਦੇ, ਸਹਜ' ਰਖੇ ਹਨ। ਪੰਜਾਬੀ ਯੂਨੀਵਰਸਿਟੀ ਦੁਆਰਾ ਬਣਾਈ 'ਸ਼ਬਦ-ਜੋੜ ਕਮੇਟੀ' ਵਿਚ ਉਹ ਆਪਣੇ ਇਸ ਮੱਤ ਤੇ ਅੰਤ ਤਕ ਦ੍ਰਿੜ੍ਹ ਰਹੇ ਕਿ ਇਨ੍ਹਾਂ ਦੋਹ ਸ਼੍ਰੇਣੀਆਂ ਦੇ ਜੋੜ (1) ਗਇਆ, ਲਇਆ, ਪਇਆ, (2) ਪਹਲਾ, ਰਹਣਾ, ਕਹੰਦੇ–ਆਦਿ ਹੀ ਠੀਕ ਹਨ। ਹਿੰਦੀ ਦੇ ਪ੍ਰਭਾਵ ਕਾਰਨ ਵੀ ਉਨ੍ਹਾਂ ਦੇ ਸ਼ਬਦ-ਜੋੜਾਂ ਵਿਚ ਕੁਝ ਅੰਤਰ ਪਿਆ। ਪਹਿਲੀਆਂ ਲਿਖਤਾਂ ਵਿਚ ਉਨ੍ਹਾਂ ਨੇ ਆਮ ਤੌਰ ਤੇ–ਕਾਰਨ, ਪੂਰਨ, ਸਰਨ, ਧਾਰਨ ਆਦਿ ਜੋੜ ਵਰਤੇ ਹਨ, ਪਰ ਪਿਛਲੀਆਂ ਰਚਨਾਵਾਂ ਵਿਚ ਨੰਨੇ ਨੂੰ ਣਾਣੇ ਵਿਚ ਬਦਲ ਦਿੱਤਾ ਹੈ। ਇਕ ਗੱਲ ਪ੍ਰਤੱਖ ਹੈ ਕਿ 1967 ਵਿਚ ਪ੍ਰਕਾਸ਼ਿਤ 'ਗੁਰੂ ਨਾਨਕ ਸਿਮਰਤੀ ਵਿਆਖਿਆਨ' ਵਿਚ ਸ਼ਬਦ-ਜੋੜਾਂ ਦੀ ਜਿੰਨੀ ਇਕਸਾਰਤਾ ਹੈ, ਇੰਨੀ 'ਗੁਰਮਤਿ ਨਿਰਣਯ' ਵਿਚ ਨਹੀਂ। ਇਸ ਦਾ ਮੁੱਖ ਕਾਰਨ ਤਾਂ ਇਹ ਹੈ ਕਿ 1967 ਤਕ 'ਪੰਜਾਬੀ ਸ਼ਬਦ-ਜੋੜਾਂ ਵਿਚ ਇਕਸਾਰਤਾ ਲਿਆਓ' ਦੀ ਮੁਹਿੰਮ ਕਾਫ਼ੀ ਤੇਜ਼ ਹੋ ਗਈ ਸੀ, ਅਤੇ ਭਾਈ ਸਾਹਿਬ ਇਹ ਮੁਹਿੰਮ ਜਾਰੀ ਕਰਨ ਵਾਲੇ ਆਗੂਆਂ ਵਿਚੋਂ ਸਨ। ਫਿਰ, 'ਗੁਰੂ ਨਾਨਕ ਸਿਮਰਤੀ ਵਿਆਖਿਆਨ' ਪੰਜਾਬੀ ਯੂਨੀਵਰਸਿਟੀ ਦੁਆਰਾ ਛਾਪੀ ਗਈ ਹੈ, ਜਦੋਂ ਕਿ 'ਗੁਰਮਤਿ ਨਿਰਣਯ' ਪ੍ਰਾਈਵੇਟ ਪ੍ਰਕਾਸ਼ਕ ਨੇ ਪ੍ਰਿੰਟ ਕੀਤੀ ਹੈ।

ਵਾਕ-ਬਣਤਰ ਦੇ ਪੱਖ ਤੋਂ ਭਾਈ ਸਾਹਿਬ ਦੀ ਭਾਸ਼ਾ ਦੀ ਵਿਸ਼ੇਸ਼ਤਾ ਇਹ ਹੈ ਕਿ ਉਨ੍ਹਾਂ ਨੇ ਪੇਚੀਦਾ ਤੇ ਉਲਝਵੇਂ ਵਾਕ ਨਹੀਂ ਲਿਖੇ। ਸੰਜੁਗਤ (compound) ਤੇ ਮਿਸ਼ਰਿਤ (complex) ਵਾਕ ਉਨ੍ਹਾਂ ਨੇ ਵਰਤੇ ਹਨ, ਪਰ ਵਾਕ ਬਹੁਤ ਲੰਮੇ ਨਹੀਂ ਹੋਣ ਦਿੱਤੇ। ਤਿੰਨਾਂ ਤੋਂ ਵਧੇਰੇ ਉਪਵਾਕਾਂ ਵਾਲਾ ਵਾਕ ਭਾਈ ਸਾਹਿਬ ਦੀਆਂ ਰਚਨਾਵਾਂ ਵਿਚ ਸ਼ਾਇਦ ਹੀ ਕਿਤੇ ਮਿਲੇ। ਆਮ

ਤੌਰ ਤੇ ਉਨ੍ਹਾਂ ਨੇ ਛੋਟੇ-ਛੋਟੇ ਵਾਕ ਵਰਤੇ ਹਨ :

ਦੂਜਾ ਖਿਆਲ ਇਹ ਹੈ ਕਿ ਸਭ ਰੂਹਾਂ ਦਾ ਅਸਲਾ ਇਕ ਹੈ। ਸੰਗ ਦੋਖ ਕਰਕੇ ਇਨ੍ਹਾਂ ਵਿਚ ਅੱਡਰੇ ਅੱਡਰੇ ਸੁਭਾਵ ਪੈਦਾ ਹੋ ਗਏ ਹਨ। ਜੋ ਕਰਮ ਮਨੁੱਖ ਕਰਦੇ ਹਨ ਉਨ੍ਹਾਂ ਦੇ ਸੰਸਕਾਰ ਆਤਮਾ ਪੁਰ ਪੈਦਾ ਹੁੰਦੇ ਹਨ ਤੇ ਸੁਭਾਵਾਂ ਵਿਚ ਤਬਦੀਲੀ ਹੁੰਦੀ ਰਹਿੰਦੀ ਹੈ। ਸੁਖ ਤੇ ਦੁਖ ਦੀ ਜੜ ਆਦਮੀ ਦੇ ਆਤਮਾ ਦੇ ਅੰਦਰ ਹੈ। ਜਦੋਂ ਸਭਾਉ ਵਿਚੋਂ ਔਗੁਣ ਚੁਕ ਗਏ ਮਨੁੱਖ ਸਦਾ ਲਈ ਸੁਖੀ ਹੋ ਗਿਆ। ਨਹੀਂ ਤਾਂ ਜਦ ਤੀਕ ਔਗੁਣ ਹਨ ਇਹ ਉਨ੍ਹਾਂ ਦਾ ਬੱਧਾ ਦੁਖੀ ਹੈ। ਇਹ ਮੰਨਣ ਵਾਲਿਆਂ ਦੇ ਵੀ ਅੱਗੇ ਕਈ ਮੱਤ ਹਨ। ਸਾਂਖ਼ ਵਾਲੇ ਮੰਨਦੇ ਹਨ ਅਨਾਦੀ ਅਗਿਆਨ ਦਾ ਜੀਵ ਨੂੰ ਸੰਗ ਦੋਸ਼ ਹੈ, ਜਿਸ ਕਰਕੇ ਪੁਰਸ਼ ਦੁਖੀ ਹਨ। ਜਦੋਂ ਅਗਿਆਨ ਦਾ ਅਭਾਵ ਹੋਇਆ ਦੁਖ ਭੀ ਨਾਸ ਹੋਇਆ। ਇਹ ਦੁਖ ਦਾ ਅਭਾਵ ਹੀ ਅੰਨਦ ਹੈ।.......

('ਗੁਰਮਤਿ ਨਿਰਣਯ', ਪੰਨਾ 51)

ਇਸ ਪੈਰੇ ਵਿਚ 10 ਵਾਕ ਹਨ, ਜਿਨ੍ਹਾਂ ਵਿਚੋਂ ਕੇਵਲ ਦੋ ਵਾਕਾਂ ਵਿਹ ਤਿੰਨ ਉਪਵਾਕ ਹਨ, ਚਾਰ ਵਿਚ ਦੋ-ਦੋ ਉਪਵਾਕ ਤੇ ਚਾਰ ਵਿਚ ਸਿਰਫ਼ ਇਕੋ-ਇਕ ਉਪਵਾਕ ਹੈ। ਪਰ ਕਿਸੇ ਵੀ ਵਾਕ ਦੀ ਬਣਤਰ ਗੁੰਝਲਦਾਰ ਨਹੀਂ, ਕੋਈ ਵਾਕ ਬਹੁਤ ਜ਼ਿਆਦਾ ਲੰਮਾ ਨਹੀਂ। ਕੋਸ਼ਿਸ਼ ਕਰਕੇ ਲੱਭਿਆਂ ਕੋਈ ਵਿਰਲਾ-ਵਾਂਝਾ ਵਾਕ ਅਜਿਹਾ ਮਿਲ ਜਾਏਗਾ, ਜਿਸ ਵਿਚ ਤਿੰਨਾਂ ਤੋਂ ਵੱਧ ਉਪਵਾਕ ਹਨ, ਤੇ ਵਾਕ ਸਧਾਰਨ ਪੰਜਾਬੀ ਵਾਕਾਂ ਨਾਲੋਂ ਕੁਝ ਲਮੇਰਾ ਹੈ :

ਜਦ ਤੀਕ ਮਨੁੱਖੀ ਜੀਵ ਪੂਰਨਤਾ ਤੀਕ ਨਹੀਂ ਪੁੱਜਦਾ ਜੰਮਦਾ ਮਰਦਾ ਰਹਿੰਦਾ ਹੈ ਤੇ ਜੇਹੋ ਜਿਹੇ ਕਰਮ ਕਰਦਾ ਹੈ, ਉਹ ਜਿਹੇ ਸੰਸਕਾਰ ਇਹ ਦੇ ਅੰਦਰ ਪੈਂਦੇ ਜਾਂਦੇ ਹਨ ਤੇ ਉੱਕਰ ਦਾ ਸੁਭਾਵ ਬਣਦਾ ਜਾਂਦਾ ਹੈ।

('ਗੁਰਮਤਿ ਨਿਰਣਯ', ਪੰਨਾ 46)

ਇਸ ਵਾਕ ਵਿਚ ਪੰਜ ਉਪਵਾਕ ਹਨ। ਵਾਕ ਸਧਾਰਨ ਨਾਲੋਂ ਲੰਮਾ ਹੈ। ਵਾਕ ਦੀ ਡੌਲ ਵੀ ਜੱਚਵੀਂ ਨਹੀਂ। ਪਹਿਲੀ ਹੀ ਪੰਕਤੀ ਵਿਚ ਸ਼ਬਦ 'ਤੀਕ' ਦੀ ਦੋ ਵਾਰ ਕੀਤੀ ਵਰਤੋਂ ਇਥੇ ਕੁਝ ਚੁਭਵੀਂ ਜਾਪਦੀ ਹੈ। ਵਿਸਰਾਮ ਚਿੰਨ੍ਹਾਂ ਦੀ ਵਰਤੋਂ ਵੀ ਠੀਕ ਨਹੀਂ ਹੋਈ (ਇਹ ਛਾਪੇ ਦੀ ਗ਼ਲਤੀ ਵੀ ਹੋ ਸਕਦੀ ਹੈ)। ਫਿਰ ਵੀ ਵਾਕ ਦਾ ਭਾਵ ਸਪੱਸ਼ਟ ਹੈ। ਵਾਕ-ਰਚਨਾ ਦੀ ਤਕਨੀਕ ਦੇ ਪੱਖ ਤੋਂ ਵਾਕ ਕਮਜ਼ੋਰ ਜਾਪਦਾ ਹੈ, ਪਰ ਇਸ ਵਿਚ ਪੇਚੀਦਗੀ ਜਾਂ ਅਸਪੱਸ਼ਟਤਾ ਨਹੀਂ। ਇਹੋ ਜਿਹੇ ਵਾਕ ਭਾਈ ਸਾਹਿਬ ਦੀਆਂ ਰਚਨਾਵਾਂ ਵਿਚ ਬਹੁਤ ਹੀ ਘਟ ਹਨ-ਜਤਨ ਕਰਕੇ ਢੂੰਡਣੇ ਪੈਂਦੇ ਹਨ।

ਇਕ ਹੋਰ ਵਿਸ਼ੇਸ਼ਤਾ ਇਹ ਹੈ ਕਿ 'ਗੁਰੂ ਨਾਨਕ ਸਿਮਰਤੀ ਵਿਆਖਿਆਨ' ਵਿਚ ਵਾਕ ਹੋਰ ਛੋਟੇ ਹੋ ਗਏ ਹਨ। ਲਮੇਰੇ ਵਾਕ ਬਹੁਤ ਹੀ ਘਟ ਹਨ। ਵਧੇਰੇ ਵਾਕਾਂ ਵਿਚ ਇਕ ਜਾਂ ਦੋ ਹੀ ਉਪਵਾਕ ਹਨ। ਇਸ ਪੁਸਤਕ ਦਾ ਵਿਸ਼ਾ ਬੜਾ ਗੂੜ੍ਹ ਹੈ, ਪਰ ਭਾਈ ਸਾਹਿਬ ਨੇ ਬੜੇ ਛੋਟੇ-ਛੋਟੇ ਤੇ ਚੁਸਤ ਵਾਕਾਂ ਨਾਲ ਆਪਣੇ ਵਿਚਾਰ ਸਪੱਸ਼ਟ ਕੀਤੇ ਹਨ। ਉਦਾਹਰਨ ਵੇਖਿਆ ਜਾਵੇ :

ਸੰਸਾਰਿਕ ਵਸਤਾਂ ਦਾ ਅਸਥਾਨ ਬ੍ਰਹਮ ਜੋ ਸੱਤ ਹੈ ਅਤੇ ਪੂਰਣ ਅਭਾਵ ਅਰਥਾਤ

ਸ਼ੂਨਯ ਦੇ ਵਿਚਕਾਰ ਹੈ। ਸ਼ੂਨਯ ਜਿਸ ਦੀ ਹਸਤੀ ਹੀ ਨਹੀਂ ਉਸ ਦਾ ਗਿਆਨ ਕਿਵੇਂ ਹੋ ਸਕਦਾ ਹੈ। ਰੱਸੀ ਤੇ ਸੱਪ ਦਾ ਉਦਾਹਰਨ ਦੇ ਕੇ ਸ਼ੰਕਰ ਜੀ ਨੇ ਆਪਣੇ ਵਿਚਾਰ ਨੂੰ ਸਪੱਸ਼ਟ ਕੀਤਾ ਹੈ। ਸੱਪ ਜੋ ਦਿਸਦਾ ਹੈ। ਉਹ ਸੱਤ ਨਹੀਂ। ਪਰ ਨਿਰਾ ਅਸੱਤ ਵੀ ਨਹੀਂ। ਜਦ ਤੀਕ ਅਸਲੀਅਤ ਦਾ ਗਿਆਨ ਨਹੀਂ ਹੁੰਦਾ ਸੱਪ ਸੱਤ ਹੀ ਪ੍ਰਤੀਤ ਹੁੰਦਾ ਹੈ। ਅਸੀਂ ਸੰਸਾਰ ਨੂੰ ਨ ਸੱਤ ਆਖ ਸਕਦੇ ਹਾਂ ਨ ਅਸੱਤ। ਇਹ ਮਾਯਾ ਵਾਂਗ ਅਨਿਰਵਚਨੀਯ ਹੈ। ਨ ਸੱਤ ਨ ਅਸੱਤ ਨ ਸੱਤ-ਅਸੱਤ। ਹੈ ਇਹ ਮਿਥਿਆ ਪਰ ਇਹ ਸਦੀਵੀ ਹੈ।

('ਗੁਰੂ ਨਾਨਕ ਸਿਮਰਤੀ ਵਿਆਖਿਆਨ', ਪੰਨਾ 35)

ਇਸ ਪੈਰ੍ਹੇ ਦੇ ਕਿਸੇ ਵੀ ਵਾਕ ਵਿਚ ਦੋ ਤੋਂ ਵੱਧ ਉਪਵਾਕ ਨਹੀਂ ਆਏ। ਕਿਸੇ ਵਾਕ ਦੀ ਲੰਬਾਈ ਡੇਢ੍ਹ ਪੰਕਤੀ ਤੋਂ ਵੱਧ ਨਹੀਂ। ਕੋਈ ਵਾਕ ਗੁੰਝਲਦਾਰ ਨਹੀਂ। ਇਹ ਭਾਈ ਸਾਹਿਬ ਦੀ ਵਾਕ-ਰਚਨਾ ਦੇ ਉਘੜਵੇਂ ਗੁਣ ਹਨ। ਅਤੇ ਸਭ ਤੋਂ ਵੱਡਾ ਗੁਣ ਇਹ ਕਿ ਵਾਕਾਂ ਦੀ ਬਣਤਰ ਪੰਜਾਬੀ ਦੇ ਸੁਭਾ ਦੇ ਬਿਲਕੁਲ ਅਨੁਕੂਲ ਹੈ। ਅੰਗਰੇਜ਼ੀ ਪ੍ਰਭਾਵ ਕਬੂਲਣ ਦੇ ਬਾਵਜੂਦ ਵੀ ਪੰਜਾਬੀ ਵਾਕਾਂ ਦਾ ਮੁਹਾਂਦਰਾ ਨਹੀਂ ਵਿਗਾੜਿਆ ਗਿਆ। ਅਰੰਭਿਕ ਲਿਖਤਾਂ ਤੋਂ ਲੈ ਕੇ, ਅਖੀਰਲੀਆਂ ਰਚਨਾਵਾਂ ਤਕ ਭਾਈ ਸਾਹਿਬ ਦੇ ਵਾਕ ਨਿਰੋਲ ਤੇ ਠੇਠ ਪੰਜਾਬੀ ਵਾਕ ਹਨ-ਇਨ੍ਹਾਂ ਦੀ ਬਣਤਰ, ਇਨ੍ਹਾਂ ਦੀ ਡੌਲ, ਇਨ੍ਹਾਂ ਦਾ ਸਮੁੱਚਾ ਰੂਪ ਠੀਕ ਪੰਜਾਬੀ ਵਾਲਾ ਹੈ।

ਵਿਆਕਰਨ ਦੇ ਪੱਖ ਤੋਂ ਭਾਈ ਸਾਹਿਬ ਦੀ ਭਾਸ਼ਾ ਵਿਚ ਗਣਿਤ ਵਾਲੀ ਸ਼ੁੱਧਤਾ ਨਜ਼ਰ ਆਉਂਦੀ ਹੈ। ਉਨ੍ਹਾਂ ਦੀ ਸਾਰੀ ਰਚਨਾ ਵਿਚ ਪੰਜਾਬੀ ਵਿਆਕਰਨ ਦੇ ਨਿਯਮਾਂ ਦੀ ਪੂਰੀ ਤਰ੍ਹਾਂ ਪਾਲਣਾ ਕੀਤੀ ਗਈ ਹੈ। ਅੱਜ-ਕੱਲ੍ਹ ਲਿਖੀ ਜਾ ਰਹੀ ਪੰਜਾਬੀ ਉੱਤੇ ਸੰਸਕ੍ਰਿਤ ਵਿਆਕਰਨ ਲੱਦਿਆ ਜਾ ਰਿਹਾ ਹੈ। ਸੁਤੰਤਰਤਾ ਤੋਂ ਪਹਿਲਾਂ ਦੀ ਪੰਜਾਬੀ ਉੱਤੇ ਫ਼ਾਰਸੀ ਜਾਂ ਉਰਦੂ ਵਿਆਕਰਨ ਦਾ ਪਰਛਾਵਾਂ ਕਿਤੇ-ਕਿਤੇ ਅਵੱਸ਼ ਪੈ ਜਾਂਦਾ ਸੀ। ਭਾਈ ਸਾਹਿਬ ਦੀ ਪੰਜਾਬੀ ਇਨ੍ਹਾਂ ਦੋਸ਼ਾਂ ਤੋਂ ਪਾਕ ਰਹੀ ਹੈ। ਨਾ ਉਨ੍ਹਾਂ ਦੀਆਂ ਪੁਰਾਣੀਆਂ ਲਿਖਤਾਂ ਵਿਚ ਕਿਸੇ ਓਪਰੀ ਭਾਸ਼ਾ ਦੇ ਵਿਆਕਰਨ ਦਾ ਅਸਰ ਹੈ, ਨਾ ਸੁਤੰਤਰਤਾ ਤੋਂ ਪਿੱਛੋਂ ਦੀਆਂ ਲਿਖਤਾਂ ਵਿਚ ਕੋਈ ਚੁਭਵਾਂ ਪ੍ਰਭਾਵ ਹੈ। ਬੇਗਾਨੀਆਂ ਭਾਸ਼ਾਵਾਂ ਹੀ ਨਹੀਂ, ਪੰਜਾਬੀ ਦੀਆਂ ਆਪਣੀਆਂ ਉਪਭਾਸ਼ਾਵਾਂ ਦੇ ਵਿਆਕਰਨ ਦਾ ਕੋਈ ਪ੍ਰਭਾਵ ਵੀ ਨਹੀਂ ਕਬੂਲਿਆ। ਸੁਤੰਤਰਤਾ ਤੋਂ ਪਹਿਲਾਂ ਦੀ ਪੰਜਾਬੀ ਵਿਚ ਭਵਿਖਤ ਦੀ ਕਿਰਿਆ ਦਾ ਲਹਿੰਦੀ ਵਾਲਾ ਰੂਪ (ਲਿਖਸੀ, ਕਰਸਾਂ, ਵੇਖਸੋ) ਆਮ ਲੇਖਕ ਕਿਤੇ-ਕਿਤੇ ਵਰਤ ਹੀ ਜਾਂਦੇ ਹਨ।ਭਾਈ ਸਾਹਿਬ ਦੀ ਮਾਤ-ਭਾਸ਼ਾ ਲਹਿੰਦੀ ਸੀ ਪਰ ਉਨ੍ਹਾਂ ਦੀ ਭਾਸ਼ਾ ਵਿਚ ਅਜਿਹੇ ਕਿਰਿਆ-ਰੂਪ ਕਿਤੇ ਨਜ਼ਰ ਨਹੀਂ ਆਏ। ਸੰਬੰਧਕ 'ਨੇ' ਪੋਠੋਹਾਰੀ ਜਾਂ ਲਹਿੰਦੀ ਦੀ ਕਿਸੇ ਹੋਰ ਉਪਬੋਲੀ ਵਿਚ ਨਹੀਂ ਵਰਤਿਆ ਜਾਂਦਾ। ਪਰ ਕੇਂਦਰੀ ਪੰਜਾਬੀ ਵਿਚ ਇਸ ਦੀ ਵਰਤੋਂ ਜ਼ਰੂਰੀ ਹੈ। ਭਾਈ ਸਾਹਿਬ ਨੇ ਕੇਂਦਰੀ ਭਾਸ਼ਾ ਦੇ ਨਿਯਮਾਂ ਅਨੁਸਾਰ ਇਸ ਸੰਬੰਧਕ ਦੀ ਵਰਤੋਂ ਕੀਤੀ ਹੈ। ਕੇਂਦਰੀ ਪੰਜਾਬੀ ਵਿਚ ਪੜਨਾਂਵ 'ਅਸੀਂ' ਤੇ ਇਸ ਦਾ ਸੰਬੰਧਕੀ ਰੂਪ 'ਅਸਾਂ' ਦੋਵੇਂ ਵਰਤੇ ਜਾਂਦੇ ਹਨ। ਪੋਠੋਹਾਰੀ ਵਿਚ ਸਿਰਫ਼ 'ਅਸਾਂ' ਹੀ ਮਿਲਦਾ ਹੈ, 'ਅਸੀਂ' ਮੌਜੂਦ ਹੀ ਨਹੀਂ।ਭਾਈ ਸਾਹਿਬ ਨੇ ਕੇਂਦਰੀ ਪੰਜਾਬੀ ਵਾਂਗ, 'ਅਸੀਂ' ਤੇ 'ਅਸਾਂ' ਦੁਹਾਂ ਦੀ ਵਰਤੋਂ ਕੀਤੀ ਹੈ। ਫਿਰ

ਸਾਹਿਤਿਕ ਪੰਜਾਬੀ ਵਾਲੇ ਵਿਆਕਰਨਿਕ ਨਿਯਮ ਤੇ ਸ਼ਬਦ-ਰੂਪ ਅਪਨਾਏ ਹਨ, ਬੋਲ-ਚਾਲ ਵਾਲੇ ਰੂਪਾਂ ਨੂੰ ਥਾਂ ਨਹੀਂ ਦਿੱਤਾ। ਕੁਝ ਅਜਿਹੇ ਸ਼ਬਦ ਉਨ੍ਹਾਂ ਦੀਆਂ ਰਚਨਾਵਾਂ ਵਿਚ ਜ਼ਰੂਰ ਮਿਲਦੇ ਹਨ ਜਿਨ੍ਹਾਂ ਨੂੰ ਅੱਜ ਅਸੀਂ ਬੋਲ-ਚਾਲ ਦੇ ਰੂਪ ਸਮਝ ਕੇ ਸਾਹਿਤਿਕ ਭਾਸ਼ਾ ਵਿਚ ਨਹੀਂ ਵਰਤਦੇ, ਪਰ ਕੋਈ ਪੰਝੀ, ਤੀਹ ਵਰ੍ਹੇ ਪਹਿਲਾਂ ਅਜਿਹੇ ਸ਼ਬਦ ਸਾਹਿਤਿਕ ਪੰਜਾਬੀ ਵਿਚ ਵਰਤੇ ਜਾਂਦੇ ਸਨ ਤੇ ਭਾਈ ਸਾਹਿਬ ਦੀਆਂ ਪੁਰਾਣੀਆਂ ਰਚਨਾਵਾਂ ਵਿਚ ਵੀ ਉਹ ਮਿਲਦੇ ਹਨ। ਅਜਿਹੇ ਸ਼ਬਦਾਂ ਦੇ ਕੁਝ ਉਦਾਹਰਨ ਹਨ : ਉਕਰ ('ਉਂਵ' ਲਈ), ਇਕੁਰ ('ਇੰਵ' ਲਈ), ਕਿਕੁਰ ('ਕਿੰਵ' ਜਾਂ 'ਕੇਵੇ' ਲਈ)।

ਭਾਈ ਸਾਹਿਬ ਦੀ ਭਾਸ਼ਾ ਵਿਚ ਸ਼ੁੱਧਤਾ ਤੋਂ ਇਲਾਵਾ ਠਰ੍ਹੰਮਾ, ਪ੍ਰੋੜ੍ਹਤਾ ਤੇ ਉੱਚੀ ਪੱਧਰ ਦੀ ਸਾਹਿਤਿਕ ਭਾਸ਼ਾ ਵਾ ਗੌਰਵ ਹੈ। ਜਿਵੇਂ ਪਹਿਲਾਂ ਦੱਸਿਆ ਜਾ ਚੁਕਾ ਹੈ ਉਨ੍ਹਾਂ ਦੀ ਭਾਸ਼ਾ ਵਿਚ ਰੰਗੀਨੀ, ਕਲਾਤਮਕਤਾ ਤੇ ਦਿਲ ਨੂੰ ਟੁੰਬਣ ਵਾਲਾ ਆਕਰਸ਼ਣ ਨਹੀਂ। ਇਸ ਵਿਚ ਅਜਿਹੇ ਵਾਕ ਜਾਂ ਵਾਕਾਂਸ਼ ਨਹੀਂ ਮਿਲਦੇ ਜੋ ਭਾਸ਼ਾਈ ਮੁਹਾਵਰਾ ਬਣ ਜਾਣ। ਇਸ ਵਿਚ ਅਜਿਹੇ ਬਿਆਨ ਨਹੀਂ ਲੱਭਦੇ ਜੋ ਸਿਰਫ਼ ਸਾਹਿਤਿਕ ਸੁਆਦ ਮਾਨਣ ਲਈ ਪੜ੍ਹੇ ਜਾਣ। ਪਰ ਇਸ ਵਿਚ ਸੰਜਮ ਹੈ, ਸੰਜੀਦਗੀ ਹੈ, ਪ੍ਰਪੱਕਤਾ ਹੈ। ਇਸ ਵਿਚ ਕਿਤੇ ਹੋਲਾਪਣ, ਖੋਖਲਾਪਣ ਜਾਂ ਸਿਥਲਤਾ ਨਹੀਂ ਦਿਸਦੀ, ਇਸ ਵਿਚ ਸਾਹਿਤਿਕ ਭਾਸ਼ਾ ਵਾਲੇ ਸਾਰਿਆਂ ਮਿਆਰਾਂ ਨੂੰ ਹਰ ਥਾਂ ਕਾਇਮ ਰਖਿਆ ਗਿਆ ਹੈ। ਸੰਖਿਪਤਤਾ, ਸਪੱਸ਼ਟਤਾ ਤੇ ਸੰਜੀਦਗੀ ਭਾਈ ਸਾਹਿਬ ਦੀ ਭਾਸ਼ਾ ਦੇ ਉੱਘੇ ਗੁਣ ਹਨ। 'ਪ੍ਰਾਚੀਨ ਬੀੜਾਂ' ਵਿਚ ਸਰਦਾਰ ਜੀ.ਬੀ. ਸਿੰਘ ਦੀਆਂ ਧਾਰਮਿਕ ਵਿਸ਼ਵਾਸ ਨੂੰ ਠੇਸ ਲਾਉਣ ਵਾਲੀਆਂ ਗ਼ਲਤ-ਬਿਆਨੀਆਂ ਦਾ ਜਵਾਬ ਦਿੰਦਿਆਂ ਵੀ ਉਹ ਭਾਸ਼ਾ ਵਿਚ ਹੋਲਾਪਣ ਨਹੀਂ ਆਉਣ ਦਿੰਦੇ। ਕਿਤੇ ਸਾਹਿਤਿਕ ਭਾਸ਼ਾ ਦੇ ਗੌਰਵ ਨੂੰ ਘਟਾਉਣ ਵਾਲਾ ਕੋਈ ਵਾਕ ਨਹੀਂ ਲਿਖਦੇ। ਉਦਾਹਰਨ ਵੇਖਿਆ ਜਾਵੇ :

> ਦੇਖੋ ਨਿਰਮੂਲ ਗੱਲਾਂ ਲਿਖਣ ਵਿਚ ਜੀ.ਬੀ. ਸਿੰਘ ਜੀ ਕਿਤਨੇ ਦਲੇਰ ਹਨ ? ਬਾਬਾ ਮੋਹਨ ਜੀ ਦੀਆਂ ਪੋਥੀਆਂ ਤਾਂ ਗੋਇੰਦਵਾਲੋਂ ਚਲੀਆਂ ਗਈਆਂ ਸਨ। ਇਸ ਲਈ ਸ. ਜੀ.ਬੀ. ਸਿੰਘ ਨੂੰ ਇਹ ਖਿਆਲ ਹੋਣਾ ਕੋਈ ਅਸਚਰਜ ਗੱਲ ਨਹੀਂ ਸੀ ਕਿ ਕਿਹੜਾ ਸਿਖ ਹੁਣ ਲੱਭਣ ਦੀ ਖੇਚਲ ਕਰਕੇ ਮੇਰੀਆਂ ਗਲਤ਼ ਬਿਆਨੀਆਂ ਪਕੜੇਗਾ, ਪਰ ਕਰਤਾਰਪੁਰ ਦੀ ਆਦਿ ਬੀੜ ਅਜੇ ਉਥੇ ਹੀ ਹੈ। ਇਸ ਬਾਬਤ ਇਤਨਾ ਕੁਸੱਤ ਲਿਖਣਾ, ਇਹ ਆਪ ਵਰਗੇ ਖੋਜੀ ਤੋਂ ਹੀ ਸੰਭਵ ਹੈ। ਸੱਚ ਇਹ ਹੈ ਕਿ ਇਸ ਕਰਤਾਰਪੁਰ ਵਾਲੀ ਆਦਿ ਬੀੜ ਵਿਚ ਕਿਤੇ ਵੀ ਨਾ ਰਾਗਾਂ ਹੇਠ ਗੁਰਬਾਣੀ ਤੇ ਭਗਤਬਾਣੀ ਦੇ ਵਿਚਕਾਰ, ਨਾ ਇਕੱਠੀ ਪਿਛੋਂ, ਕਿਤੇ ਵੀ ਨਾਵੇਂ ਮਹਿਲ ਦੀ ਬਾਣੀ ਨਹੀਂ ਲਿਖੀ ਹੋਈ।........
>
> ('ਪ੍ਰਾਚੀਨ ਬੀੜਾਂ ਬਾਰੇ ਭੁਲਾਂ ਦੀ ਸੋਧਨ', ਪੰਨਾ 48)

ਇਸ ਪੈਰ੍ਹੇ ਦੇ ਬਿਆਨ ਵਿਚ ਕੁੜੱਤਣ ਜਾਂ ਕੁਝ ਕਠੋਰਤਾ ਹੋ ਸਕਦੀ ਹੈ, ਪਰ ਭਾਸ਼ਾ ਵਿਚ ਕਿਸੇ ਪ੍ਰਕਾਰ ਦੀ ਸਿਥਲਤਾ ਜਾਂ ਹੋਲਾਪਣ ਨਹੀਂ। ਕੋਈ ਹੋਲਾ ਸ਼ਬਦ ਨਹੀਂ ਵਰਤਿਆ, ਕੋਈ

ਖਰ੍ਹਵਾ ਨਹੀਂ ਘੜਿਆ, ਕਿਤੇ ਭਸ਼ਾਈ ਸੰਜਮ ਤੇ ਸੰਜੀਦਗੀ ਨਸ਼ਟ ਨਹੀਂ ਹੋਣ ਦਿੱਤੀ। ਜਿਸ ਲੇਖਕ ਦਾ ਉਹ ਕਠੋਰ ਵਿਰੋਧ ਕਰ ਰਹੇ ਹਨ, ਉਹਦੇ ਲਈ ਕੋਈ ਅਨਾਦਰ ਵਾਲਾ ਸ਼ਬਦ ਨਹੀਂ ਵਰਤਿਆ, ਸਗੋਂ ਸਤਿਕਾਰ ਬੋਧਕ ਵਾਕ-ਰਚਨਾ ਕੀਤੀ ਹੈ (ਕਿਰਿਆ ਬਹੁ ਵਚਨ ਵਿਚ ਵਰਤੀ ਹੈ), ਸਤਿਕਾਰ-ਬੋਧਕ ਸ਼ਬਦ 'ਸਰਦਾਰ', 'ਜੀ' ਆਦਿ ਵਰਤੇ ਹਨ।

ਭਾਈ ਸਾਹਿਬ ਦੀ ਭਾਸ਼ਾ ਦੇ ਇਹ ਗੁਣ ਉਨ੍ਹਾਂ ਦੀਆਂ ਅਰੰਭਿਕ ਲਿਖਤਾਂ ਤੋਂ ਲੈ ਕੇ ਅੰਤਿਮ ਰਚਨਾਵਾਂ ਤਕ ਕਾਇਮ ਰਹੇ ਹਨ। ਇਕ ਨੁਕਤਾ ਖ਼ਾਸ ਨੋਟ ਕਰਨ ਵਾਲਾ ਹੈ ਕਿ ਭਾਸ਼ਾ ਦਾ ਜਿਹੜਾ ਰੂਪ ਪੰਜਾਬੀ ਲੇਖਕਾਂ ਨੇ 1955 ਤੋਂ ਪਿੱਛੋਂ ਅਪਣਾਉਣਾ ਅਰੰਭ ਕੀਤਾ ਹੈ, ਭਾਈ ਸਾਹਿਬ ਨੇ ਉਹ ਰੂਪ ਆਪਣੀਆਂ ਮੁਢਲੀਆਂ ਰਚਨਾਵਾਂ ਤੋਂ ਹੀ ਅਪਣਾਇਆ ਹੋਇਆ ਸੀ। ਕਿਉਂਕਿ ਉਨ੍ਹਾਂ ਦੀ ਸ਼ਬਦਾਵਲੀ ਸ਼ੁਰੂ ਤੋਂ ਹੀ, ਮੁੱਖ ਰੂਪ ਵਿਚ, ਸੰਸਕ੍ਰਿਤ ਸ੍ਰੋਤ ਵਾਲੀ ਰਹੀ ਹੈ, ਇਸ ਲਈ ਸ਼ਬਦਾਵਲੀ ਦੇ ਪੱਖ ਤੋਂ 'ਗੁਰਮਤਿ ਨਿਰਣਯ' (1932) ਤੇ 'ਗੁਰੂ ਨਾਨਕ ਸਿਮਰਿਤੀ ਵਿਆਖਿਆਨ' (1967) ਦੀ ਭਾਸ਼ਾ ਵਿਚ ਕੋਈ ਖ਼ਾਸ ਫ਼ਰਕ ਨਹੀਂ, ਨਾ ਹੀ ਉਨ੍ਹਾਂ ਦੀ ਸ਼ੈਲੀ ਵਿਚ ਕੋਈ ਉਘੜਵਾਂ ਅੰਤਰ ਦਿਸਦਾ ਹੈ। ਫ਼ਰਕ ਸਿਰਫ਼ ਸ਼ਬਦ-ਜੋੜਾਂ ਦਾ ਹੈ, ਜਿਸ ਦਾ ਹਵਾਲਾ ਪਿੱਛੇ ਦਿੱਤਾ ਜਾ ਚੁਕਾ ਹੈ।

# ਪੰਜਾਬੀ ਦਾ ਪਹਿਲਾ ਵਿਆਕਰਨ

ਪੰਜਾਬੀ ਦਾ ਪਹਿਲਾ ਵਿਆਕਰਨ ਵਿਲੀਅਮ ਕੇਰੀ (William Carey) ਨੇ ਲਿਖਿਆ, ਜੋ ਸੰਨ 1812 ਈਸਵੀ ਵਿਚ ਮਿਸ਼ਨ ਪ੍ਰੈਸ ਸੀਰਾਮਪੁਰ (ਜ਼ਿਲ੍ਹਾ ਹੁਗਲੀ) ਤੋਂ ਛਪ ਕੇ ਪ੍ਰਕਾਸ਼ਿਤ ਹੋਇਆ। ਕੇਰੀ ਈਸਾਈ ਮਿਸ਼ਨਰੀ ਸੀ ਤੇ ਫੋਰਟ ਵਿਲੀਅਮ ਵਿਚ ਬ੍ਰਿਟਿਸ਼ ਅਫ਼ਸਰਾਂ ਦੀ ਸਿਖਲਾਈ ਲਈ ਸਥਾਪਿਤ ਕੀਤੇ ਗਏ ਕਾਲਜ ਵਿਚ ਅਧਿਆਪਕ ਸੀ।

ਇਸ ਤੋਂ ਪਿਛੋਂ ਪੱਛਮੀ ਵਿਦਵਾਨਾਂ ਦੁਆਰਾ ਲਿਖੇ ਗਏ ਪੰਜਾਬੀ ਦੇ ਕਈ ਹੋਰ ਵਿਆਕਰਨ ਵੀ ਪ੍ਰਕਾਸ਼ਿਤ ਹੋਏ। ਉਨ੍ਹੀਂਵੀਂ ਸਦੀ ਦੇ ਤੀਜੇ ਦਹਾਕੇ ਵਿਚ ਲੈਫਟੀਨੈਂਟ ਆਰ. ਲੀਚ (R. Leach) ਦਾ ਵਿਆਕਰਨ ਨਿਕਲਿਆ। ਸੰਨ 1851 ਵਿਚ, ਲੁਧਿਆਣਾ ਮਿਸ਼ਨ ਵਲੋਂ, ਰੈਵਰੈਂਡ ਜੇ. ਨਿਊਟਨ (J. Newton) ਦਾ ਪੰਜਾਬੀ ਵਿਆਕਰਨ ਪ੍ਰਕਾਸ਼ਿਤ ਕੀਤਾ ਗਿਆ। ਇਸੇ ਸਦੀ ਦੇ ਅੰਤਿਮ ਦਹਾਕਿਆਂ ਵਿਚ ਕਲੇਅਰ ਟਿਸਡੈਲ (Clair Tisdell) ਤੇ ਈ.ਪੀ. ਨਿਊਟਨ (E.P. Newton) ਦੇ ਵਿਆਕਰਨ ਨਿਕਲੇ। ਸੰਨ 1912 ਈਸਵੀ ਵਿਚ ਟੀ. ਗ੍ਰਾਹਮ. ਬੇਲੀ ਤੇ ਟੀ. ਐਫ. ਕਮਿੰਗਜ਼ ਦਾ ਪੰਜਾਬੀ ਮੈਨੁਅਲ ਐਂਡ ਗਰੈਮਰ (Panjabi Manual and Grammar) ਛਪਿਆ।

ਇਹੋ ਸਾਰੇ ਵਿਆਕਰਨ ਅੰਗਰੇਜ਼ੀ ਜਾਣਨ ਵਾਲੇ ਪੱਛਮੀ ਲੋਕਾਂ, ਖਾਸ ਕਰਕੇ ਅੰਗਰੇਜ਼ ਅਫਸਰਾਂ ਤੇ ਪਾਦਰੀਆਂ ਨੂੰ, ਪੰਜਾਬੀ ਸਿਖਣ ਵਿਚ ਸਹਾਇਤਾ ਦੇਣ ਲਈ ਤਿਆਰ ਕੀਤੇ ਗਏ ਸਨ ਅਤੇ ਇਹ ਸਾਰੇ ਹੀ ਅੰਗਰੇਜ਼ੀ ਵਿਚ ਲਿਖੇ ਗਏ ਸਨ। ਫਿਰ, ਇਹ ਸਾਰੇ ਹੀ ਅੰਗਰੇਜ਼ੀ ਵਿਆਕਰਨ ਨੂੰ ਆਧਾਰ ਮੰਨ ਕੇ ਰਚੇ ਗਏ ਸਨ ਅਤੇ ਵਿਆਕਰਨਿਕ ਸ਼੍ਰੇਣੀਆਂ ਵੀ ਅੰਗਰੇਜ਼ੀ ਵਾਲੀਆਂ ਹੀ ਰੱਖੀਆਂ ਗਈਆਂ ਸਨ।

ਖ਼ੁਦ ਪੰਜਾਬੀ ਭਾਸ਼ਾ ਵਿਚ ਇਕ ਪੰਜਾਬੀ ਵਿਦਵਾਨ ਦੁਆਰਾ ਲਿਖਿਆ, ਪੰਜਾਬੀ ਦਾ ਪਹਿਲਾ ਵਿਆਕਰਨ ਸੰਮਤ 1924 ਬਿਕਰਮੀ (1867 ਈ.) ਵਿਚ ਪ੍ਰਕਾਸ਼ਿਤ ਹੋਇਆ। ਇਸ ਦੇ ਲੇਖਕ ਬਿਹਾਰੀ ਲਾਲ ਪੁਰੀ ਸਨ। ਇਸ ਦੀ ਭੂਮਿਕਾ ਵਿਚ ਲੇਖਕ ਖ਼ੁਦ ਗਿਲਾ ਕਰਦਾ ਹੈ ਕਿ ਪੰਜਾਬੀ ਲੋਕ ਆਪਣੀ ਮਾਤ ਬੋਲੀ ਦੀ ਉਨਤੀ ਲਈ ਕੋਈ ਜਤਨ ਨਹੀਂ ਕਰ ਰਹੇ ਅਤੇ ਅਜੇ ਤਕ ਇਸ ਭਾਸ਼ਾ ਦਾ ਕੋਈ ਵਿਆਕਰਨ ਨਹੀਂ ਲਿਖਿਆ ਗਿਆ:

> ਇਸ ਦੇਸ ਦੇ ਭਲਾ ਚਾਹੁਣ ਵਾਲੇ ਢੇਰ ਹਨ, ਅਤੇ ਉਹ ਕਈ ਪ੍ਰਕਾਰ ਦੇ ਉਪਕਾਰ ਬੀ ਕਰਦੇ ਹਨ, ਪਰ ਜਿਹਾ ਹੋਰਨਾ ਦੇਸ਼ਾਂ ਵਾਲਿਆਂ ਨੇ ਆਪੋ ਆਪਣੀ ਬੋਲੀ ਦੀ ਉਨਤਿ ਕੀਤੀ ਹੈ, ਤਿਹਾ ਇਸ ਪੰਜਾਬ ਦੇਸ਼ ਨਿਵਾਸੀਆਂ ਦੇ ਮਨ ਵਿਚ ਨਹੀਂ ਫੁਰੀ ਕਿ ਪੰਜਾਬੀ ਬੋਲੀ ਦੀਬੀ ਉਨਤਿ ਕਰਨ। ਹਰ ਭਾਖਾ ਦੀ ਉਨਤਿ ਤਿਸ ਦੇ ਬਯਾਕਰਣ ਨਾਲ ਹੁੰਦੀ ਹੈ, ਪੰਜਾਬੀ ਦਾ ਬ੍ਯਾਕਰਣ ਅੱਜ ਤੱਕ ਕਿਸੇ ਨਹੀਂ ਬਣਾਇਆ ਸਾ ਜੋ ਪੰਜਾਬੀਆਂ ਦੇ

ਕੰਮ ਆਏ। ਇਕ ਨਿਊਟਨ ਸਾਹਿਬ ਨੇ ਆਪਣੀ ਪੰਜਾਬੀ ਦਾ ਬ੍ਯਾਕਰਣ ਅੰਗਰੇਜ਼ੀ ਭਾਖਾ ਵਿਚ ਬਣਾਇਆ ਹੈ, ਸੋ ਨਿਰਾ ਸਾਹਿਬ ਲੋਕਾਂ ਹੀ ਜੋਗਾ ਹੈ। ਇਸ ਲਈ ਇਹ ਬ੍ਯਾਕਰਣ ਗੁਰਮੁੱਖੀ ਅੱਖਰਾਂ ਵਿਚ ਅਪਣਿਆਂ ਦੇ ਉਪਕਾਰ ਲਈ ਵੱਡੇ ਯਤਨ ਨਾਲ ਬਣਾਇਆ ਹੈ।

(ਭੂਮਿਕਾ)

ਇਹ ਉਹ ਸਮਾਂ ਸੀ ਜਦੋਂ ਪੰਜਾਬੀ ਨੂੰ ਵਿਦਵਾਨ ਲੋਕ 'ਗ੍ਰਾਮੀਣ ਭਾਸ਼ਾ' ਸਮਝਦੇ ਸਨ, ਅਤੇ ਗੁਰਮੁੱਖੀ ਵਿਚ ਲਿਖੇ ਜਾਣ ਵਾਲੇ ਸਾਹਿਤ ਦੀ ਭਾਸ਼ਾ ਬ੍ਰਜ ਤੇ ਸਾਧੂਕੜੀ ਸਗੋਂ ਇਨ੍ਹਾਂ ਦਾ ਰਲਾ ਮਿਲਾ ਜਿਹਾ ਹੁੰਦੀ ਸੀ। ਸਾਡਾ ਵਿਦਵਾਨ ਵਿਆਕਰਨ ਇਹ ਇਸ ਰੁਚੀ ਦੀ ਵੀ ਕਰੜੇ ਸ਼ਬਦਾਂ ਵਿਚ ਨਿਖੇਧੀ ਕਰਦਾ ਹੈ :

ਗੁਰਮੁਖੀ ਅਖ਼ਰੀਂ ਲਿਖੇ ਹੋਏ ਅੱਗੇ ਬੀ ਢੇਰ ਗ੍ਰੰਥ ਹਨ, ਪਰ ਉਨ੍ਹਾਂ ਦੀ ਭਾਖਾ ਅਜੇਹੀ ਔਖੀ ਹੈ ਜੋ ਹਰ ਕਿਸੇ ਦੀ ਸਮਝ ਵਿਚ ਨਹੀਂ ਆਉਂਦੀ ਅਤੇ ਭਾਖਾ ਬੀ ਕਿਸੇ ਦੇਸ਼ ਦੀ ਨਹੀਂ; ਅਤੇ ਨਾ ਬ੍ਯਾਕਰਣ ਦਿਆਂ ਨਿਯਮਾਂ ਦੇ ਅਨੁਸਾਰ ਹੀ ਹੈਂ। ਅਜੇਹੀ ਭਾਖਾ ਵਿਚ ਗ੍ਰੰਥ ਲਿਖਣੇ ਰਤਨਾਂ ਅਤੇ ਹੀਰਿਆਂ ਲਾਲਾਂ ਨੂੰ ਰੂੜੀਆਂ ਪੁਰ ਸਿਟਣਾਂ ਹੈ; ਉਨ੍ਹਾਂ ਤੇ ਕਿਸੇ ਨੂੰ ਬੀ ਲਾਭ ਨਹੀਂ ਹੁੰਦਾ। ਜੇ ਹੁੰਦਾ ਬੀ ਹੈ ਤਾਂ ਬਹੁਤ ਥੋੜ੍ਹਿਆਂ ਨੂੰ। ਸੋ ਇਹ ਬ੍ਯਾਕਰਣ ਇਸ ਪੰਜਾਬ ਦੇਸ਼ ਦੀ ਬੋਲੀ ਵਿਚ ਅਤੇ ਪੰਜਾਬੀ ਬੋਲੀ ਦਾ ਬਣਾਇਆ ਹੈ।

(ਭੂਮਿਕਾ)

**ਵਿਆਕਰਨ**

ਇਹ ਵਿਆਕਰਨ ਪੰਜਾਂ ਹਿੱਸਿਆਂ ਵਿਚ ਵੰਡਿਆ ਗਿਆ ਹੈ। ਖ਼ੁਦ ਲੇਖਕ ਇਸ ਵੰਡ ਬਾਰੇ ਇੰਝ ਲਿਖਦਾ ਹੈ :

ਇਸ ਬ੍ਯਾਕਰਣ ਦੇ ਚਾਰ ਭਾਗ ਅਤੇ ਇਕ ਪਰਿਸਿਸਟ ਹੈ। ਪਹਿਲਾ ਭਾਗ ਵਰਣਮਾਲਾ ਵਿਖੇ। ਦੂਜਾ ਭਾਗ ਸ਼ਬਦਬੋਧ ਵਿਖੇ। ਤੀਜਾ ਭਾਗ ਰਚਨਾਂ ਵਿਖੇ। ਚੌਥਾ ਭਾਗ ਛੰਦ ਯਾ ਪਿੰਗਲ ਵਿਖੇ ਅਤੇ ਪਰਿਸਿਸਟ ਅਲੰਕਾਰਾਂ ਵਿਖੇ ਹੈ॥

ਜਿਥੇ ਅੰਗਰੇਜ਼ੀ ਵਿਚ ਲਿਖੇ ਵਿਆਕਰਨ ਅੰਗਰੇਜ਼ੀ ਵਿਆਕਰਨ ਉਤੇ ਅਧਾਰਿਤ ਸਨ, ਇਹ ਵਿਆਕਰਨ, ਸੰਸਕ੍ਰਿਤ, ਵਿਆਕਰਨ ਨੂੰ ਆਧਾਰ ਬਣਾ ਕੇ ਲਿਖਿਆ ਗਿਆ ਹੈ। ਇਸੇ ਕਾਰਨ ਹੀ ਛੰਦਾਂ, ਅਲੰਕਾਰਾਂ ਦਾ ਵਿਵਰਨ ਵੀ ਵਿਆਕਰਨ ਦਾ ਹੀ ਭਾਗ ਮੰਨਿਆ ਗਿਆ ਹੈ। ਵਿਆਕਰਨ ਦੇ ਕੁਲ 217 ਪੰਨੇ ਹਨ, ਜਿਨ੍ਹਾਂ ਵਿਚੋਂ 99 ਪੰਨੇ (110 ਤੋਂ 208 ਤੱਕ) ਛੰਦਾਂ, ਅਲੰਕਾਰਾਂ ਬਾਰੇ ਹੀ ਲਿਖੇ ਗਏ ਹਨ। ਅੰਤ ਵਿਚ (209 ਤੋਂ 217 ਪੰਨੇ ਤੱਕ) 'ਅਭਿਧਾਨ' ਦੇ ਸਿਰਲੇਖ ਹੇਠ ਗਲਾਸਰੀ (glossary) ਦੇ ਰੂਪ ਵਿਚ, ਕੁਝ ਸ਼ਬਦਾਂ ਦੇ ਅਰਥ ਲਿਖੇ ਹਨ। ਸ਼ਬਦ ਅਖਰ-ਕ੍ਰਮ ਅਨੁਸਾਰ ਦਰਜ ਹਨ। ਸੁਰਾਂ ਦਾ ਕ੍ਰਮ ਦੇਵਨਾਗਰੀ ਵਾਂਗ ਰੱਖਿਆ ਹੈ : ਅ,ਆ,ਇ,ਈ,ਉ,ਊ,ਏ,ਐ,ਔ,ਅੰ,ਆਂ। ਵਿਅੰਜਨ ਗੁਰਮੁੱਖੀ ਦੇ ਕ੍ਰਮ ਅਨੁਸਾਰ ਹਨ।

ਵਿਸ਼ੇ ਸੂਚੀ (ਜਿਸ ਦਾ ਸਿਰਲੇਖ 'ਸੂਚੀ ਪਤ੍ਰ' ਦਿੱਤਾ ਹੈ) ਤੋਂ ਪਿਛੋਂ ਵਿਆਕਰਨ ਦੇ ਅਰੰਭ ਵਿਚ ਭਾਸ਼ਾ ਤੇ ਵਿਆਕਰਨ ਦੀ ਪਰਿਭਾਸ਼ਾ ਇੰਜ ਦਿੱਤੀ ਹੈ :

ਜਗਦੀਸ੍ਰ ਦੀ ਰਚਨਾ ਵਿਖੇ ਬੁਧਿਮਾਨੀ ਅਤੇ ਸਪਸ਼ਟ ਕਰਕੇ ਆਪਣੇ ਮਨੋਰਥ ਦੇ ਪ੍ਰਗਟ ਕਰਨ ਦਾ ਬਲ ਨਿਰਾ ਮਨੁੱਖ ਨੂੰ ਹੀ ਦਿੱਤਾ ਗਿਆ ਹੈ। ਜਿਸ ਦਾ ਉਪਾਯ ਕਰਕੇ ਉਹ ਮਨੋਰਥ ਚੰਗੀ ਤਰ੍ਹਾਂ ਪ੍ਰਗਟ ਕੀਤਾ ਜਾਂਦਾ ਹੈ ਉਸ ਦਾ ਨਾਉਂ ਭਾਖ਼ਾ ਹੈ। ਇਕ ਇਕ ਦੇਸ਼ ਦੀ ਇਕ ਇਕ ਭਾਖ਼ਾ ਹੈ। ਪੰਜਾਬ ਦੇਸ਼ ਦੀ ਭਾਖ਼ਾ ਪੰਜਾਬੀ ਹੈ। ਜਿਸ ਵਿਦਯਾ ਨਾਲ ਇਹ ਪੰਜਾਬੀ ਭਾਖਾ ਸ਼ੁਧ ਲਿਖੀ ਪੜ੍ਹੀ ਤੇ ਬੋਲੀ ਜਾਂਦੀ ਹੈ ਉਸ ਨੂੰ ਪੰਜਾਬੀ ਬ੍ਯਾਕਰਣ ਸਦਦੇ ਹਨ। (ਪੰਨਾ 1)

ਪਹਿਲੇ ਭਾਗ ਵਿਚ ਧੁਨੀਆਂ ਦੀ ਥਾਂ ਵਰਨਮਾਲਾ ਦੇ ਅੱਖਰਾਂ ਦਾ ਵਿਵਰਨ ਦਿੱਤਾ ਹੈ, ਅਤੇ 'ਸ੍ਰ' 'ਵਿਅੰਜਨ' ਆਦਿ ਨਾਮ ਵੀ ਅੱਖਰਾਂ ਲਈ ਵਰਤੇ ਹਨ :

ਸ਼ਬਦ ਦੇ ਅਤਿ ਨਿੱਕੇ ਅੰਸ਼ ਦਾ ਨਾਉ ਅਛਰ ਹੈ। ਸ੍ਰ ਤੇ ਬ੍ਯੰਜਨ ਭੇਦ ਕਰਕੇ ਅਛਰ ਦੋ ਪ੍ਰਕਾਰ ਦੇ ਹਨ।

ਜੋ ਅਛਰ ਦੂਜੇ ਅਛਰ ਦਾ ਆਸ੍ਯ ਲਏ ਬਿਨਾਂ ਅਯਤਨ ਸਪਸ਼ਟ ਬੋਲੇ ਜਾਣ ਉਨ੍ਹਾਂ ਦਾ ਨਾਉਂ ਸ੍ਰ ਵਰਣ ਹੈ। ਸੋ ੳ ਅ ੲ ਹਨ। ਇਨ੍ਹਾਂ ਤਿੰਨਾਂ ਤੋਂ ਛੁਟ ਹੋਰ ਸਾਰੇ ਬ੍ਯੰਜਨ ਹਨ। ਏਹ ਬ੍ਯੰਜਨ ਸ੍ਰ ਵਰਣਾਂ ਦੇ ਆਸ੍ਯ ਲਏ ਬਿਨਾਂ ਬੋਲ ਨਹੀਂ ਸਕਦੇ ॥5॥ (ਪੰਨਾ 2)

ਲਮਕਾ ਦੇ ਆਧਾਰ ਤੇ ਸ੍ਰਾਂ ਦੀਆਂ ਤਿੰਨ ਸ਼੍ਰੇਣੀਆਂ ਮੰਨੀਆਂ ਹਨ – 'ਹਸ ਯਾ ਲਘੁ, ਦੀਰਘ ਯਾ ਗੁਰੂ ਅਤੇ ਪਲੁਤ'।

ਵਿਅੰਜਨਾਂ ਵਿਚ ਕਈ ਅਜਿਹੀਆਂ ਧੁਨੀਆਂ ਸ੍ਵੀਕਾਰ ਕੀਤੀਆਂ ਹਨ, ਜਿਨ੍ਹਾਂ ਨੂੰ ਅਸੀਂ ਪੰਜਾਬੀ ਧੁਨੀਆਂ ਨਹੀਂ ਮੰਨਦੇ। ਸੰਸਕ੍ਰਿਤ ਸ਼ ਨੂੰ ਖੱਖੇ ਦੇ ਪੈਰ ਵਿਚ ਬਿੰਦੀ ਲਾ ਕੇ (ਖ਼) ਅੰਕਿਤ ਕੀਤਾ ਹੈ। ਅਰਬੀ ਕਾਫ਼ ਨੂੰ 'ਕ' ਲਿਖਿਆ ਹੈ, ਅਤੇ ਖ਼ੇ ਤੇ ਗ਼ੈਨ ਨੂੰ ਖੱਖੇ ਤੇ ਗੱਗੇ ਦੀ ਲੱਤ ਹੇਠਲੇ ਬੰਨਿਓਂ ਸੱਜੇ ਪਾਸੇ ਨੂੰ ਮਰੋੜ ਕੇ ਅੰਕਿਤ ਕੀਤਾ ਹੈ। ਇਵੇਂ ਹੀ ਫਾਰਸੀ ਸ਼ੀਨ ਤੇ ਸੰਸਕ੍ਰਿਤ ਸ਼ਾ ਲਈ ਸੱਸੇ ਦੀ ਲੱਤ ਮਰੋੜੀ ਹੈ, ਅਤੇ ਜ਼ਲ, ਜ਼ੇ, ਜ਼ੁਆਦ, ਜ਼ੋਏ ਨੂੰ ਜੱਜੇ ਦੀ ਲੱਤ ਮਰੋੜ ਕੇ ਲਿਖਿਆ ਹੈ। ਅੰਗਰੇਜ਼ੀ f ਤੇ ਫਾਰਸੀ ਫ਼ੇ ਲਈ ਫ਼ ਵਰਤਿਆ ਹੈ।

ਇਸ ਅਧਿਆਏ ਦੇ ਅੰਤ ਵਿਚ ਸ੍ਰ-ਸੰਧੀ ਵਿਅੰਜਨ-ਸੰਧੀ ਦਾ ਲੰਮਾ ਵਿਵਰਨ ਦਿੱਤਾ ਹੈ। ਇਹ ਅਸਲ ਵਿਚ ਸੰਸਕ੍ਰਿਤ ਸੰਧੀ ਦੀ ਹੀ ਵਿਆਖਿਆ ਹੈ, ਉਦਾਹਰਨ ਵੀ, ਆਮ ਤੌਰ ਤੇ, ਸੰਸਕ੍ਰਿਤ ਸ਼ਬਦਾਂ ਦੇ ਹੀ ਦਿੱਤੇ ਹਨ। ਸ਼ਬਦ ਬੋਧ ਵਾਲੇ ਭਾਗ ਵਿਚ ਪਹਿਲਾਂ ਸ਼ਬਦ ਦੀ ਪਰਿਭਾਸ਼ਾ ਦਿੱਤੀ ਹੈ :

ਕੰਨਾ ਕਰਕੇ ਜਿਸ ਦਾ ਗਯਾਨ ਹੋਏ ਉਸ ਦਾ ਨਾਉਂ ਸ਼ਬਦ ਹੈ।

ਸ਼ਬਦ ਦੀਆਂ ਦੋ ਮੁੱਖ ਸ਼੍ਰੇਣੀਆਂ ਮੰਨੀਆਂ ਹਨ– 'ਵਾਚਕ' ਅਰਥਾਤ ਸਾਰਥਿਕ ਅਤੇ 'ਅਪਸ਼ਬਦ' ਅਰਥਾਤ ਅਰਥਹੀਨ ਸ਼ਬਦ। ਰਚਨਾਂ ਦੇ ਪੱਖ ਤੋਂ ਵਾਚਕ ਫੇਰ ਦੋ ਪ੍ਰਕਾਰ ਦੇ ਲਿਖੇ ਹਨ – ਅਖੰਡ ਤੇ ਸਖੰਡ। ਅਖੰਡ ਅਜਿਹੇ ਸ਼ਬਦਾਂ ਨੂੰ ਕਿਹਾ ਹੈ, ਜਿਨ੍ਹਾਂ ਨੂੰ ਅਜੋਕੇ ਭਾਸ਼ਾ ਵਿਗਿਆਨ ਵਿਚ ਅਸੀਂ 'ਸੁਤੰਤਰ ਭਾਵਾਂਸ਼' (**free morpheme**) ਕਹਿੰਦੇ ਹਾਂ। ਸਖੰਡ ਉਹ ਸ਼ਬਦ ਹਨ, ਜਿਹੜੇ ਇਕ ਤੋਂ ਵਧੇਰੇ ਭਾਵਾਂਸ਼ਾਂ ਦੇ ਸੰਜੋਗ ਨਾਲ ਬਣੇ ਹੋਣ।

ਅਰਥਾਂ ਦੇ ਪੱਖ ਤੋਂ ਵਾਚਕ ਦੀਆਂ ਅੱਠ ਸ਼੍ਰੇਣੀਆਂ ਗਿਣਾਈਆਂ ਹਨ– ਨਾਉਂ, ਪੜਨਾਉਂ, ਕ੍ਰਿਯਾ, ਕ੍ਰਿਯਾਵਿਸ਼ੇਸ਼ਣ, ਗੁਣਵਾਚਕ, ਅਵ੍ਯਯ, ਯੋਗਿਕ ਅਤੇ ਸੰਬੋਧਨ। ਇਥੇ 'ਵਿਸ਼ੇਸ਼ਣ ਲਈ ਸ਼ਬਦ 'ਗੁਣਵਾਚਕ' ਵਰਤਿਆ ਹੈ। ਅਵ੍ਯਯ ਵਿਚ ਸੰਬੰਧਿਤ ਤੇ ਅਗੇਤਰ ਰਖੇ ਹਨ, ਅਤੇ ਸੰਬੋਧਨ ਵਿਚ ਉਹ ਸ਼ਬਦ ਲਏ ਹਨ ਜਿਨ੍ਹਾਂ ਲਈ ਅੱਜ ਅਸੀਂ 'ਵਿਸਮਿਕ' ਜਾਂ 'ਵਿਸਮੈਬੋਧਕ' ਨਾਮ ਵਰਤਦੇ ਹਾਂ।

ਸਮਾਸੀ ਸ਼ਬਦਾਂ ਦਾ ਲੰਮਾ ਵੇਰਵਾ ਦਿੱਤਾ ਹੈ, ਜੋ ਸੰਸਕ੍ਰਿਤ ਵਿਆਕਰਨ ਵਾਲਾ ਹੈ।

ਕਿਰਿਆ ਦਾ ਵਿਵਰਨ ਬੜਾ ਵਿਸਤਰਿਤ ਹੈ। ਇਸ ਵਿਚ ਸੰਸਕ੍ਰਿਤ ਵਾਲੇ ਲਕਾਰ, ਕਾਰਦੰਤਿਕ ਪਦ, ਇਥੋਂ ਤਕ ਕਿ ਆਤਮਨੇਪਦ ਤੇ ਪਰਸਮੇਪਦ ਵੀ ਸ਼ਾਮਲ ਹਨ।

ਨਾਉਂ ਅਤੇ ਪੜਨਾਉਂ ਵਿਚ ਸੰਸਕ੍ਰਿਤ ਕਾਰਕਾਂ ਦਾ ਵੇਰਵਾ ਦਿੱਤਾ ਹੈ, ਪਰ 'ਸੰਬੋਧਨ' ਨੂੰ ਕਾਰਕਾਂ ਦੀ ਸੂਚੀ ਵਿਚ ਨਹੀਂ ਰਖਿਆ। ਲਿੰਗ ਪੰਜ ਮੰਨੇ ਹਨ– ਪੁਲਿੰਗ, ਇਸਤਰੀ ਲਿੰਗ, ਨਿਪੁੰਸਿਕ ਪੁਲਿੰਗ ਵਾਚਕ, ਨਿਪੁੰਸਿਕ ਇਸਤਰੀਵਾਚਕ ਤੇ ਸਧਾਰਨ।

ਕਿਰਿਆ ਵਿਸ਼ੇਸ਼ਣ ਦੀ ਵੰਡ ਅਜੋਕੇ ਵਿਆਕਰਨ, ਨਾਲੋਂ ਚੋਖੇ ਫਰਕ ਵਾਲੀ ਹੈ। ਇਸ ਦੀਆਂ ਸੋਲਾਂ ਸ਼੍ਰੇਣੀਆਂ ਮੰਨੀਆਂ ਹਨ।

**ਆਮ ਜਾਣਕਾਰੀ**

ਇਸ ਵਿਆਕਰਨ ਦੀ ਦੂਜੀ ਐਡੀਸ਼ਨ 1883 ਈਸਵੀ ਵਿਚ ਛਪੀ। ਇਹ ਐਡੀਸ਼ਨ ਪਹਿਲੀ ਐਡੀਸ਼ਨ ਵਿਚ ਕੁਝ ਸੋਧ ਕਰਕੇ ਲਿਖੀ ਗਈ ਸੀ। ਇਸ ਐਡੀਸ਼ਨ ਦੀ ਇਕ ਕਾਪੀ ਭਾਈ ਮੋਹਨ ਸਿੰਘ ਵੈਦ ਲਾਇਬਰੇਰੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਮੌਜੂਦ ਹੈ। ਇਹ 'ਮੁਸਤਫਾਈ ਯੰਤ੍ਰ ਲਾਹੌਰ' ਵਿਚ ਛਪੀ। ਇਹ ਪੱਥਰ ਦੇ ਛਾਪੇ ਵਿਚ ਹੈ, ਤੇ ਲਿਖਾਈ ਸੁੰਦਰ ਹੈ। ਕਿਤੇ ਕਿਤੇ ਹਾਸ਼ੀਏ ਵਿਚ ਫਾਰਸੀ ਲਿਪੀ ਵਿਚ ਕੁਝ ਦਸਤਖਤੀ ਨਾਮ ਛਪੇ ਹਨ– ਅਲਾਹ ਬਖ਼ਸ਼, ਕੋਟੂਰਾਮ, ਮੁਹੰਮਦ ਬਖਸ਼, ਸੋਹਣੂ ਮਲ। ਇਹ ਵੱਖ-ਵੱਖ ਫਰਮਿਆਂ ਦੇ ਕਾਤਿਬਾਂ ਦੇ ਦਸਤਖਤ ਜਾਪਦੇ ਹਨ। ਇਸ ਤੋਂ ਪ੍ਰਤੱਖ ਹੁੰਦਾ ਹੈ ਕਿ ਉਸ ਸਮੇਂ ਗੁਰਮੁੱਖੀ ਜਾਣਨ ਵਾਲੇ ਮੁਸਲਮਾਨ ਕ਼ਾਤਿਬ ਆਮ ਸਨ।

ਲਿਖਾਈ ਪਦਛੇਦ ਕਰਕੇ ਕੀਤੀ ਗਈ ਹੈ। ਵਿਸ਼ੇ ਦੇ ਆਧਾਰ ਤੇ ਪੈਰਾਗ੍ਰਾਫ ਬਣਾਏ ਗਏ ਹਨ। ਪੈਰਿਆਂ ਨੂੰ ਨੰਬਰ ਦਿੱਤੇ ਗਏ ਹਨ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਵਿਚ ਦਿਤੇ ਸ਼ਬਦਾਂ ਦੇ ਨੰਬਰਾਂ ਵਾਂਗ, ਪੈਰੇ ਦੇ ਅੰਤ ਵਿਚ ਅੰਕਿਤ ਕੀਤੇ ਗਏ ਹਨ। ਅੰਕ ਪੰਜਾਬੀ ਵਾਲੇ ਵਰਤੇ ਹਨ। ਵਿਸਰਾਮ ਚਿੰਨ੍ਹਾਂ ਦੀ ਵਰਤੋਂ ਕੀਤੀ ਗਈ ਹੈ। ਫੁਲਸਟਾਪ ਲਈ ਡੰਡੀ ਲਾਈ ਗਈ ਹੈ, ਪਰ ਪੈਰੇ ਦੇ ਅੰਤ ਵਿਚ ਪੁਰਾਣੀਆਂ ਲਿਖਤਾਂ ਵਾਂਗ ਦੂਹਰੀ ਡੰਡੀ ਵਰਤੀ ਗਈ ਹੈ। ਕਾਮਾ ਤੇ ਸੈਮੀਕੋਲਨ ਵੀ ਵਰਤਿਆ ਹੈ, ਪਰ ਇਨ੍ਹਾਂ ਦੀ ਵਰਤੋਂ ਤਸਲੀਬਖਸ਼ ਤਰੀਕੇ ਨਾਲ ਨਹੀਂ ਕੀਤੀ ਗਈ। ਪ੍ਰਸ਼ਨ ਚਿੰਨ੍ਹ ਠੀਕ ਠੀਕ ਲਾਇਆ ਹੈ, ਪਰ ਉਲਟੇ ਕਾਮੇ ਕਿਤੇ ਨਹੀਂ ਮਿਲੇ।

ਕੁਝ ਸ਼ਬਦ ਜੋੜਾਂ ਦਾ ਅੱਜ ਨਾਲੋਂ ਕਾਫੀ ਫਰਕ ਹੈ। ਸੰਸਕ੍ਰਿਤ ਦੇ ਤਤਸਮ ਤੇ ਅਧ-ਤਤਸਮ ਸ਼ਬਦਾਂ ਦੇ ਜੋੜ ਮੂਲ ਰੂਪ ਦੇ ਅਨੁਕੂਲ ਰਖਣ ਦਾ ਜਤਨ ਕੀਤਾ ਹੈ, ਜਿਵੇਂ 'ਸਤ੍ਰੀ' (ਇਸਤਰੀ), ਅਵਸ਼੍ਯ, ਵਾਕ੍ਯ, ਧਾਤੁ, ਉਨੱਤਿ, ਕ੍ਰਿਯਾ ਆਦਿ। ਤਦਭਵ ਸ਼ਬਦਾਂ ਵਿਚ

ਗੁਰਬਾਣੀ ਵਾਲੇ ਸ਼ਬਦ ਜੋੜ ਹਨ-ਕਹਣਾ, ਬਹਣਾ, ਗਇਆ ਰਹਿਆ ਆਦਿ।

**ਮਹੱਤਤਾ**

ਇਸ ਵਿਆਕਰਨ ਦੀ ਬਹੁਪੱਖੀ ਮਹੱਤਤਾ ਹੈ। ਇਕ ਤਾਂ ਇਹ ਪੰਜਾਬੀ ਵਿਚ ਲਿਖਿਆ ਇਸ ਭਾਸ਼ਾ ਦਾ ਪਹਿਲਾ ਵਿਆਕਰਨ ਹੈ। ਇਹ ਇਸ ਦੀ ਇਤਹਾਸਿਕ ਮਹੱਤਤਾ ਹੈ। ਫੇਰ ਇਹ ਸੰਸਕ੍ਰਿਤ ਵਿਆਕਰਨ ਦੇ ਆਧਾਰ ਤੇ ਲਿਖਿਆ ਗਿਆ ਹੈ। ਭਾਵੇਂ ਇਸ ਵਿਚ ਕਈ ਅੰਸ਼ ਆ ਗਏ ਹਨ ਜਿਨ੍ਹਾਂ ਦਾ ਪੰਜਾਬੀ ਦੇ ਢਾਂਚੇ ਨਾਲ ਕੋਈ ਸੰਬੰਧ ਨਹੀਂ, ਪਰ ਸਭ ਤੋਂ ਪਹਿਲੀ ਰਚਨਾ ਵਿਚ ਅਜਿਹੀਆਂ ਊਣਤਾਈਆਂ ਰਹਿ ਜਾਣੀਆਂ ਕੋਈ ਅਲੋਕਾਰ ਗੱਲ ਨਹੀਂ। ਪੰਜਾਬੀ ਦੇ ਅਜੋਕੇ ਵਿਆਕਰਨ ਅੰਗਰੇਜ਼ੀ ਵਿਆਕਰਨ ਦੇ ਆਧਾਰ ਤੇ ਲਿਖੇ ਜਾ ਰਹੇ ਹਨ, ਜਦੋਂ ਕਿ ਪੰਜਾਬੀ ਦਾ ਸੋਮਾ ਸੰਸਕ੍ਰਿਤ ਹੈ, ਇਸ ਲਈ ਇਸ ਦੇ ਵਿਆਕਰਨ ਦੀਆਂ ਨੀਹਾਂ ਵੀ ਸੰਸਕ੍ਰਿਤ ਵਿਆਕਰਨ ਉਤੇ ਹੀ ਰਖੀਆਂ ਜਾ ਸਕਦੀਆਂ ਹਨ। ਜਦੋਂ ਕੋਈ ਸੁਚੱਜਾ ਵਿਆਕਰਨਕਾਰ ਪੰਜਾਬੀ ਦੇ ਆਪਣੇ ਢਾਂਚੇ ਦਾ ਵਿਸ਼ਲੇਸ਼ਣ ਕਰਕੇ ਇਸ ਭਾਸ਼ਾ ਦਾ ਵਿਆਕਰਨ ਲਿਖਣ ਦਾ ਜਤਨ ਕਰੇਗਾ, ਬਿਹਾਰੀ ਲਾਲ ਪੁਰੀ ਦਾ ਇਹ ਵਿਆਕਰਨ ਉਸ ਲਈ ਅਵੱਸ਼ ਹੀ ਸਹਾਇਕ ਸਿੱਧ ਹੋਵੇਗਾ।

ਪੰਜਾਬੀ ਦੀਆਂ ਪਾਠ ਪੁਸਤਕਾਂ ਦਾ ਇਤਿਹਾਸ ਵਿਚਾਰਦਿਆਂ ਵੀ ਸਾਨੂੰ ਇਸ ਵਿਆਕਰਨ ਤੋਂ, ਅਤੇ ਇਸੇ ਲੇਖਕ ਦੁਆਰਾ ਲਿਖੀਆਂ ਹੋਰਨਾਂ ਪਾਠ ਪੁਸਤਕਾਂ ਤੋਂ ਚਲਣਾ ਪਏਗਾ। ਆਧੁਨਿਕ ਵਿਸਰਾਮ ਚਿੰਨ੍ਹਾਂ ਦੀ ਵਰਤੋਂ ਵੀ ਇਸ ਵਿਆਕਰਨ ਤੇ ਇਸੇ ਕਾਲ ਵਿਚ ਲਿਖੀਆਂ ਕੁਝ ਹੋਰ ਪੁਸਤਕਾਂ ਤੋਂ ਅਰੰਭ ਹੁੰਦੀ ਹੈ। ਪੰਜਾਬੀ ਵਿਚ ਆਧੁਨਿਕ ਢੰਗ ਦੀ ਵਾਕ ਰਚਨਾ ਦਾ ਇਤਿਹਾਸ ਖੋਜਣ ਲਈ ਅਤੇ ਪੰਜਾਬੀ ਸ਼ਬਦ ਜੋੜਾਂ ਦਾ ਵਿਕਾਸ ਪੜਚੋਲਣ ਲਈ ਵੀ ਇਹ ਵਿਆਕਰਨ ਕਾਫੀ ਸਹਾਇਕ ਸਿੱਧ ਹੋਵੇਗਾ।

# ਪੰਜਾਬੀ ਵਿਆਕਰਨ ਦੀਆਂ ਕੁਝ ਸਮੱਸਿਆਵਾਂ

ਭਾਰਤ ਦੀ ਵਿਆਕਰਨ ਪਰੰਪਰਾ ਬੜੀ ਪੁਰਾਣੀ ਹੈ। ਅੱਜ ਤੋਂ ਕੋਈ ਢਾਈ ਹਜ਼ਾਰ ਸਾਲ ਪਹਿਲਾਂ ਲਿਖਿਆ ਪਾਨਿਨੀ ਦਾ 'ਅਸ਼ਟਾਧਿਆਈ' ਨਾਮ ਦਾ ਸੰਸਕ੍ਰਿਤ ਵਿਆਕਰਨ ਸੰਸਾਰ ਭਰ ਦੇ ਅੱਜ ਤਕ ਲਿਖੇ ਵਿਆਕਰਨਾਂ ਵਿਚੋਂ ਸਰਬ ਸ੍ਰੇਸ਼ਠ ਮੰਨਿਆ ਜਾਂਦਾ ਹੈ। ਪਿੱਛੋਂ ਵੀ ਸੰਸਕ੍ਰਿਤ, ਪਾਲੀ ਤੇ ਪ੍ਰਾਕ੍ਰਿਤਾਂ ਦੇ ਕੁਝ ਉੱਤਮ ਵਿਆਕਰਨ ਲਿਖੇ ਗਏ। ਪਰੰਤੂ ਆਧੁਨਿਕ ਭਾਰਤੀ-ਆਰੀਆ ਭਾਸ਼ਾਵਾਂ ਦੇ ਸਮੇਂ ਤਕ, ਰਾਜਨੀਤਿਕ ਕਾਰਨਾਂ ਕਰਕੇ, ਸਾਡੀ ਵਿਆਕਰਨ ਪਰੰਪਰਾ ਲਗ ਪਗ ਖ਼ਤਮ ਹੋ ਗਈ। ਹੋਰਨਾਂ ਅਜੋਕੀਆਂ ਭਾਰਤੀ ਭਾਸ਼ਾਵਾਂ ਵਾਂਗ ਪੰਜਾਬੀ ਦਾ ਵੀ ਕੋਈ ਪੁਰਾਣਾ ਵਿਆਕਰਨ ਨਹੀਂ ਮਿਲਦਾ। ਪੰਜਾਬੀ ਦਾ ਸਭ ਤੋਂ ਪਹਿਲਾ ਵਿਆਕਰਨ ਵਿਲੀਅਮ ਕੇਰੀ (William Carey) ਨੇ ਲਿਖਿਆ, ਜੋ ਅੰਗਰੇਜ਼ੀ ਵਿਆਕਰਨ ਨੂੰ ਆਧਾਰ ਮੰਨ ਕੇ ਲਿਖਿਆ ਗਿਆ ਸੀ, ਅਤੇ ਇਸ ਵਿਚ ਵਿਆਕਰਨਿਕ ਸ਼੍ਰੇਣੀਆਂ ਵੀ ਅੰਗਰੇਜ਼ੀ ਵਿਆਕਰਨ ਵਾਲੀਆਂ ਹੀ ਮੰਨੀਆਂ ਗਈਆਂ ਸਨ। ਇਹ ਵਿਆਕਰਨ ਸੰਨ 1812 ਈ. ਵਿਚ ਪ੍ਰਕਾਸ਼ਿਤ ਹੋਇਆ। ਇਸ ਤੋਂ ਪਿੱਛੋਂ ਅੰਗਰੇਜ਼ ਵਿਦਵਾਨਾਂ ਨੇ ਵੀ ਕਈ ਹੋਰ ਪੰਜਾਬੀ ਵਿਆਕਰਨ ਲਿਖੇ। ਇਹ ਸਾਰੇ ਵਿਆਕਰਨ ਅੰਗਰੇਜ਼ੀ ਭਾਸ਼ਾ ਵਿਚ ਲਿਖੇ ਗਏ, ਅਤੇ ਅੰਗਰੇਜ਼ੀ ਵਿਆਕਰਨ ਦੀਆਂ ਮਾਨਤਾਵਾਂ ਨੂੰ ਸ੍ਵੀਕਾਰ ਕਰ ਕੇ ਰਚੇ ਗਏ।

ਪੰਜਾਬੀ ਭਾਸ਼ਾ ਵਿਚ ਇਕ ਪੰਜਾਬੀ ਲੇਖਕ ਦਾ ਲਿਖਿਆ ਪੰਜਾਬੀ ਦਾ ਪਹਿਲਾ ਵਿਆਕਰਨ 1924 ਬਿਕਰਮੀ/1867 ਈਸਵੀ ਵਿਚ ਪ੍ਰਕਾਸ਼ਿਤ ਹੋਇਆ। ਇਸ ਦੇ ਲੇਖਕ ਬਿਹਾਰੀ ਲਾਲ ਪੁਰੀ ਸਨ। ਇਹ ਵਿਆਕਰਨ ਸੰਸਕ੍ਰਿਤ ਵਿਆਕਰਨ ਉੱਤੇ ਆਧਾਰਿਤ ਹੈ ਅਤੇ ਇਥੇ ਪਿੰਗਲ ਤੇ ਅਲੰਕਾਰਾਂ ਆਦਿ ਨੂੰ ਵੀ ਵਿਆਕਰਨ ਦਾ ਹੀ ਅੰਗ ਮੰਨਿਆ ਗਿਆ ਹੈ। ਕਿਉਂਕਿ ਇਥੇ ਸੰਸਕ੍ਰਿਤ ਵਿਆਕਰਨ ਦੀਆਂ ਸਾਰੀਆਂ ਮਾਨਤਾਵਾਂ ਤੇ ਵਿਆਕਰਨਿਕ ਸ਼੍ਰੇਣੀਆਂ ਨੂੰ ਪੰਜਾਬੀ ਉੱਤੇ ਲਾਗੂ ਕਰਨ ਦਾ ਜਤਨ ਕੀਤਾ ਗਿਆ ਹੈ, ਇਸ ਲਈ ਕਈ ਗੱਲਾਂ ਅਜਿਹੀਆਂ ਲਿਖ ਦਿੱਤੀਆਂ ਗਈਆਂ ਹਨ ਜਿਨ੍ਹਾਂ ਦਾ ਪੰਜਾਬੀ ਨਾਲ ਕੋਈ ਸੰਬੰਧ ਨਹੀਂ। ਉਦਾਹਰਨ ਲਈ ਸੰਧੀ ਦੇ ਨਿਯਮਾਂ ਦਾ ਲੰਮਾ-ਚੌੜਾ ਵੇਰਵਾ ਦਿੱਤਾ ਹੈ, ਪਰ ਕਿਉਂਕਿ ਪੰਜਾਬੀ ਵਿਚ ਸੰਧੀ ਦਾ ਖੇਤਰ ਬੜਾ ਸੰਕੁਚਿਤ ਹੈ, ਇਸ ਲਈ ਇਥੇ ਸੰਸਕ੍ਰਿਤ ਸੰਧੀ ਦਾ ਹੀ ਵਿਵਰਨ ਹੈ ਅਤੇ ਉਦਾਹਰਨ ਵੀ ਸੰਸਕ੍ਰਿਤ ਦੇ ਹੀ ਦਿੱਤੇ ਗਏ ਹਨ। ਫੇਰ ਵੀ ਇਹ ਇਕ ਪ੍ਰਸੰਸਾਯੋਗ ਜਤਨ ਹੈ, ਕਿਉਂਕਿ ਪੰਜਾਬੀ ਵਿਆਕਰਨ ਨੂੰ ਭਾਰਤੀ ਵਿਆਕਰਨ ਪ੍ਰਣਾਲੀ ਅਨੁਸਾਰ ਲਿਖਣ ਦੀ ਕੋਸ਼ਿਸ਼ ਕੀਤੀ ਗਈ ਹੈ।

ਇਸ ਤੋਂ ਛੇਤੀ ਹੀ ਪਿੱਛੋਂ ਲਿਖੇ ਗਏ ਇਕ ਹੋਰ ਪੰਜਾਬੀ ਵਿਆਕਰਨ ਵਿਚ ਅੰਗਰੇਜ਼ੀ ਤੇ ਸੰਸਕ੍ਰਿਤ, ਦੋਹਾਂ ਵਿਆਕਰਨਾਂ ਦੇ ਮਿਲਵੇਂ-ਜੁਲਵੇਂ ਜਿਹੇ ਅੰਸ਼ ਅਪਣਾਏ ਗਏ ਹਨ। ਹੋਰ ਪਿੱਛੋਂ ਲਿਖੇ ਗਏ ਵਿਆਕਰਨਾਂ ਵਿਚ ਅੰਗਰੇਜ਼ੀ ਪ੍ਰਭਾਵ ਵਧਦਾ ਗਿਆ ਤੇ ਸੰਸਕ੍ਰਿਤ ਵਿਆਕਰਨ ਦੇ

ਅੰਸ਼ ਘਟਦੇ ਗਏ; ਪਰ ਆਮ ਤੌਰ ਤੇ ਪੰਜਾਬੀ ਦੇ ਅੱਜ ਤਕ ਲਿਖੇ ਸਾਰੇ ਵਿਆਕਰਨ ਮੁੱਖ ਰੂਪ ਵਿਚ ਸੰਸਕ੍ਰਿਤ ਵਿਆਕਰਨ ਉੱਤੇ ਆਧਾਰਿਤ ਹਨ, ਭਾਵੇਂ ਇਨ੍ਹਾਂ ਵਿਚ ਸੰਸਕ੍ਰਿਤ ਵਿਆਕਰਨ ਦੀਆਂ ਕੁਝ ਮਾਨਤਾਵਾਂ ਵੀ ਅਪਨਾਈਆਂ ਗਈਆਂ ਹਨ।

ਸਿੱਟਾ ਇਹ ਕਿ ਪੰਜਾਬੀ ਦਾ ਕੋਈ ਵੀ ਵਿਆਕਰਨ ਪੰਜਾਬੀ ਦੇ ਆਪਣੇ ਢਾਂਚੇ ਨੂੰ ਆਧਾਰ ਬਣਾ ਕੇ ਨਹੀਂ ਲਿਖਿਆ ਗਿਆ, ਸਗੋਂ ਪੰਜਾਬੀ ਦੇ ਵਿਆਕਰਨ ਅੰਗਰੇਜ਼ੀ ਤੇ ਸੰਸਕ੍ਰਿਤ ਦੇ ਰਲਵੇਂ-ਮਿਲਵੇਂ ਜਿਹੇ ਸਿਧਾਂਤਾਂ ਅਨੁਸਾਰ ਰਚੇ ਗਏ ਹਨ। ਨਤੀਜਾ ਇਹ ਹੋਇਆ ਹੈ ਕਿ ਪੰਜਾਬੀ ਦੇ ਵਿਆਕਰਨਾਂ ਵਿਚ ਕਈ ਥਾਂਈਂ ਪੰਜਾਬੀ ਦੇ ਢਾਂਚੇ ਨੂੰ ਸਪਸ਼ਟ ਕਰਨ ਦੀ ਥਾਂ ਇਸ ਨੂੰ ਸਗੋਂ ਹੋਰ ਉਲਝਾ ਦਿੱਤਾ ਗਿਆ ਹੈ। ਇੰਜ ਪੰਜਾਬੀ ਵਿਆਕਰਨ ਸੰਬੰਧੀ ਕਈ ਸਮੱਸਿਆਵਾਂ ਖੜੀਆਂ ਹੋ ਗਈਆਂ ਹਨ। ਇਹਨਾਂ ਵਿਚੋਂ ਕੁਝ ਇਕ ਸਮੱਸਿਆਵਾਂ ਵਿਦਵਾਨਾਂ ਤੇ ਵਿਆਕਰਨਕਾਰਾਂ ਦੀ ਘੋਖ ਲਈ ਹੇਠਾਂ ਬਿਆਨ ਕੀਤੀਆਂ ਗਈਆਂ ਹਨ :

1. ਪੰਜਾਬੀ ਵਿਚ ਸੰਬੰਧਕ 'ਨੇ' ਦੀ ਵਰਤੋਂ ਵਾਲੇ ਵਾਕ ਆਮ ਮਿਲਦੇ ਹਨ :

ਮੁੰਡੇ ਨੇ ਰੋਟੀ ਖਾਧੀ।

ਕੁੜੀ ਨੇ ਦੁੱਧ ਪੀਤਾ।

ਵਿਦਿਆਰਥੀਆਂ ਨੇ ਕਿਤਾਬਾਂ ਪੜ੍ਹੀਆਂ।

ਪੰਜਾਬੀ ਦੇ ਸਾਰੇ ਵਿਆਕਰਨਾਂ ਵਿਚ ਲਿਖਿਆ ਮਿਲੇਗਾ ਕਿ 'ਨੇ' ਕਰਤਾ ਕਾਰਕ ਦਾ ਸੰਬੰਧਕ ਹੈ। ਇਹਨਾਂ ਵਾਕਾਂ ਨੂੰ ਗਹੁ ਨਾਲ ਵੇਖਿਆ ਜਾਵੇ। ਹਰ ਵਾਕ ਵਿਚ ਕਿਰਿਆ ਕਰਮ ਦੇ ਲਿੰਗ-ਵਚਨ ਅਨੁਸਾਰ ਰਚੀ ਗਈ ਹੈ, ਅਰਥਾਤ ਇਹ ਵਾਕ ਕਰਮਣੀ (passive) ਬਣਤਰ ਵਾਲੇ ਹਨ। ਵਾਕਾਂ ਦਾ ਵਿਆਖਿਆਤਮਿਕ ਵਿਸ਼ਲੇਸ਼ਣ ਇੰਜ ਹੋਵੇਗਾ।

ਮੁੰਡੇ ਦੁਆਰਾ ਰੋਟੀ ਖਾਧੀ ਗਈ।

ਕੁੜੀ ਦੁਆਰਾ ਦੁੱਧ ਪੀਤਾ ਗਿਆ।

ਵਿਦਿਆਰਥੀਆਂ ਦੁਆਰਾ ਕਿਤਾਬਾਂ ਪੜ੍ਹੀਆਂ ਗਈਆਂ।

ਭਾਵ ਇਹ ਕਿ 'ਨੇ' ਇਥੇ 'ਦੁਆਰਾ' (ਜਾਂ ਅੰਗਰੇਜ਼ੀ by) ਦੇ ਅਰਥਾਂ ਵਿਚ ਵਰਤਿਆ ਗਿਆ ਹੈ। ਕੁਝ ਵਿਦਾਵਨਾਂ ਦੀ ਰਾਏ ਹੈ ਕਿ 'ਨੇ' ਕਰਣ ਕਾਰਕ ਦੀ ਸੰਸਕ੍ਰਿਤ ਵਿਭਕਤੀ-ਏਨ ਤੋਂ ਵਿਕਸਿਤ ਹੋਇਆ ਹੈ। ਉੱਤੇ ਦਿੱਤੇ ਗਏ ਵਾਕਾਂ ਵਿਚ ਵੀ ਇਹ ਕਰਨ ਕਾਰਕ ਦੇ ਚਿੰਨ੍ਹ ਵਜੋਂ ਹੀ ਵਰਤਿਆ ਮਿਲਦਾ ਹੈ। ਇਸ ਤੋਂ ਸਪਸ਼ਟ ਹੋਇਆ ਕਿ 'ਨੇ' ਕਰਤਾ ਕਾਰਕ ਦਾ ਨਹੀਂ, ਕਰਣ ਕਾਰਕ ਦਾ ਸੰਬੰਧਕ ਹੈ ਅਤੇ ਉਪਰੋਕਤ ਵਾਕਾਂ ਵਿਚ ਆਏ ਨਾਂਵ-ਮੁੰਡੇ, ਕੁੜੀ, ਵਿਦਿਆਰਥੀਆਂ ਦਾ ਕਾਰਕ ਕਰਣ ਹੈ, ਕਰਤਾ ਨਹੀਂ। ਕਿਰਿਆ ਦੀ ਕਰਮ ਨਾਲ ਸਮਤਾ, ਵਾਕ ਦੀ ਬਣਤਰ ਅਤੇ 'ਨੇ' ਦੇ ਵਿਹਾਰਿਕ ਅਰਥ ਤੇ ਕਰਣ ਕਾਰਕ ਦੀ ਵਿਭਕਤੀ ਤੋਂ ਇਸ ਦਾ ਵਿਕਾਸ, ਸਭ ਇਸੇ ਮੱਤ ਦੀ ਪੁਸ਼ਟੀ ਕਰਦੇ ਹਨ।

ਪੁਰਾਣੀ ਪੰਜਾਬੀ ਵਿਚੋਂ ਵੀ ਇਸ ਦੀ ਪ੍ਰੋੜ੍ਹਤਾ ਹੁੰਦੀ ਹੈ। ਪੁਰਾਣੀ ਪੰਜਾਬੀ ਵਿਚ ਸੰਬੰਧਕ 'ਨੇ' ਦੀ ਵਰਤੋਂ ਨਹੀਂ ਮਿਲਦੀ, ਗੁਰੂ ਗ੍ਰੰਥ ਸਾਹਿਬ ਵਿਚ 'ਨੇ' ਕਿਤੇ ਨਹੀਂ ਆਇਆ, ਵਾਕ ਦੀ ਕਰਮਣੀ ਬਣਤਰ ਮੌਜੂਦ ਹੈ। ਅਜਿਹੇ ਸਾਰੇ ਵਾਕਾਂ ਵਿਚ ਕਿਰਿਆ ਕਰਣ ਵਾਲੇ ਨਾਂਵ ਦੀ ਵਰਤੋਂ ਕਰਣ ਕਾਰਕ ਵਾਲੀ ਹੈ, ਕਰਤਾ ਵਾਲੀ ਨਹੀਂ। ਪੁਰਾਣੀ ਪੰਜਾਬੀ ਵਿਚ ਜੇ ਵਿਅੰਜਨ-ਅੰਤਿਕ,

ਇਕ ਵਚਨ, ਪੁਲਿੰਗ ਨਾਂਵ, ਕਰਤਾ ਕਾਰਕ ਵਿਚ ਹੋਵੇ ਤਾਂ ਅੰਤਿਮ ਵਿਅੰਜਨ ਨੂੰ ਔਕੜ ਲਗਦਾ ਹੈ, ਪਰ ਜੇ ਕਰਣ ਕਾਰਕ ਹੋਵੇ ਤਾਂ ਸਿਹਾਰੀ ਲਗਦੀ ਹੈ :

(ਕ) ਇਉ ਕਹੈ ਨਾਨਕੁ ਮਨ ਤੂੰ ਗਰਬਿ ਅਟਿਆ........ ।।

(ਖ) ਮੇਰਾ ਮਨੁ ਤਨੁ ਸਬਦਿ ਵਿਗਾਸਿਆ ਜਪਿ ਅਨਤ ਤਰੰਗਾ ।।

(ਗ) ਕਹੁ ਕਬੀਰ ਗੁਰਿ ਸੋਝੀ ਪਾਈ ।।

(ਘ) ਰਾਜ ਲੀਲਾ ਤੇਰੈ ਨਾਮਿ ਬਨਾਈ ।।

ਤੁਕ (ਕ) ਵਿਚ 'ਨਾਨਕੁ' ਕਰਤਾ ਕਾਰਕ ਦਾ ਨਾਂਵ ਹੈ ਇਸ ਲਈ ਕੱਕੇ ਨੂੰ ਔਕੁੜ ਲੱਗਾ ਹੈ। ਇਵੇਂ ਹੀ (ਖ) ਵਿਚ 'ਮਨੁ' ਤੇ 'ਤਨੁ' ਇਕ ਵਚਨ, ਪੁਲਿੰਗ ਤੇ ਕਰਤਾ ਕਾਰਕ ਵਿਚ ਹਨ, ਇਸ ਲਈ ਉ-ਅੰਤਿਕ (ਔਕੁੜ ਨਾਲ) ਹਨ। (ਗ) ਦਾ ਭਾਵ ਹੈ, 'ਗੁਰੂ ਦੁਆਰਾ ਸੋਝੀ ਪਾਈ', ਅਥਵਾ ਨਾਂਵ 'ਗੁਰਿ' ਕਰਣ ਕਾਰਕ ਵਿਚ ਹੈ, ਇਸ ਲਈ -ਇ-ਅੰਤਿਕ (ਸਿਹਾਰੀ ਨਾਲ) ਹੈ। (ਘ) ਨੂੰ ਅਜੋਕੀ ਪੰਜਾਬੀ ਵਿਚ ਇੰਜ ਉਲਥਾਵਾਂਗੇ : 'ਤੇਰੇ ਨਾਮ ਨੇ ਰਾਜ ਲੀਲਾ ਬਣਾਈ'। ਇਸ ਤੁਕ ਵਿਚ 'ਨਾਮਿ' ਕਰਣ ਕਾਰਕ ਵਿਚ ਹੈ। ਵੇਖਿਆ ਜਾਵੇ (ਗ) ਤੇ (ਘ) ਦੁਹਾਂ ਵਿਚ ਕਿਰਿਆ ਕਰਮ ਅਨੁਸਾਰ ਹੈ, ਪਰ ਪਹਿਲੀਆਂ ਦੋਂਹ ਤੁਕਾਂ ਵਿਚ ਇਹ ਕਰਤਾ ਅਨੁਸਾਰ ਹੈ। ਇਸ ਤੋਂ ਸਪਸ਼ਟ ਹੈ ਕਿ ਕਰਮਣੀ ਬਣਤਰ ਵਾਲੇ ਵਾਕ ਪੁਰਾਣੀ ਪੰਜਾਬੀ ਵਿਚ ਵੀ ਸਨ, ਤੇ ਅੱਜ ਵੀ ਹਨ। ਫ਼ਰਕ ਸਿਰਫ਼ ਇਨਾ ਹੈ ਕਿ ਪੁਰਾਣੀ ਪੰਜਾਬੀ ਵਿਚ ਨਾਂਵ ਨੂੰ ਕਰਣ ਕਾਰਕ ਦਾ ਪਿਛੇਤਰ ਇ (ਸਿਹਾਰੀ) ਲਗਦਾ ਸੀ, ਅੱਜ ਉਸ ਦੀ ਥਾਂ ਸੰਬੰਧਕ 'ਨੇ' ਵਰਤਿਆ ਜਾਂਦਾ ਹੈ। ਇਸ ਤੋਂ ਹੋਰ ਵੀ ਦ੍ਰਿੜ੍ਹ ਹੋਇਆ ਕਿ 'ਨੇ' ਕਰਣ ਕਾਰਕ ਦਾ ਸੰਬੰਧਕ ਹੈ।

ਫਿਰ ਸਾਡੇ ਵਿਆਕਰਨਕਾਰ 'ਨੇ' ਨੂੰ ਕਰਤਾ ਕਾਰਕ ਦਾ ਸੰਬੰਧਕ ਕਿਉਂ ਲਿਖਦੇ ਹਨ? ਇਸ ਲਈ ਕਿ ਅਸੀਂ ਪੰਜਾਬੀ ਦਾ ਵਿਆਕਰਨ ਅੰਗਰੇਜ਼ੀ ਵਿਆਕਰਨ ਦੇ ਸਿਧਾਂਤਾਂ ਅਨੁਸਾਰ ਲਿਖਣ ਦਾ ਜਤਨ ਕਰਦੇ ਹਾਂ, ਪੰਜਾਬੀ ਦੀ ਆਪਣੀ ਵਿਆਕਰਨ ਪ੍ਰਣਾਲੀ ਕੋਈ ਅਸਾਂ ਅਜੇ ਨਿਸ਼ਚਿਤ ਨਹੀਂ ਕੀਤੀ। 'ਮੁੰਡੇ ਨੇ ਰੋਟੀ ਖਾਧੀ' ਵਾਕ ਵਿਚ ਨਾਂਵ 'ਮੁੰਡਾ' ਵਾਕ ਦਾ ਵਿਹਾਰਿਕ ਕਰਤਾ ਅਵੱਸ਼ ਹੈ, ਪਰ ਵਿਆਕਰਨ ਦੇ ਪੱਖ ਤੋਂ ਇਹ ਕਰਣ ਕਾਰਕ ਦਾ ਨਾਂਵ ਹੈ।

2. ਪਿੱਛੇ ਦੱਸਿਆ ਗਿਆ ਸੀ ਕਿ ਪੰਜਾਬੀ ਦੇ ਵਿਆਕਰਨਕਾਰ ਅੰਗਰੇਜ਼ੀ ਤੇ ਸੰਸਕ੍ਰਿਤ ਵਿਆਕਰਨ ਦੇ ਸਿਧਾਂਤਾਂ ਦਾ ਮਿਸ਼ਰਨ ਜਿਹਾ ਬਣਾ ਕੇ ਪੰਜਾਬੀ ਦਾ ਵਿਆਕਰਨ ਉਸਾਰਦੇ ਹਨ। ਉਦਾਹਰਨ ਲਈ ਅਸੀਂ ਸੰਸਕ੍ਰਿਤ ਵਿਆਕਰਨ ਵਾਲੀ ਕਾਰਕੀ ਵੰਡ ਨੂੰ ਵੀ ਅਪਣਾਉਂਦੇ ਹਾਂ ਅਤੇ ਨਾਲ-ਨਾਲ ਅੰਗਰੇਜ਼ੀ ਵਿਆਕਰਨ ਦੀ ਇਕੱਲੇ ਕਰਤਾ ਕਰਮ ਵਾਲੀ ਥਿਊਰੀ ਨੂੰ ਵੀ ਆਧਾਰ ਬਣਾਉਂਦੇ ਹਾਂ :

(ਙ) ਸਈਸ ਘੋੜੇ ਉੱਤੇ ਕਾਠੀ ਪਾਉਂਦਾ ਹੈ।

(ਚ) ਸਈਸ ਨੇ ਘੋੜੇ ਨੂੰ ਦਾਣਾ ਪਾਇਆ।

ਅੰਗਰੇਜ਼ੀ ਵਿਆਕਰਨ ਦੇ ਆਧਾਰ ਉੱਤੇ ਸਾਡੇ ਵਿਆਕਰਨਕਾਰ ਉਪਰੋਕਤ ਵਾਕਾਂ ਵਿਚ 'ਸਈਸ' ਨੂੰ ਕਰਤਾ, 'ਘੋੜੇ' ਨੂੰ ਦੂਜਾ ਕਰਮ (indirect object) ਅਤੇ 'ਕਾਠੀ' ਤੇ 'ਦਾਣਾ' ਨੂੰ ਪਹਿਲਾ ਕਰਮ (direct object) ਲਿਖਣਗੇ। ਕਿਉਂਕਿ ਅਸੀਂ ਆਪਣੇ ਵਿਆਕਰਨਾਂ

ਵਿਚ ਕਾਰਕਾਂ ਦਾ ਵਿਵਰਨ ਵੀ ਦਿੰਦੇ ਹਾਂ, ਇਸ ਲਈ ਅਜਿਹੇ ਵਾਕਾਂ ਦਾ ਵਿਆਕਰਨਿਕ ਵਿਸ਼ਲੇਸ਼ਣ ਕਰਦਿਆਂ ਸਾਨੂੰ ਕਾਰਕ ਸਿਧਾਂਤ ਨੂੰ ਸਾਮ੍ਹਣੇ ਰਖਣਾ ਪਏਗਾ ਅਤੇ ਕਾਰਕਾਂ ਦੇ ਪੱਖ ਤੋਂ ਵਿਚਾਰਿਆਂ ਵਾਕ (ਙ) ਵਿਚ 'ਸਈਸ' ਕਰਤਾ ਕਾਰਕ ਹੈ, 'ਘੋੜਾ' ਅਧਿਕਰਨ ਕਾਰਕ ਅਤੇ 'ਕਾਠੀ' ਕਰਮ ਕਾਰਕ। ਵਾਕ (ਚ) ਵਿਚ 'ਸਈਸ' ਕਰਣ ਕਾਰਕ, 'ਘੋੜਾ' ਸੰਪ੍ਰਦਾਨ ਤੇ 'ਦਾਣਾ' ਕਰਮ ਕਾਰਕ।

ਇਹ ਯਾਦ ਰਖਣਾ ਪਏਗਾ ਕਿ ਪੰਜਾਬੀ ਦਾ ਵਿਆਕਰਨ ਲਿਖਦਿਆਂ ਅਸੀਂ ਕਾਰਕ ਸਿਧਾਂਤ ਨੂੰ ਤਿਆਗ ਨਹੀਂ ਸਕਦੇ, ਕਿਉਂਕਿ ਪੰਜਾਬੀ ਵਿਚ ਅਜੇ ਕਾਫ਼ੀ ਕਾਰਕੀ ਪਿਛੇਤਰ ਵੀ ਮੌਜੂਦ ਹਨ। 'ਸ਼ਹਿਰੋਂ ਆਇਆ', ਘਰੋਂ ਨਿਕਲਿਆ ਆਦਿ ਵਿਚ ਨਾਂਵ ਨੂੰ ਲੱਗਾ -ਓਂ ( ੋਂ) ਅਪਾਦਾਨ ਕਾਰਕ ਦਾ ਪਿਛੇਤਰ ਹੈ। 'ਰਾਹੇ ਪੈ ਗਿਆ', 'ਸੜਕੇ ਸੜਕ ਤੁਰਿਆ ਜਾ' ਵਿਚ ਪਿਛੇਤਰ -ਏ ( ੇ) ਕਰਣ ਕਾਰਕ ਦਾ ਪਿਛੇਤਰ ਹੈ। 'ਅੱਖੀਂ ਡਿੱਠਾ', 'ਕੰਨੀਂ ਸੁਣਿਆ' ਵਿਚ ਕਰਣ ਕਾਰਕ ਦਾ ਪਿਛੇਤਰ -ਈਂ ( ੀਂ) ਆਇਆ ਹੈ। 'ਕੁੜੀਏ', 'ਕੁੜੀਓ' ਵਿਚ ਸੰਬੋਧਨ ਦੇ ਪਿਛੇਤਰ ਵਰਤੇ ਗਏ ਹਨ। ਪੰਜਾਬੀ ਵਿਚ ਕਾਰਕੀ ਚਿੰਨ੍ਹਾਂ ਦੀ ਅਜਿਹੀ ਮਹੱਤਾ ਦੀ ਮੌਜੂਦਗੀ ਵਿਚ ਅਸੀਂ ਕਾਰਕੀ ਸਿਧਾਂਤ ਛੱਡ ਨਹੀਂ ਸਕਦੇ ਅਤੇ ਜੇ ਕਾਰਕਾਂ ਨੂੰ ਆਧਾਰ ਬਣਾਉਣਾ ਹੈ ਤਾਂ ਨਾਲ-ਨਾਲ ਸਧਾਰਨ ਕਰਤਾ ਕਰਮ ਥਿਊਰੀ ਨਹੀਂ ਵਰਤੀ ਜਾ ਸਕਦੀ। ਅਸੀਂ ਦੋਹਾਂ ਵਿਚੋਂ ਇਕ ਥਿਊਰੀ ਅਪਣਾ ਸਕਦੇ ਹਾਂ।

3. ਉੱਤੇ (1) ਵਿਚ ਵਾਕ ਦੀ ਕਰਮਣੀ ਬਣਤਰ ਦਾ ਜ਼ਿਕਰ ਕੀਤਾ ਗਿਆ ਹੈ। ਅਸੀਂ ਪੰਜਾਬੀ ਵਿਚ, ਅੰਗਰੇਜ਼ੀ ਵਿਆਕਰਨ ਦੇ ਆਧਾਰ ਤੇ, ਪੰਜਾਬੀ ਵਾਕਾਂ ਦਾ ਸਿਰਫ਼ ਕਰਤਰੀ ਤੇ ਕਰਮਣੀ ਬਣਤਰ ਦਾ ਹੀ ਹਵਾਲਾ ਦਿੰਦੇ ਹਾਂ। ਕਰਤਰੀ ਬਣਤਰ ਵਾਲੇ ਵਾਕਾਂ ਵਿਚ ਕਿਰਿਆ ਕਰਤਾ ਅਨੁਸਾਰ ਹੁੰਦੀ ਹੈ ਅਤੇ ਕਰਮਣੀ ਬਣਤਰ ਵਿਚ ਕਰਮ ਅਨੁਸਾਰ। ਹੁਣ ਇਨ੍ਹਾਂ ਵਾਕਾਂ ਨੂੰ ਵਿਚਾਰਿਆ ਜਾਵੇ :

ਮੁੰਡੇ ਤੋਂ ਦੌੜਿਆ ਨਹੀਂ ਜਾਂਦਾ।
ਕੁੜੀ ਤੋਂ ਦੌੜਿਆ ਨਹੀਂ ਜਾਂਦਾ।
ਮੁੰਡਿਆਂ ਤੋਂ ਦੌੜਿਆ ਨਹੀਂ ਜਾਂਦਾ।
ਕੁੜੀਆਂ ਤੋਂ ਦੌੜਿਆ ਨਹੀਂ ਜਾਂਦਾ।

ਇਨ੍ਹਾਂ ਸਾਰਿਆਂ ਵਾਕਾਂ ਵਿਚ ਕਿਰਿਆ ਦਾ ਰੂਪ ਇੱਕੋ 'ਦੌੜਿਆ ਨਹੀਂ ਜਾਂਦਾ' ਹੀ ਰਿਹਾ ਹੈ, ਕਰਤਾ ਦੇ ਲਿੰਗ-ਵਚਨ ਦਾ ਕਿਰਿਆ ਉੱਤੇ ਕੋਈ ਪ੍ਰਭਾਵ ਨਹੀਂ ਪਿਆ। ਕਿਰਿਆ ਆਕਰਮਕ ਹੈ, ਇਸ ਲਈ ਕਿਰਿਆ ਦੇ ਕਰਮ ਅਨੁਸਾਰ ਹੋਣ ਦਾ ਸਵਾਲ ਹੀ ਨਹੀਂ ਉੱਠਦਾ। ਸੰਸਕ੍ਰਿਤ ਵਿਆਕਰਨ ਨਾਲ ਜਾਣਕਾਰੀ ਰਖਣ ਵਾਲੇ ਦੱਸਣਗੇ ਕਿ ਸੰਸਕ੍ਰਿਤ ਵਿਚ ਅਜਿਹੇ ਰੂਪ ਵਾਲੇ ਵਾਕ ਹੁੰਦੇ ਹਨ, ਜਿਨ੍ਹਾਂ ਵਿਚ ਅਕਰਮਕ ਕਿਰਿਆ ਵਰਤੀ ਜਾਂਦੀ ਹੈ ਅਤੇ ਕਿਰਿਆ ਦਾ ਰੂਪ ਸਥਿਰ ਰਹਿੰਦਾ ਹੈ, ਕਰਤਾ ਅਨੁਸਾਰ ਨਹੀਂ ਬਦਲਦਾ। ਵਾਕਾਂ ਦੀ ਅਜਿਹੀ ਬਣਤਰ ਨੂੰ ਭਾਵ-ਵਾਚੀ ਬਣਤਰ ਕਹਿੰਦੇ ਹਨ। ਉਪਰੋਕਤ ਵਾਕ ਪੰਜਾਬੀ ਦੀ ਭਾਵ-ਵਾਚੀ ਬਣਤਰ ਦੇ ਉਦਾਹਰਨ ਹਨ।

ਪੰਜਾਬੀ ਦੇ ਆਮ ਵਿਆਕਰਨਾਂ ਵਿਚ ਭਾਵ-ਵਾਚੀ ਬਣਤਰ ਦਾ ਨਾਮ ਹੀ ਨਹੀਂ ਲਿਆ ਜਾਂਦਾ, ਪਰ ਪੰਜਾਬੀ ਵਿਚ ਉਪਰੋਕਤ ਉਦਾਹਰਨਾਂ ਤੋਂ ਇਲਾਵਾ ਅਜਿਹੀ ਬਣਤਰ ਦੀ ਇਕ ਹੋਰ ਸ਼੍ਰੇਣੀ ਵੀ ਮਿਲਦੀ ਹੈ :

ਪਿਤਾ ਨੇ ਪੁੱਤਰ ਨੂੰ ਸਮਝਾਇਆ ।
ਮਾਂ ਨੇ ਪੁੱਤਰ ਨੂੰ ਸਮਝਾਇਆ ।
ਪਿਤਾ ਨੇ ਧੀ ਨੂੰ ਸਮਝਾਇਆ ।
ਮਾਂ ਨੇ ਧੀ ਨੂੰ ਸਮਝਾਇਆ ।

ਇਨ੍ਹਾਂ ਵਾਕਾਂ ਵਿਚ ਕਿਰਿਆ ਨ ਕਰਤਾ ਅਨੁਸਾਰ ਬਦਲੀ ਹੈ, ਨ ਕਰਮ ਅਨੁਸਾਰ । ਇਥੇ ਕਿਰਿਆ ਸਕਰਮਕ ਹੈ । ਸਕਰਮਕ ਕਿਰਿਆ ਦੀ ਅਜਿਹੀ ਭਾਵ-ਵਾਚੀ ਵਰਤੋਂ ਪੰਜਾਬੀ ਦੀ ਵਿਸ਼ੇਸ਼ਤਾ ਹੈ, ਜੋ ਸੰਸਕ੍ਰਿਤ ਵਿਚ ਅਜਿਹੀ ਬਣਤਰ ਨਹੀਂ ਮਿਲਦੀ ।

ਇਨ੍ਹਾਂ ਉਦਾਹਰਨਾਂ ਤੋਂ ਪ੍ਰਤੱਖ ਹੁੰਦਾ ਹੈ ਕਿ ਪੰਜਾਬੀ ਵਿਚ ਕਰਤਰੀ ਤੇ ਕਰਮਣੀ ਬਣਤਰ ਤੋਂ ਇਲਾਵਾ ਭਾਵ-ਵਾਚੀ ਬਣਤਰ ਵਾਲੇ ਵਾਕ ਵੀ ਮਿਲਦੇ ਹਨ ਅਤੇ ਪੰਜਾਬੀ ਵਿਆਕਰਨਾਂ ਵਿਚ ਇਨ੍ਹਾਂ ਦਾ ਪੂਰਾ ਵਿਵਰਨ ਦੇਣਾ ਜ਼ਰੂਰੀ ਹੈ ।

4. ਇਕ ਹੋਰ ਵਿਚਾਰਨ ਵਾਲਾ ਮਸਲਾ ਹੈ ਸਹਾਇਕ ਕਿਰਿਆ ਦਾ। ਪੰਜਾਬੀ ਵਿਆਕਰਨਾਂ ਵਿਚ ਹਾਂ, ਹੈਂ, ਹੋ, ਹੈ ਹਨ; ਸਾਂ, ਸੈਂ, ਸਉ, ਸੀ, ਸਨ ਨੂੰ ਹੀ ਸਹਾਇਕ ਕਿਰਿਆ ਕਿਹਾ ਜਾਂਦਾ ਹੈ। ਕਿਰਿਆ ਦੇ ਦੋ ਭਾਗ ਹੁੰਦੇ ਹਨ– ਮੁੱਖ ਕਿਰਿਆ (ਜਾਂ ਮੂਲ ਕਿਰਿਆ) ਤੇ ਸਹਾਇਕ ਕਿਰਿਆ। 'ਉਹ ਤਾਸ਼ ਖੇਡਦਾ ਹੈ' ਵਿਚ 'ਖੇਡਦਾ' ਮੁੱਖ ਕਿਰਿਆ ਮੰਨੀ ਜਾਂਦੀ ਹੈ, ਸਹਾਇਕ ਕਿਰਿਆ, ਕਿਉਂਕਿ ਅਸਲ ਕਾਰਜ ਤੇ 'ਖੇਡਣ' ਦਾ ਹੈ, ਨਾਲ ਆਇਆ 'ਹੈ' ਤਾਂ ਕਾਲ ਦਰਸਾਉਣ ਵਾਲਾ ਅੰਸ਼ ਹੈ, 'ਖੇਡਣ' ਨਾਂਲ ਇਸ ਦਾ ਕੋਈ ਸੰਬੰਧ ਨਹੀਂ। ਪਰ ਹੁਣ ਕੁਝ ਹੋਰ ਵਾਕ ਵੇਖੇ ਜਾਣ- 'ਉਹ ਸਾਰਾ ਦਿਨ ਤਾਸ਼ ਖੇਡਦਾ ਰਹਿੰਦਾ ਹੈ'। ਇਸ ਵਾਕ ਵਿਚ ਅਸਲ ਕਾਰਜ ਤਾਂ ਪਹਿਲੇ ਵਾਕ ਵਾਂਗ 'ਖੇਡਣਾ' ਹੀ ਹੈ, ਨਾਲ ਆਏ ਅੰਸ਼ 'ਰਹਿੰਦਾ' ਤੇ 'ਹੈ' ਤਾਂ ਕਿਰਿਆ ਕਰਨ ਦੀ ਵਿਧੀ ਅਤੇ ਕਾਲ ਦਾ ਬੋਧ ਕਰਾਉਂਦੇ ਹਨ। 'ਪਾਠ ਪੜ੍ਹਾਇਆ ਜਾ ਚੁੱਕਾ ਸੀ' ਵਿਚ ਸਿਰਫ਼ 'ਪੜ੍ਹਾਇਆ', ਮੂਲ ਕਿਰਿਆ ਹੈ, ਬਾਕੀ ਸਾਰੇ ਅੰਸ਼ ਜਾ–ਚੁੱਕਾ ਸੀ ਸਹਾਇਕ ਕਿਰਿਆ ਵਿਚ ਆਉਂਦੇ ਹਨ।

ਨਵੇਂ ਲਿਖੇ ਜਾ ਰਹੇ ਅੰਗਰੇਜ਼ੀ ਵਿਆਕਰਨਾਂ ਵਿਚ ਵੀ ਇਹੋ ਸਿਧਾਂਤ ਅਪਣਾਇਆ ਜਾ ਰਿਹਾ ਹੈ। ਹਿੰਦੀ ਦੇ ਕੁਝ ਨਵੇਂ ਵਿਆਕਰਨਾਂ ਵਿਚ ਵੀ ਸਹਾਇਕ ਕਿਰਿਆ ਦਾ ਇਹੋ ਰੂਪ ਸ੍ਵੀਕਾਰ ਕੀਤਾ ਗਿਆ ਹੈ। ਅਮਰੀਕਨ ਵਿਦਵਾਨ ਚੋਮਸਕੀ ਦੇ ਪ੍ਰਸਿੱਧ ਰੂਪਾਂਤਰੀ (Transformational) ਸਿਧਾਂਤ ਵਿਚ ਕੇਵਲ ਕਿਰਿਆ-ਮੂਲ (ਧਾਤੂ) ਨੂੰ ਹੀ ਮੁੱਖ ਕਿਰਿਆ ਮੰਨਿਆ ਗਿਆ ਹੈ, ਉਦਾਹਰਨ ਲਈ 'ਖੇਡਦਾ ਰਹਿੰਦਾ ਸੀ' ਵਿਚੋਂ ਕੇਵਲ 'ਖੇਡ' ਨੂੰ ਹੀ ਮੁੱਖ ਕਿਰਿਆ ਸ੍ਵੀਕਾਰ ਕੀਤਾ ਹੈ, ਬਾਕੀ ਸਾਰੇ ਹਿੱਸੇ (-ਦਾ ਰਹਿੰਦਾ ਸੀ) ਨੂੰ ਸਹਾਇਕ ਕਿਰਿਆ ਕਿਹਾ ਹੈ। ਪੰਜਾਬੀ ਵਿਚ ਸ਼ਾਇਦ ਅਸੀਂ ਅਜੇ ਇਨੀ ਬਾਰੀਕੀ ਵਿਚ ਨ ਜਾ ਸਕੀਏ, ਪਰ ਇਹ ਮੰਨਣਾ ਪਏਗਾ ਕਿ 'ਖੇਡਦਾ ਰਹਿੰਦਾ ਸੀ' ਵਿਚੋਂ ਮੁੱਖ ਕਿਰਿਆ 'ਖੇਡਦਾ' ਤੋਂ ਇਲਾਵਾ ਹੋਰ ਕਿਸੇ ਅੰਸ਼ ਨੂੰ ਨਹੀਂ ਕਹਿ ਸਕਦੇ, ਬਾਕੀ ਸਾਰੇ ਅੰਸ਼ ਸਹਾਇਕ ਕਿਰਿਆ ਵਿਚ ਆਉਣਗੇ।

ਹੁਣ ਸਵਾਲ ਉਠਦਾ ਹੈ ਕਿ ਜੇ 'ਰਹਿੰਦਾ ਸੀ' ਸਹਾਇਕ ਕਿਰਿਆ ਹੈ, ਤਾਂ ਇਕੱਲੇ 'ਸੀ' ਨੂੰ ਕੀ ਕਹਾਂਗੇ। 'ਸੀ' ਸਹਾਇਕ ਕਿਰਿਆ ਦਾ ਉਹ ਅੰਸ਼ ਹੈ ਜੋ ਕਾਲ ਦਾ ਬੋਧ ਕਹਾਉਂਦਾ ਹੈ, ਇਸ ਨੂੰ 'ਕਾਲਬੋਧਕ' ਕਹਿ ਸਕਦੇ ਹਾਂ। ਇੰਜ 'ਹੋ, ਹੈ, ਹਨ, ਸਾਂ, ਸੀ, ਸਨ' ਆਦਿ, ਜਿਨ੍ਹਾਂ ਨੂੰ ਅਸੀਂ ਹੁਣ ਤਕ ਸਹਾਇਕ ਕਿਰਿਆ ਕਹਿੰਦੇ ਆਏ ਹਾਂ, ਉਹ ਸਾਰੇ ਕਾਲਬੋਧਕ ਹਨ। ਇਹ ਠੀਕ ਹੈ ਕਿ ਵਧੇਰੇ ਹਾਲਤਾਂ ਵਿਚ ਇਕੱਲਾ ਕਾਲਬੋਧਕ ਅੰਸ਼ ਹੀ ਸਹਾਇਕ ਕਿਰਿਆ ਬਣ ਜਾਂਦਾ ਹੈ, ਜਿਵੇਂ 'ਪੜ੍ਹਦੇ ਹਨ', 'ਬੈਠੇ ਸਨ', 'ਆਖਿਆ ਹੈ' ਆਦਿ ਵਿਚ, ਪਰ ਕਾਫ਼ੀ ਵਾਕਾਂ ਵਿਚ ਸਹਾਇਕ ਕਿਰਿਆ ਕਾਫ਼ੀ ਲੰਮੀ ਹੁੰਦੀ ਹੈ।

5. ਕਿਰਿਆ-ਵਿਸ਼ੇਸ਼ਣ ਦੀ ਪਰਿਭਾਸ਼ਾ ਅਤੇ ਇਸ ਦੀਆਂ ਸੀਮਾਵਾਂ ਨਿਸ਼ਚਿਤ ਕਰਨ ਦੀ ਸਮੱਸਿਆ ਵੀ ਵਿਸ਼ੇਸ਼ ਮਹੱਤਾ ਵਾਲੀ ਹੈ। ਅੰਗਰੇਜ਼ੀ ਵਿਆਕਰਨ ਦੀ ਨਕਲ ਕਰਕੇ ਅਸੀਂ ਵੀ ਕਹੀ ਜਾਂਦੇ ਹਾਂ ਕਿ, "ਕਿਸੇ ਕਿਰਿਆ, ਵਿਸ਼ੇਸ਼ਣ ਜਾਂ ਖ਼ੁਦ ਕਿਰਿਆ-ਵਿਸ਼ੇਸ਼ਣ ਦੀ ਵਿਸ਼ੇਸ਼ਤਾ ਦਰਸਾਉਣ ਵਾਲੇ ਸ਼ਬਦ ਨੂੰ ਕਿਰਿਆ-ਵਿਸ਼ੇਸ਼ਣ ਆਖਦੇ ਹਾਂ।" ਹੁਣ ਵੇਖਿਆ ਜਾਵੇ 'ਕੌੜੀ ਦਵਾਈ' ਵਿਚ 'ਕੌੜੀ' ਵਿਸ਼ੇਸ਼ਣ ਹੈ, ਕਿਉਂਕਿ ਇਹ ਨਾਂਵ 'ਦਵਾਈ' ਦਾ ਗੁਣ ਪ੍ਰਗਟਾਉਣ ਵਾਲਾ ਸ਼ਬਦ ਹੈ। ਪਰ 'ਬੜੀ ਕੌੜੀ ਦਵਾਈ' ਵਿਚ 'ਬੜੀ' ਕਿਰਿਆ-ਵਿਸ਼ੇਸ਼ਣ ਹੈ, ਕਿਉਂਕਿ ਸਾਡੀ ਪਰਿਭਾਸ਼ਾ ਅਨੁਸਾਰ ਵਿਸ਼ੇਸ਼ਣ ਦੀ ਵਿਸ਼ੇਸ਼ਤਾ ਦਰਸਾਉਣ ਵਾਲੇ ਸ਼ਬਦਾਂ ਨੂੰ ਕਿਰਿਆ-ਵਿਸ਼ੇਸ਼ਣ ਕਹਿੰਦੇ ਹਨ। ਵੇਖਿਆ ਜਾਵੇ, ਇਥੇ ਸ਼ਬਦ 'ਬੜੀ' ਦਾ ਕਿਰਿਆ ਨਾਲ ਕੋਈ ਦੂਰ-ਨੇੜੇ ਦਾ ਵੀ ਸੰਬੰਧ ਨਹੀਂ, ਇਸ ਵਾਕਾਂਸ਼ ਵਿਚ ਕਿਰਿਆ ਆਈ ਹੀ ਨਹੀਂ। ਫਿਰ ਇਹ ਕਿਰਿਆ-ਵਿਸ਼ੇਸ਼ਣ ਕਿਵੇਂ ਬਣ ਗਿਆ? ਅਸਲ ਵਿਚ 'ਕੌੜੀ ਦਵਾਈ' ਜਾਂ 'ਬੜੀ ਕੌੜੀ ਦਵਾਈ' ਵਿਚ 'ਬੜੀ' ਤੇ 'ਕੌੜੀ' ਦੋਵੇਂ ਸ਼ਬਦ ਨਾਂਵ 'ਦਵਾਈ' ਦੀ ਵਿਸ਼ੇਸ਼ਤਾ ਹੀ ਦਰਸਾਉਂਦੇ ਹਨ, ਸੋ 'ਬੜੀ' ਵੀ ਵਿਸ਼ੇਸ਼ਣ ਹੀ ਹੈ। ਇਸ ਨੂੰ ਵਿਸ਼ੇਸ਼ਣ ਦੀ ਕਿਸੇ ਵੱਖਰੀ ਸ਼੍ਰੇਣੀ ਵਿਚ ਰੱਖ ਸਕਦੇ ਹਾਂ, ਪਰ ਕਿਰਿਆ-ਵਿਸ਼ੇਸ਼ਣ ਨਹੀਂ ਕਹਿ ਸਕਦੇ।

ਫਿਰ, ਅੰਗਰੇਜ਼ੀ ਵਿਆਕਰਨ ਦੀ ਰੀਸੇ ਹੀ, ਜਿਹੜਾ ਵੀ ਸ਼ਬਦ ਕਿਸੇ ਹੋਰ ਸ਼੍ਰੇਣੀ ਵਿਚ ਫਿਰ ਨ ਆਵੇ ਉਹਨੂੰ ਅਸੀਂ ਕਿਰਿਆ-ਵਿਸ਼ੇਸ਼ਣ ਬਣਾ ਦਿੰਦੇ ਹਾਂ।

ਉਹ ਘੂਕ ਸੁੱਤਾ ਹੋਇਆ ਸੀ।
ਉਹ ਧੁੱਪੇ ਸੁੱਤਾ ਹੋਇਆ ਸੀ।
ਉਹ ਦਿਨੇ ਸੁੱਤਾ ਹੋਇਆ ਸੀ।
ਉਹ ਕਿਉਂ ਸੁੱਤਾ ਹੋਇਆ ਸੀ?

ਇਨ੍ਹਾਂ ਵਾਕਾਂ ਵਿਚ ਆਏ ਸ਼ਬਦ 'ਘੂਕ', 'ਧੁੱਪੇ', 'ਦਿਨੇ', 'ਕਿਉਂ' ਸਭ ਕਿਰਿਆ-ਵਿਸ਼ੇਸ਼ਣ ਮੰਨੇ ਜਾਂਦੇ ਹਨ। ਪਰ ਸਮਝ ਨਹੀਂ ਆਉਂਦੀ ਕਿ 'ਘੂਕ' ਦੀ 'ਧੁੱਪੇ' ਜਾਂ 'ਦਿਨੇ' ਨਾਲ਼ ਕਿਹੜੀ ਸਾਂਝ ਹੈ। ਜਿਸ ਦੇ ਆਧਾਰ ਤੇ ਇਨ੍ਹਾਂ ਤਿੰਨਾਂ ਨੂੰ ਇੱਕੋ ਵਿਆਕਰਨਿਕ ਸ਼੍ਰੇਣੀ ਵਿਚ ਰੱਖਿਆ ਜਾਵੇ। ਜਾਂ 'ਕਿਉਂ' ਦੀ ਬਾਕੀ ਤਿੰਨਾਂ ਸ਼ਬਦਾਂ ਨਾਲ ਕਿਹੜੀ ਨਿਕਟਤਾ ਹੈ, ਜਿਸ ਕਾਰਨ ਇਸ ਨੂੰ ਵੀ ਬਾਕੀਆਂ ਦੇ ਨਾਲ ਨਰੜ ਦਿੱਤਾ ਜਾਂਦਾ ਹੈ। ਕਾਰਨ ਸਿਰਫ਼ ਇਕ ਹੈ-ਅੰਗਰੇਜ਼ੀ ਵਿਆਕਰਨਾਂ ਵਿਚ ਇੰਜ ਹੀ ਲਿਖਿਆ ਹੈ। ਤਾਂ ਫਿਰ ਸਾਡੀ ਆਪਣੀ ਸੂਝ-ਬੂਝ ਕਿਸ ਭਾ ਵਿਕਦੀ ਹੈ?

ਇਹ ਪੰਜਾਬੀ ਵਿਆਕਰਨ ਦੀਆਂ ਕੁਝ ਸਮੱਸਿਆਵਾਂ ਹਨ। ਇਨ੍ਹਾਂ ਤੋਂ ਇਲਾਵਾ ਵਿਆਕਰਨ ਸੰਬੰਧੀ ਕਈ ਹੋਰ ਮਸਲੇ ਵੀ ਹਨ। ਅਸਲ ਵਿਚ ਵਿਆਕਰਨ ਇਕ ਅਜਿਹਾ ਵਿਸ਼ੈ ਹੈ, ਜਿਸ ਵੱਲ ਪੰਜਾਬੀ ਵਿਦਵਾਨਾਂ ਦਾ ਅਜੇ ਧਿਆਨ ਹੀ ਨਹੀਂ ਗਿਆ। ਕਈ ਅਧਿਆਪਕ ਅਤੇ ਵਿਦਵਾਨ ਤਾਂ ਇਹ ਸੁਝਾ ਦੇਣ ਲੱਗ ਪਏ ਹਨ ਕਿ ਵਿਆਕਰਨ ਪੜ੍ਹਾਉਣ ਦੀ ਕੋਈ ਲੋੜ ਹੀ ਨਹੀਂ।ਅਜਿਹੀ ਰੁਚੀ ਪੰਜਾਬੀ ਦੇ ਵਿਕਾਸ ਲਈ ਘਾਤਕ ਸਿੱਧ ਹੋਵੇਗੀ। ਮਨੁੱਖੀ ਸਭਿਅਤਾ ਤੇ ਸਭਿਆਚਾਰ ਕੇਵਲ ਭਾਸ਼ਾ ਦੇ ਸਹਾਰੇ ਉੱਸਰੇ ਹਨ, ਅਰਥਾਤ ਭਾਸ਼ਾ ਸਭਿਆਚਾਰ ਦੀ ਜਿੰਦ ਜਾਨ ਹੈ ਅਤੇ ਇਵੇਂ ਹੀ ਵਿਆਕਰਨ ਭਾਸ਼ਾ ਦੀ ਜਿੰਦ-ਜਾਨ ਹੈ। ਵਿਆਕਰਨ ਦੇ ਸੰਬੰਧ ਵਿਚ ਅਣਗਹਿਲੀ ਵਿਖਾਉਣੀ ਸਾਨੂੰ ਬਹੁਤ ਮਹਿੰਗੀ ਪਏਗੀ।

ਪੰਜਾਬੀ ਵਿਆਕਰਨ ਤਿਆਰ ਕਰਨ ਲਈ ਸਭ ਤੋਂ ਪਹਿਲੀ ਲੋੜ ਇਸ ਗੱਲ ਦੀ ਹੈ ਕਿ ਪੰਜਾਬੀ ਦੇ ਆਪਣੇ ਢਾਂਚੇ ਨੂੰ ਆਧਾਰ ਬਣਾ ਕੇ ਇਸ ਭਾਸ਼ਾ ਦਾ ਵਿਆਕਰਨ ਤਿਆਰ ਕੀਤਾ ਜਾਵੇ। ਇਹ ਕੰਮ ਕੋਈ ਇਕੱਲਾ ਵਿਅਕਤੀ ਨਹੀਂ ਕਰ ਸਕਦਾ। ਇਸ ਵਿਚ ਵੱਧ ਤੋਂ ਵੱਧ ਵਿਦਵਾਨਾਂ ਦੇ ਸਹਿਯੋਗ ਦੀ ਲੋੜ ਹੈ। ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ-ਬੁਕ ਬੋਰਡ ਨੇ ਪੰਜਾਬੀ ਦਾ ਸਟੈਂਡਰਡ ਵਿਆਕਰਨ ਲਿਖਾਉਣ ਦਾ ਉਪਰਾਲਾ ਕੀਤਾ ਹੈ। ਵਿਦਵਾਨਾਂ ਅੱਗੇ ਬੇਨਤੀ ਹੈ ਕਿ ਉਹ ਇਸ ਪ੍ਰਾਜੈਕਟ ਨੂੰ ਸਫ਼ਲ ਬਣਾਉਣ ਲਈ ਆਪਣੇ ਕੀਮਤੀ ਸੁਝਾ ਭੇਜਣ। ਉੱਤੇ ਦਿੱਤੀਆਂ ਸਮੱਸਿਆਵਾਂ ਬਾਰੇ ਕੋਈ ਵਿਦਵਾਨ ਕੋਈ ਰਾਏ ਦੇ ਸਕੇ ਤਾਂ ਇਨ੍ਹਾਂ ਸਤਰਾਂ ਦਾ ਲੇਖਕ ਰਿਣੀ ਹੋਵੇਗਾ। ਆਪਣੇ ਸੁਝਾ 'ਖੋਜ ਦਰਪਣ' ਰਾਹੀਂ, ਯੂਨੀਵਰਸਿਟੀ ਟੈਕਸਟ-ਬੁਕ ਬੋਰਡ ਰਾਹੀਂ ਜਾਂ ਸਿੱਧੇ ਮੇਰੇ ਨਾਮ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਭੇਜੇ ਜਾ ਸਕਦੇ ਹਨ।

# ਪੰਜਾਬੀ ਦੇ ਸੰਬੰਧਕ 'ਨੇ' ਤੇ 'ਨੂੰ'

ਪ੍ਰਾਚੀਨ ਭਾਰਤੀ ਆਰੀਆ ਭਾਸ਼ਾ, ਸੰਸਕ੍ਰਿਤ ਵਿਚ ਸੰਬੰਧਕ ਨਹੀਂ ਸਨ ਹੁੰਦੇ, ਉਨ੍ਹਾਂ ਦੀ ਥਾਂ ਨਾਵਾਂ, ਪੜਨਾਵਾਂ ਆਦਿ ਨਾਲ ਵੱਖ-ਵੱਖ ਪਿਛੇਤਰ ਲਗਦੇ ਸਨ, ਜੋ ਅਜੋਕੇ ਸੰਬੰਧਕਾਂ ਦਾ ਕੰਮ ਦਿੰਦੇ ਸਨ। "ਬਾਲ : ਉਦਯਾਨੇ ਕ੍ਰੀੜਤਿ" (ਬੱਚਾ ਬਗੀਚੇ ਵਿਚ ਖੇਡਦਾ ਹੈ) ਦੇ ਨਾਂਵ "ਬਾਲ :" ਦਾ ਪਿਛੇਤਰ /:/ (ਵਿਸਰਗ) ਕਰਤਾ ਕਾਰਕ ਦਾ ਚਿੰਨ੍ਹ ਹੈ। "ਉਦਯਾਨ" ਨੂੰ ਲਗਾ ਪਿਛੇ ਤਰ /ਏ/ ( ੇ ) ਅਧਿਕਰਣ ਕਾਰਕ ਦਾ ਪਿਛੇਤਰ ਹੈ। ਅੱਜ ਕੱਲ੍ਹ ਇਸ ਦੀ ਥਾਂ ਅਸੀਂ ਸੰਬੰਧਕ ਵਿਚ ਵਰਤਦੇ ਹਾਂ (ਬਗੀਚੇ ਵਿਚ)। ਇਵੇਂ ਸਾਰੇ ਹੀ ਸੰਬੰਧਕਾਂ (ਨੇ, ਨੂੰ, ਦਾ, ਨਾਲ, ਕੋਲ, ਉਤੇ, ਆਦਿ) ਦੀ ਥਾਂ ਪ੍ਰਾਚੀਨ ਭਾਸ਼ਾ ਵਿਚ ਪਿਛੇਤਰ ਹੀ ਵਰਤੇ ਜਾਂਦੇ ਸਨ। ਸੰਬੰਧਕ ਉਸ ਕਾਲ ਦੀ ਭਾਸ਼ਾ ਵਿਚ ਮੌਜੂਦ ਹੀ ਨਹੀਂ ਸਨ। ਸੰਸਕ੍ਰਿਤ ਤੋਂ ਪਿੱਛੋਂ ਪ੍ਰਾਕ੍ਰਿਤਾਂ ਦਾ ਸਮਾਂ ਆਇਆ। ਪਹਿਲੀ ਪ੍ਰਾਕ੍ਰਿਤ, ਅਰਥਾਤ ਪਾਲੀ ਵਿਚ ਵੀ ਪਿਛੇਤਰ ਹੀ ਸਨ, ਸੰਬੰਧਕ ਨਹੀਂ ਸਨ। ਪਾਲੀ ਤੋਂ ਪਿੱਛੋਂ ਸ਼ੌਰਸੇਨੀ, ਮਾਗਧੀ, ਮਹਾਰਾਸ਼ਟ੍ਰੀ ਆਦਿ ਪ੍ਰਾਕ੍ਰਿਤਾਂ ਦਾ ਕਾਲ ਆਉਂਦਾ ਹੈ। ਇਨ੍ਹਾਂ ਵਿਚ ਸੰਬੰਧਕਾਂ ਵਰਗੇ ਕੁਝ ਸ਼ਬਦਾਂ ਦੀ ਵਰਤੋਂ ਹੋਣ ਲੱਗ ਪਈ ਸੀ, ਪਰ ਅਸਲ ਸੰਬੰਧਕ ਅਜੇ ਹੋਂਦ ਵਿਚ ਨਹੀਂ ਸਨ ਆਏ। ਪ੍ਰਾਕ੍ਰਿਤਾਂ ਦੀ ਇਸ ਦੂਜੀ ਅਵਸਥਾ ਤੋਂ ਮਗਰਲੀਆਂ ਭਾਸ਼ਾਵਾਂ ਨੂੰ "ਅਪਭ੍ਰੰਸ਼" ਕਿਹਾ ਜਾਂਦਾ ਹੈ। ਅਪਭ੍ਰੰਸ਼ਾਂ ਵਿਚ ਸੰਬੰਧਕ ਮਿਲਦੇ ਹਨ, ਪਰ ਪਿਛੇਤਰ ਵੀ ਨਾਲ-ਨਾਲ ਹੀ ਵਰਤੀਂਦੇ ਸਨ; ਅਪਭ੍ਰੰਸ਼ਾਂ ਵਿਚ ਅੱਜ ਵਾਲੇ ਸਾਰੇ ਸੰਬੰਧਕ ਵੀ ਨਹੀਂ ਸਨ ਉਪਜੇ। ਆਧੁਨਿਕ ਭਾਰਤੀ ਆਰੀਆ ਭਾਸ਼ਾਵਾਂ (ਪੰਜਾਬੀ, ਸਿੰਧੀ, ਹਿੰਦੀ, ਮਰਾਠੀ, ਬੰਗਾਲੀ ਆਦਿ) ਮੁੱਖ ਰੂਪ ਵਿਚ ਸੰਬੰਧਕਾਂ ਦੀ ਵਰਤੋਂ ਕਰਦੀਆਂ ਹਨ, ਭਾਵੇਂ ਕਿਸੇ ਕਿਸੇ ਭਾਸ਼ਾ ਵਿਚ ਅਜ਼ੇ ਪਿਛੇਤਰ ਵੀ ਮਿਲਦੇ ਹਨ। ਮਾਝੀ ਵਿਚ ਕਿਹਾ ਜਾਂਦਾ ਹੈ-"ਉਹ ਗੱਡੀਓ ਉਤਰਿਆ।" ਮਲਵਈ ਵਿਚ ਇਸ ਦੀ ਥਾਂ ਕਹਿੰਦੇ ਹਨ-"ਉਹ ਗੱਡੀ ਤੋਂ ਉਤਰਿਆ"। ਇੰਵ ਮਾਝੀ ਵਿਚ ਨਾਂਵ ਗੱਡੀ ਨਾਲ ਪਿਛੇਤਰ /ਓ/ ਲਾ ਕੇ ਉਹੋ ਕੰਮ ਲਿਆ ਗਿਆ ਹੈ, ਜੋ ਮਲਵਈ ਵਿਚ ਸੰਬੰਧਕ /ਤੋਂ/ ਨੇ ਦਿੱਤਾ ਹੈ।

ਇਸ ਵਿਵਰਨ ਤੋਂ ਸਪਸ਼ਟ ਹੁੰਦਾ ਹੈ ਕਿ ਸਾਡੀਆਂ ਭਾਸ਼ਾਵਾਂ ਵਿਚ ਸੰਬੰਧਕ ਹੋਲੀ-ਹੋਲੀ ਉਪਜੇ ਹਨ, ਅਤੇ ਸਾਰੀਆਂ ਭਾਸ਼ਾਵਾਂ ਵਿਚ ਇਨ੍ਹਾਂ ਦੇ ਰੂਪ ਤੇ ਇਨ੍ਹਾਂ ਦੀ ਵਰਤੋਂ ਵਿਚ ਪੂਰੀ ਇਕਸਾਰਤਾ ਨਹੀਂ। ਕਈ ਹਾਲਤਾਂ ਵਿਚ ਤਾਂ ਇੱਕੋ ਭਾਸ਼ਾ ਦੀਆਂ ਉਪਭਾਸ਼ਾਵਾਂ ਤੇ ਉਪਬੋਲੀਆਂ ਵਿਚ ਸੰਬੰਧਕਾਂ ਦੀ ਵਰਤੋਂ ਇੱਕੋ ਜਿਹੀ ਨਹੀਂ ਮਿਲਦੀ; ਉੱਤੇ ਮਾਝੀ ਤੇ ਮਲਵਈ ਦਾ ਇਕ ਉਦਾਹਰਨ ਦਿੱਤਾ ਗਿਆ ਹੈ।

ਪੰਜਾਬ ਦੇ ਸਾਰੇ ਸੰਬੰਧਕ ਇੱਕੋ ਸਮੇਂ ਹੋਂਦ ਵਿਚ ਨਹੀਂ ਆਏ; ਇਨ੍ਹਾਂ ਦਾ ਅਜੋਕਾ ਰੂਪ ਵੀ ਹੋਲੀ-ਹੋਲੀ ਬਣਿਆ ਹੈ। ਸੰਬੰਧਕ /ਨੂੰ/ ਦਾ ਪੁਰਾਣਾ ਰੂਪ /ਨੋ/ ਸੀ /ਨਾਲ/ ਨੂੰ ਪੁਰਾਣੀ

ਪੰਜਾਬੀ ਵਿਚ /ਨਾਲਿ/ ਲਿਖਿਆ ਜਾਂਦਾ ਸੀ /ਉੱਤੇ/ /ਨੇੜੇ/ ਆਦਿ ਦਾ ਪੁਰਾਣਾ ਰੂਪ /ਉਤੈ/ /ਨੇੜੈ/ ਸੀ।

ਅੱਜ ਕੱਲ੍ਹ ਪੰਜਾਬੀ ਵਿਚ ਵਰਤੇ ਜਾ ਰਹੇ ਸੰਬੰਧਕਾਂ ਵਿਚੋਂ /ਨੇ/ ਇਕ ਵਿਸ਼ੇਸ਼ ਪ੍ਰਕਾਰ ਦਾ ਸੰਬੰਧਕ ਹੈ, ਅਤੇ ਇਸ ਦਾ ਖ਼ਾਸ ਵਿਆਕਰਨਿਕ ਮਹੱਤ੍ਵ ਹੈ। ਇਹ ਸੰਬੰਧਕ ਸਭ ਨਾਲੋਂ ਮਗਰੋਂ ਵਰਤੋਂ ਵਿਚ ਆਇਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਹ ਸੰਬੰਧਕ ਨਹੀਂ ਮਿਲਦਾ। ਪ੍ਰਮਾਣਿਕ ਸਾਹਿੱਤ ਵਿਚ ਪਹਿਲੀ ਵਾਰ ਇਸ ਦੀ ਵਰਤੋਂ 'ਚੰਡੀ ਦੀ ਵਾਰ' ਵਿਚ ਮਿਲਦੀ ਹੈ। ਇਸ ਵਾਰ ਵਿਚ /ਨੇ/ ਹੇਠ ਲਿਖੀਆਂ ਪੰਕਤੀਆਂ ਵਿਚ ਆਇਆ ਹੈ:

ਰੋਹ ਹੋਇ ਬੁਲਾਏ ਰਾਕਸਿ ਰਾਇ ਨੇ (ਪਉੜੀ 30)

× × ×

ਜਣ ਜਮਪੁਰ ਪਕੜ ਚਲਾਏ ਸਭੈ ਸਾਰ ਨੇ (ਪਉੜੀ 30)

ਇਸ ਤੋਂ ਇਲਾਵਾ ਸ਼ਬਦ /ਕਿਨੇ/ ਜਾਂ /ਕਿਨੈ/ ਇਸ ਵਾਰ ਵਿਚ ਕਈ ਵਾਰੀ ਆਇਆ ਹੈ। ਇਸ ਵਿਚ ਵੀ /ਨੇ/ ਸੰਜੁਗਤ ਹੈ। ਪਰ /ਨੇ/ ਦੀ ਵਿਸ਼ੇਸ਼ਤਾ ਇਹੋ ਨਹੀਂ ਕਿ ਇਹ ਬਾਕੀ ਸੰਬੰਧਕਾਂ ਨਾਲੋਂ ਮਗਰੋਂ ਹੋਂਦ ਵਿਚ ਆਇਆ ਹੈ। ਇਸ ਦਾ ਵਿਆਕਰਨਿਕ ਮਹੱਤ੍ਵ ਇਸ ਦੀ ਵਿਸ਼ੇਸ਼ ਪ੍ਰਕਾਰ ਦੀ ਵਰਤੋਂ ਕਰਕੇ ਹੈ। ਹੇਠਾਂ ਇਸ ਦੀ ਵਰਤੋਂ ਦੇ ਨਿਯਮ ਵਿਚਾਰੇ ਗਏ ਹਨ।

/ਨੇ/ ਨੂੰ ਅਸੀਂ ਆਮ ਵਿਆਕਰਨਾਂ ਵਿਚ ਕਰਤਾ ਕਾਰਕ ਦਾ ਸੰਬੰਧਕ ਲਿਖਿਆ ਵੇਖਦੇ ਹਾਂ। "ਮੁੰਡੇ ਨੇ ਰੋਟੀ ਖਾਧੀ", "ਕੁੜੀ ਨੇ ਪਾਣੀ ਪੀਤਾ" ਆਦਿ ਵਾਕਾਂ ਵਿਚ /ਨੇ/ ਕਰਤਾ ਕਾਰਕ ਦਾ ਸੰਬੰਧਕ ਹੀ ਜਾਪਦਾ ਹੈ। ਪਰ ਅਸੀਂ ਅੱਗੇ ਵੇਖਾਂਗੇ ਕਿ ਅਸਲ ਵਿਚ ਇਹ ਕਰਤਾ ਲਈ ਨਹੀਂ ਆਉਂਦਾ। "ਮੁੰਡਾ ਰੋਟੀ ਖਾਂਦਾ ਹੈ", "ਕੁੜੀ ਪਾਣੀ ਪੀਂਦੀ ਹੈ" ਵਿਚ ਕਰਤਾ ਦੇ ਨਾਲ ਇਹ ਸੰਬੰਧਕ ਨਹੀਂ ਆਇਆ। "ਮੁੰਡਾ ਰੋਟੀ ਖਾਏਗਾ", "ਕੁੜੀ ਪਾਣੀ ਪੀਏਗੀ" ਵਿਚ ਵੀ /ਨੇ/ ਦੀ ਲੋੜ ਨਹੀਂ ਪਈ। ਹੁਣ ਅਸੀਂ ਵੇਖਦੇ ਹਾਂ ਕਿ /ਨੇ/ ਵਰਤਿਆ ਕਿੱਥੇ ਕਿੱਥੇ ਜਾਂਦਾ ਹੈ:

(ਕ) /ਨੇ/ ਮੁੱਖ ਰੂਪ ਵਿਚ ਸਕਰਮਕ ਕਿਰਿਆ ਨਾਲ ਵਰਤਿਆ ਜਾਂਦਾ ਹੈ, ਅਕਰਮਕ ਕਿਰਿਆ ਨਾਲ ਸਿਰਫ਼ ਵਿਸ਼ੇਸ਼ ਪ੍ਰਕਾਰ ਦੀ ਬਣਤਰ ਵਿਚ ਆਉਂਦਾ ਹੈ।* "ਮੁੰਡਾ ਆਇਆ", "ਕੁੜੀ ਆਈ" ਆਦਿ ਵਾਕਾਂ ਵਿਚ /ਨੇ/ ਨਹੀਂ ਵਰਤਿਆ ਗਿਆ, ਕਿਉਂਕਿ ਇਥੇ ਅਕਰਮਕ ਕਿਰਿਆ ਆਈ ਹੈ।

(ਖ) ਸਕਰਮਕ ਕਿਰਿਆ ਦੇ ਵੀ ਸਿਰਫ਼ ਭੂਤ ਕਿਰਦੰਤ ਨਾਲ /ਨੇ/ ਵਰਤਿਆ ਜਾਂਦਾ ਹੈ। ਕਈਆਂ ਵਿਆਕਰਨਾਂ ਵਿਚ ਲਿਖਿਆ ਮਿਲਦਾ ਹੈ ਕਿ /ਨੇ/ ਸਕਰਮਕ ਕਿਰਿਆ ਦੇ "ਭੂਤ ਕਾਲ" ਨਾਲ ਆਉਂਦਾ ਹੈ। ਇਹ ਬਿਆਨ ਅਸ਼ੁੱਧ ਹੈ। "ਮੁੰਡਾ ਰੋਟੀ ਖਾਂਦਾ ਸੀ", "ਕੁੜੀ ਪਾਣੀ ਪੀਂਦੀ ਸੀ" ਵਿਚ ਕਿਰਿਆਵਾਂ /ਖਾ/ ਤੇ /ਪੀ/ ਸਕਰਮਕ ਹਨ, ਅਤੇ ਹਨ ਵੀ ਭੂਤ ਕਾਲ ਵਿਚ, ਪਰ /ਨੇ/ ਦੀ ਲੋੜ ਨਹੀਂ ਪਈ। /ਨੇ/ ਸਿਰਫ ਉਦੋਂ ਆਉਂਦਾ ਹੈ ਜਦੋਂ ਸਕਰਮਕ ਕਿਰਿਆ ਦਾ ਭੂਤ ਕਿਰਦੰਤ (ਖਾਧਾ, ਖਾਧੀ, ਪੀਤਾ, ਪੀਤੀ ਆਦਿ) ਵਰਤਿਆ ਜਾਵੇ।

---

* ਦੇਖੋ ਅੱਗੇ (ਘ)।



(ਗ) ਪੰਜਾਬੀ ਵਿਚ ਪਹਿਲੇ ਪੁਰਖ ਤੇ ਦੂਜੇ ਪੁਰਖ ਦੇ ਪੜਨਾਵਾਂ ਨਾਲ /ਨੇ/ ਨਹੀਂ ਵਰਤਿਆ ਜਾਂਦਾ, ਭਾਵੇਂ ਸੰਬੰਧਿਤ ਵਾਕ ਵਿਚ ਸਕਰਮਕ ਕਿਰਿਆ ਦਾ ਭੂਤ ਕਿਰਦੰਤ ਹੀ ਵਰਤਿਆ ਗਿਆ ਹੋਵੇ। ਜਿਵੇਂ "ਮੈਂ ਰੋਟੀ ਖਾਧੀ, ਤੂੰ ਰੋਟੀ ਖਾਧੀ, ਅਸਾਂ ਰੋਟੀ ਖਾਧੀ, ਤੁਸਾਂ ਰੋਟੀ ਖਾਧੀ" ਆਦਿ ਵਿਚ /ਨੇ/ ਨਹੀਂ ਆਇਆ, ਭਾਵੇਂ /ਖਾਧੀ/-ਸਕਰਮਕ ਕਿਰਿਆ ਦਾ ਭੂਤ ਕਿਰਦੰਤ-ਵਰਤਿਆ ਗਿਆ ਹੈ।

ਤੀਜੇ ਪੁਰਖ ਦੇ ਪੜਨਾਵਾਂ ਨਾਲ /ਨੇ/ ਦੀ ਵਰਤੋਂ ਪੰਜਾਬੀ ਦੀਆਂ ਸਾਰੀਆਂ ਉਪਭਾਸ਼ਾਵਾਂ ਤੇ ਉਪਬੋਲੀਆਂ ਵਿਚ ਇਕਸਾਰ ਨਹੀਂ। ਮਾਝੀ ਵਿਚ ਆਖਿਆ ਜਾਂਦਾ ਹੈ-"ਉਨ ਰੋਟੀ ਖਾਧੀ, ਉਨ੍ਹਾਂ (ਜਾਂ ਉਹਨਾਂ ਨੇ) ਰੋਟੀ ਖਾਧੀ"। ਮਲਵਈ ਵਿਚ ਕਹਿੰਦੇ ਹਨ-"ਉਹਨੇ ਰੋਟੀ ਖਾਧੀ, ਉਹਨਾਂ ਨੇ ਰੋਟੀ ਖਾਧੀ"। ਇੰਞ ਪੰਜਾਬੀ ਵਿਚ ਨਾਵਾਂ ਨਾਲ /ਨੇ/ ਅਵੱਸ਼ ਆਉਂਦਾ ਹੈ; ਪਹਿਲੇ ਤੇ ਦੂਜੇ ਪੁਰਖ ਦੇ ਪੜਨਾਵਾਂ ਨਾਲ ਨਹੀਂ ਆਉਂਦਾ, ਪਰ ਤੀਜੇ ਪੁਰਖ ਦੇ ਪੜਨਾਵਾਂ ਸੰਬੰਧੀ ਸਥਿਤੀ ਅਜੇ ਅਸਥਿਰ ਹੈ।

(ਘ) /ਨੇ/ ਦੀ ਵਰਤੋਂ ਭੂਤ ਕਿਰਦੰਤ ਤੋਂ ਇਲਾਵਾ ਕਿਰਿਆ ਦੇ ਅਨਿਸ਼ਚਿਤ ਰੂਪ (infinitive) ਨਾਲ ਵੀ ਹੁੰਦੀ ਹੈ। ਇਸ ਹਾਲਤ ਵਿਚ ਜ਼ਰੂਰੀ ਨਹੀਂ ਕਿ ਕਿਰਿਆ ਸਕਰਮਕ ਹੀ ਹੋਵੇ। "ਮੁੰਡੇ ਨੇ ਜਾਣਾ ਹੈ", "ਕੁੜੀ ਨੇ ਜਾਣਾ ਹੈ", "ਮੁੰਡਿਆਂ ਨੇ ਜਾਣਾ ਹੈ", "ਕੁੜੀਆਂ ਨੇ ਜਾਣਾ ਹੈ" ਆਦਿ ਵਾਕਾਂ ਵਿਚ ਅਕਰਮਕ ਕਿਰਿਆ ਦੇ ਅਨਿਸ਼ਚਿਤ ਰੂਪ ਨਾਲ /ਨੇ/ ਵਰਤਿਆ ਗਿਆ ਹੈ। "ਮੁੰਡੇ ਨੇ ਰੋਟੀ ਖਾਣੀ ਹੈ", "ਕੁੜੀ ਨੇ ਪਾਣੀ ਪੀਣਾ ਹੈ" ਵਿਚ ਸਕਰਮਕ ਕਿਰਿਆ ਦੇ ਅਨਿਸ਼ਚਿਤ ਰੂਪ ਨਾਲ /ਨੇ/ ਆਇਆ ਹੈ। ਪੜਨਾਵਾਂ ਨਾਲ ਸਥਿਤੀ ਪਹਿਲਾਂ ਵਾਲੀ ਹੀ ਹੈ-ਪਹਿਲੇ ਤੇ ਦੂਜੇ ਪੁਰਖ ਨਾਲ /ਨੇ/ ਨਹੀਂ ਆਉਂਦਾ, ਜਿਵੇਂ-"ਮੈਂ ਜਾਣਾ ਹੈ", "ਤੁਸਾਂ ਜਾਣਾ ਹੈ"। ਪਰ ਤੀਜੇ ਪੁਰਖ ਨਾਲ ਕਿਤੇ /ਨੇ/ ਵਰਤਿਆ ਜਾਂਦਾ ਹੈ, ਕਿਤੇ ਨਹੀਂ-"ਉਨ ਜਾਣਾ ਹੈ", "ਉਹਨਾਂ (ਉਹਨਾਂ ਨੇ) ਜਾਣਾ ਹੈ"।

(ਙ) ਹੁਣ ਅਸੀਂ /ਨੇ/ ਦੀ ਵਰਤੋਂ ਨਾਲ ਸੰਬੰਧਿਤ ਇਕ ਹੋਰ ਨਿਯਮ ਬਾਰੇ ਵਿਚਾਰ ਕਰਾਂਗੇ। ਪੰਜਾਬੀ ਵਿਚ ਕਿਰਿਆ ਦਾ ਲਿੰਗ, ਵਚਨ ਕਰਤਾ ਅਨੁਸਾਰ ਹੁੰਦਾ ਹੈ। ਹੁਣ ਉਪਰੋਕਤ ਵਾਕਾਂ ਨੂੰ ਵੇਖਿਆ ਜਾਵੇ। "ਮੁੰਡੇ ਨੇ ਰੋਟੀ ਖਾਧੀ", "ਕੁੜੀ ਨੇ ਪਾਣੀ ਪੀਤਾ" ਵਿਚ ਕਿਰਿਆ ਦਾ ਲਿੰਗ, ਵਚਨ ਕਰਮ (ਰੋਟੀ, ਪਾਣੀ) ਅਨੁਸਾਰ ਹੈ; ਕਰਤਾ (ਮੁੰਡਾ, ਕੁੜੀ) ਅਨੁਸਾਰ ਨਹੀਂ। "ਮੁੰਡੇ ਨੇ ਰੋਟੀ ਖਾਣੀ ਹੈ," "ਕੁੜੀ ਨੇ ਪਾਣੀ ਪੀਣਾ ਹੈ" ਵਿਚ ਵੀ ਇਹੋ ਸਥਿਤੀ ਹੈ। ਇਸ ਦਾ ਭਾਵ ਇਹ ਹੈ ਕਿ ਜੇ ਵਾਕ ਵਿਚ /ਨੇ/ ਵਰਤਿਆ ਜਾਵੇ ਤਾਂ ਕਿਰਿਆ ਦਾ ਲਿੰਗ, ਵਚਨ ਕਰਮ ਅਨੁਸਾਰ ਹੁੰਦਾ ਹੈ, ਕਰਤਾ ਅਨੁਸਾਰ ਨਹੀਂ।

(ਚ) ਪਰ ਇਹ ਨਿਯਮ ਉੱਤੇ ਆਏ ਕੁਝ ਵਾਕਾਂ ਉਤੇ ਠੀਕ ਨਹੀਂ ਬੈਠਦਾ। "ਮੁੰਡੇ ਨੇ ਜਾਣਾ ਹੈ", "ਕੁੜੀ ਨੇ ਜਾਣਾ ਹੈ", "ਮੁੰਡਿਆਂ ਨੇ ਜਾਣਾ ਹੈ", "ਕੁੜੀਆਂ ਨੇ ਜਾਣਾ ਹੈ" ਵਿਚ /ਨੇ/ ਆਇਆ ਹੈ, ਪਰ ਕਿਰਿਆ ਦਾ ਰੂਪ ਸਾਰਿਆਂ ਵਾਕਾਂ ਵਿਚ ਇੱਕੋ (ਜਾਣਾ) ਹੀ ਹੈ। ਇਨ੍ਹਾਂ ਵਾਕਾਂ ਵਿਚ ਅਕਰਮਕ ਕਿਰਿਆ ਆਈ ਹੈ, ਇਸ ਲਈ ਕਰਮ ਤਾਂ ਆਉਣਾ ਹੀ ਨਹੀਂ ਸੀ। ਪਰ ਇਥੇ ਕਿਰਿਆ ਦਾ ਰੂਪ ਕਰਤਾ ਅਨੁਸਾਰ ਵੀ ਨਹੀਂ। ਕਰਤਾ ਭਾਵੇਂ ਪੁਲਿੰਗ (ਮੁੰਡਾ) ਹੈ, ਭਾਵੇਂ ਇਸਤ੍ਰੀ ਲਿੰਗ (ਕੁੜੀ); ਭਾਵੇਂ ਇਕ ਵਚਨ ਹੈ, ਭਾਵੇਂ ਵਚਨ (ਮੁੰਡਿਆਂ, ਕੁੜੀਆਂ), ਕਿਰਿਆ ਹਰ

ਹਾਲਤ ਵਿਚ /ਜਾਣਾ/ ਹੀ ਆਈ ਹੈ। ਇਸ ਤੋਂ ਇਕ ਹੋਰ ਨਿਯਮ ਬਣਿਆ : ਜੇ /ਨੇ/ ਅਕਰਮਕ ਕਿਰਿਆ ਦੇ ਅਨਿਸ਼ਚਿਤ ਰੂਪ ਨਾਲ ਆਵੇ ਤਾਂ ਕਿਰਿਆ ਦਾ ਰੂਪ ਕਰਤਾ ਦੇ ਲਿੰਗ, ਵਚਨ ਅਨੁਸਾਰ ਨਹੀਂ ਬਦਲਦਾ, ਹਰ ਹਾਲਤ ਵਿਚ ਇਕ ਵਚਨ, ਪੁਲਿੰਗ ਰੂਪ /ਜਾਣਾ/ ਹੀ ਆਉਂਦਾ ਹੈ।

(ਛ) ਹੁਣ ਇਕ ਹੋਰ ਪ੍ਰਕਾਰ ਦੇ ਵਾਕ ਵੇਖੇ ਜਾਣ। "ਮੁੰਡੇ ਨੇ ਬਾਲਟੀ ਚੁੱਕੀ", "ਕੁੜੀ ਨੇ ਘੜਾ ਚੁੱਕਿਆ" ਤਾਂ ਠੀਕ ਓਸੇ ਤਰ੍ਹਾਂ ਦੇ ਵਾਕ ਹਨ, ਜਿਹੋ ਜਿਹੇ ਉੱਤੇ (ਕ) (ਖ) ਵਿਚ ਆਏ ਹਨ, ਅਰਥਾਤ ਸਕਰਮਕ ਕਿਰਿਆ ਦਾ ਭੂਤ ਕਿਰਦੰਤ ਵਰਤਿਆ ਗਿਆ ਹੈ, ਇਸ ਲਈ ਕਿਰਿਆ ਦਾ ਲਿੰਗ, ਵਚਨ ਕਰਮ ਅਨੁਸਾਰ ਹੈ। ਪਰ ਇਨ੍ਹਾਂ ਵਾਕਾਂ ਦਾ ਇਕ ਹੋਰ ਰੂਪ ਵੀ ਹੋ ਸਕਦਾ ਹੈ– "ਮੁੰਡੇ ਨੇ ਬਾਲਟੀ ਨੂੰ ਚੁੱਕਿਆ", "ਕੁੜੀ ਨੇ ਘੜੇ ਨੂੰ ਚੁੱਕਿਆ"। ਇਨ੍ਹਾਂ ਨਾਲ ਹੀ ਮਿਲਦੇ ਵਾਕ ਹਨ– "ਮੁੰਡਿਆਂ ਨੇ ਬਾਲਟੀਆਂ ਨੂੰ ਚੁੱਕਿਆ", "ਕੁੜੀਆਂ ਨੇ ਘੜਿਆਂ ਨੂੰ ਚੁੱਕਿਆ"। ਇਨ੍ਹਾਂ ਸਾਰਿਆਂ ਵਾਕਾਂ ਵਿਚ ਉਪਰੋਕਤ (ਚ) ਵਾਂਗ ਕਿਰਿਆ ਦਾ ਰੂਪ ਇੱਕੋ /ਚੁੱਕਿਆ/ ਹੀ ਰਿਹਾ ਹੈ; ਨ ਇਹ ਕਰਤਾ ਦੇ ਲਿੰਗ, ਵਚਨ ਅਨੁਸਾਰ ਹੈ, ਨ ਕਰਮ ਦੇ। ਇਹ ਸਥਿਤੀ ਉਦੋਂ ਹੋਈ ਹੈ, ਜਦੋਂ ਸਕਰਮਕ ਕਿਰਿਆ ਦਾ ਭੂਤ ਕਿਰਦੰਤ ਵਰਤਿਆ ਹੈ, ਪਰ ਕਰਮ ਦੇ ਪਿੱਛੋਂ ਇਕ ਹੋਰ ਸੰਬੰਧਕ /ਨੂੰ/ ਵਰਤਿਆ ਗਿਆ ਹੈ।

ਸਕਰਮਕ ਕਿਰਿਆ ਦੇ ਅਨਿਸ਼ਚਿਤ ਰੂਪ ਦੀ ਵੀ ਬਿਲਕੁਲ ਇਹੋ ਹੀ ਸਥਿਤੀ ਹੈ। ਜੇ ਕਰਮ ਦੇ ਪਿੱਛੋਂ /ਨੂੰ/ ਆਵੇ ਤਾਂ ਕਿਰਿਆ ਦਾ ਰੂਪ ਹਰ ਹਾਲਤ ਵਿਚ ਇਕ ਵਚਨ, ਪੁਲਿੰਗ ਵਾਲਾ ਹੀ ਰਹਿੰਦਾ ਹੈ। "ਮੁੰਡੇ ਨੇ ਕੁੱਤੇ ਨੂੰ ਮਾਰਨਾ ਹੈ", "ਕੁੜੀ ਨੇ ਕੁੱਤੇ ਨੂੰ ਮਾਰਨਾ ਹੈ"। ਇਨ੍ਹਾਂ ਵਾਕਾਂ ਵਿਚ ਕਰਤਾ ਭਾਵੇਂ /ਮੁੰਡਿਆਂ/, /ਕੁੜੀਆਂ/ ਹੋਵੇ, ਕਰਮ ਭਾਵੇਂ /ਕੁੱਤਿਆਂ/, /ਕੁੱਤੀ/, /ਕੁੱਤੀਆਂ/ ਕੁਝ ਵੀ ਹੋਵੇ, ਕਿਰਿਆ /ਮਾਰਨਾ/ ਹੀ ਰਹੇਗੀ।

ਇਹ ਹਨ /ਨੇ/ ਦੀ ਵਰਤੋਂ ਨਾਲ ਸੰਬੰਧਿਤ ਨਿਯਮ। ਅਨੁਮਾਨ ਲਾਇਆ ਜਾ ਸਕਦਾ ਹੈ ਕਿ ਇਹ ਨਿਯਮ ਕਿੰਨੇ ਗੁੰਝਲਦਾਰ ਹਨ। ਪੰਜਾਬੀ ਕਿਉਂਕਿ ਸਾਡੀ ਆਪਣੀ ਭਾਸ਼ਾ ਹੈ, ਇਸ ਲਈ ਅਸੀਂ ਸੁੱਤੇ-ਸਿੱਧ ਹੀ ਇਨ੍ਹਾਂ ਨਿਯਮਾਂ ਦੀ ਠੀਕ ਵਰਤੋਂ ਕਰ ਜਾਂਦੇ ਹਾਂ। ਛੇ-ਸੱਤ ਸਾਲ ਦਾ ਬੱਚਾ ਵੀ ਬੋਲਦਿਆਂ ਕਦੇ ਇਨ੍ਹਾਂ ਵਿਚੋਂ ਕਿਸੇ ਨਿਯਮ ਦੀ ਉਲੰਘਣਾ ਨਹੀਂ ਕਰਦਾ। ਪਰ ਜੇ ਇਨ੍ਹਾਂ ਨਿਯਮਾਂ ਦੀ ਵਿਆਖਿਆ ਕਰਨੀ ਪਏ, ਤਾਂ ਹੀ ਇਨ੍ਹਾਂ ਦੀ ਪੇਚੀਦਗੀ ਦਾ ਪਤਾ ਲਗਦਾ ਹੈ।

ਹੁਣ /ਨੇ/ ਦੀ ਵਰਤੋਂ ਨਾਲ ਸੰਬੰਧਿਤ ਇਨ੍ਹਾਂ ਜਟਿਲ ਨਿਯਮਾਂ ਦੇ ਪਿਛੋਕੜ ਬਾਰੇ ਵਿਚਾਰ ਕਰਦੇ ਹਾਂ।

ਕਿਰਿਆ ਰੂਪਾਂ ਵਜੋਂ ਕਿਰਦੰਤਾਂ ਦੀ ਵਰਤੋਂ ਸੰਸਕ੍ਰਿਤ ਕਾਲ ਵਿਚ ਹੀ ਅਰੰਭ ਹੋ ਗਈ ਸੀ। ਪਿਛਲੇਰੀਆਂ ਭਾਸ਼ਾਵਾਂ ਵਿਚ ਕਿਰਦੰਤਾਂ ਦੀ ਵਰਤੋਂ ਵਧਦੀ ਗਈ। ਪੰਜਾਬੀ, ਹਿੰਦੀ, ਸਿੰਧੀ, ਮਰਾਠੀ, ਗੁਜਰਾਤੀ ਆਦਿ ਅਜੋਕੀਆਂ ਭਾਸ਼ਾਵਾਂ ਵਿਚ ਬਹੁਤ ਸਾਰੇ ਕਿਰਿਆ ਰੂਪ ਕਿਰਦੰਤਾਂ ਨਾਲ ਹੀ ਬਣਦੇ ਹਨ। "ਕਰਦਾ ਹੈ, ਕਰਦਾ ਸੀ, ਕਰਦਾ ਹੁੰਦਾ, ਕਰਦਾ ਹੋਊ, ਕਰਦਾ ਰਹੂ, ਕਰਦਾ ਰਿਹਾ" ਆਦਿ ਰੂਪ ਵਰਤਮਾਨ ਕਿਰਦੰਤ ਤੋਂ ਬਣੇ ਹਨ। "ਕੀਤਾ ਹੈ, ਕੀਤਾ ਸੀ, ਕੀਤਾ ਹੋਊ, ਕੀਤਾ ਹੁੰਦਾ" ਆਦਿ ਭੂਤ ਕਿਰਦੰਤ ਨਾਲ ਬਣਨ ਵਾਲੇ ਕਿਰਿਆ ਰੂਪਾਂ



ਦੇ ਉਦਾਹਰਨ ਹਨ। /ਕਰਨਾ/, /ਜਾਣਾ/ ਆਦਿ ਰੂਪ, ਜਿਨ੍ਹਾਂ ਨੂੰ ਅਸੀਂ "ਅਨਿਸ਼ਚਿਤ ਕਿਰਿਆ" (ਜਾਂ ਭਾਵਾਰਥ) ਕਹਿੰਦੇ ਹਾਂ, ਇਹ ਵੀ ਕਿਰਦੰਤ ਹੀ ਹਨ। ਸੰਸਕ੍ਰਿਤ ਵਿਚ ਵੀ ਕਿਰਦੰਤਾਂ ਦੇ ਰੂਪ ਲਿੰਗ, ਵਚਨ ਅਨੁਸਾਰ ਬਦਲਦੇ ਸਨ। ਇਹ ਨਿਯਮ ਅਜੋਕੀਆਂ ਭਾਸ਼ਾਵਾਂ ਵਿਚ ਵੀ ਓਵੇਂ ਹੀ ਮੌਜੂਦ ਹੈ।

ਪੰਜਾਬੀ ਦੇ ਭੂਤ ਕਿਰਦੰਤ ਦਾ ਵਿਕਾਸ ਸੰਸਕ੍ਰਿਤ ਦੇ ਕਰਮਵਾਚੀ ਭੂਤ ਕਿਰਦੰਤ ਤੋਂ ਹੋਇਆ ਹੈ। ਕਰਮਵਾਚ ਵਿਚ ਕਿਰਿਆ ਦਾ ਕਰਤਾ ਕਰਣ ਕਾਰਕ ਵਾਲੇ ਰੂਪ ਵਿਚ ਰੱਖਿਆ ਜਾਂਦਾ ਸੀ। ਇਹੋ ਵਿਧੀ ਪੰਜਾਬੀ ਵਿਚ ਵਰਤੀ ਜਾ ਰਹੀ ਹੈ। ਸੰਸਕ੍ਰਿਤ ਦੇ ਵਾਕ–"ਰਾਮੇਨ ਪੁਸਤਿਕਾ ਪਠਿਤਾ" ਦੇ ਥਾਂ ਅੱਜ ਅਸੀਂ ਪੰਜਾਬੀ ਵਿਚ ਠੀਕ ਉਸੇ ਕ੍ਰਮ ਅਨੁਸਾਰ ਕਹਿੰਦੇ ਹਾਂ–"ਰਾਮ ਨੇ ਪੁਸਤਕ ਪੜ੍ਹੀ"। ਸੰਸਕ੍ਰਿਤ ਵਾਕ ਦਾ ਅੱਖਰੀ ਅਰਥ ਹੈ– "ਰਾਮ ਦੁਆਰਾ ਪੁਸਤਕ ਪੜ੍ਹੀ ਗਈ"। ਪੰਜਾਬੀ ਵਾਕ ਵੀ ਇਸੇ ਸੰਸਕ੍ਰਿਤ ਵਾਕ ਦਾ ਰੂਪਾਂਤਰ ਹੈ; ਅਰੰਭ ਵਿਚ ਇਸ ਦੇ ਅੱਖਰੀ ਅਰਥ ਵੀ ਇਹੋ ਹੀ ਸਨ, ਅਤੇ /ਰਾਮ ਨੇ/ ਤੋਂ ਭਾਵ /ਰਾਮ ਦੁਆਰਾ/ ਹੀ ਸੀ। ਸੰਬੰਧਕ /ਨੇ/ ਦਾ ਵਿਕਾਸ ਸੰਸਕ੍ਰਿਤ ਦੇ ਇਸੇ ਪਿਛੇਤਰ /ਏਨ/ ਤੋਂ ਹੋਇਆ ਮੰਨਿਆ ਜਾਦਾ ਹੈ, ਜੋ /ਰਾਮੇਨ/ ਵਿਚ ਮੌਜੂਦ ਹੈ। ਇੰਞ /ਨੇ/ ਦਾ ਮੁੱਢਲਾ ਅਰਥ ਦੁਆਰਾ (ਅੰਗਰੇਜ਼ੀ 'by') ਸੀ, ਅਤੇ /ਨੇ/ ਲਾ ਕੇ ਬਣਾਇਆ ਜਾਣ ਵਾਲਾ ਵਾਕ ਕਰਮਵਾਚੀ ਹੁੰਦਾ ਸੀ। ਸੋ, "ਰਾਮ ਨੇ ਪੁਸਤਕ ਪੜ੍ਹੀ", "ਮੁੰਡੇ ਨੇ ਰੋਟੀ ਖਾਧੀ", "ਕੁੜੀ ਨੇ ਪਾਣੀ ਪੀਤਾ" ਵਾਸਤ੍ਵ ਵਿਚ ਕਰਮਵਾਚੀ ਵਾਕ ਹਨ, ਇਸੇ ਲਈ ਕਿਰਿਆ ਦਾ ਲਿੰਗ, ਵਚਨ ਕਰਮ ਅਨੁਸਾਰ ਹੈ। ਇਹ ਅਸੀਂ ਵੇਖ ਹੀ ਚੁਕੇ ਹਾਂ ਕਿ /ਨੇ/ ਕਰਤਾ ਕਾਰਕ ਦਾ ਨਹੀਂ, ਸਗੋਂ ਕਰਣ ਕਾਰਕ ਦਾ ਚਿੰਨ੍ਹ ਹੈ।

/ਕਰਨਾ/, /ਜਾਣਾ/ ਆਦਿ ਕਿਰਦੰਤਾਂ ਦਾ ਵਿਕਾਸ ਸੰਸਕ੍ਰਿਤ ਕਰਮਵਾਚੀ ਭਵਿੱਖਤ-ਕਿਰਦੰਤ ਤੋਂ ਮੰਨਿਆ ਜਾਂਦਾ ਹੈ। ਇਸ ਲਈ "ਮੁੰਡੇ ਨੇ ਰੋਟੀ ਖਾਣੀ ਹੈ", "ਕੁੜੀ ਨੇ ਪਾਣੀ ਪੀਣਾ ਹੈ" ਵੀ ਮੂਲ ਰੂਪ ਵਿਚ ਕਰਮਵਾਚੀ ਵਾਕ ਹਨ। ਇਨ੍ਹਾਂ ਦਾ ਅੱਖਰੀ ਅਰਥ ਹੈ–"ਮੁੰਡੇ ਦੁਆਰਾ ਰੋਟੀ ਖਾਧੀ ਜਾਣੀ ਹੈ", "ਕੁੜੀ ਦੁਆਰਾ ਪਾਣੀ ਪੀਤਾ ਜਾਣਾ ਹੈ"। ਕਰਮਵਾਚੀ ਹੋਣ ਕਰਕੇ ਇਨ੍ਹਾਂ ਵਾਕਾਂ ਵਿਚ ਵੀ ਕਿਰਿਆ ਦਾ ਲਿੰਗ, ਵਚਨ ਕਰਮ ਅਨੁਸਾਰ ਹੈ।

ਸੰਸਕ੍ਰਿਤ ਵਿਚ ਅਕਰਮਕ ਕਿਰਿਆਵਾਂ ਦਾ ਵੀ ਰਮਣੀ ਰੂਪ ਵਾਲਾ ਪ੍ਰਯੋਗ ਹੁੰਦਾ ਸੀ। ਇਸ ਤੋਂ ਬਣਨ ਵਾਲੇ ਵਾਕਾਂ ਦਾ ਅੱਖਰੀ ਅਰਥ ਬਣਦਾ ਸੀ, "ਮੇਰੇ ਦੁਆਰਾ ਹੱਸਿਆ ਗਿਆ", "ਰਾਮ ਦੁਆਰਾ ਵੇਖਿਆ ਗਿਆ"। ਇਸ ਬਣਤਰ ਨੂੰ ਭਾਵਵਾਚੀ ਬਣਤਰ ਕਿਹਾ ਜਾਂਦਾ ਸੀ। ਅਰਥਾਤ ਸੰਸਕ੍ਰਿਤ ਵਿਚ ਤਿੰਨ ਵਾਚ ਸਨ-ਕਰਤਰੀ ਵਾਚ, ਕਰਮ ਵਾਚ ਤੇ ਭਾਵ ਵਾਚ। ਭਾਵ ਵਾਚ ਸਿਰਫ਼ ਅਕਰਮਕ ਕਿਰਿਆ ਦਾ ਬਣਦਾ ਸੀ ਅਤੇ ਇਸ ਵਿਚ ਕਿਰਿਆ ਦਾ ਰੂਪ ਸਿਰਫ਼ ਇਕ ਵਚਨ, ਪੁਲਿੰਗ ਵਾਲਾ ਹੀ ਰਹਿੰਦਾ ਸੀ, ਭਾਵੇਂ ਕਰਤਾ ਦਾ ਲਿੰਗ, ਵਚਨ ਕੋਈ ਵੀ ਹੋਵੇ। ਪੰਜਾਬੀ ਵਿਚ ਅੱਜ ਵੀ ਭਾਵ ਵਾਚੀ ਵਾਕ ਬੋਲੇ ਜਾਂਦੇ ਹਨ–"ਮੁੰਡੇ ਤੋਂ ਬੈਠਾ ਨਹੀਂ ਜਾਂਦਾ", "ਕੁੜੀਆਂ ਤੋਂ ਦੌੜਿਆ ਨਹੀਂ ਜਾਂਦਾ", "ਸਾਥੋਂ ਰਿਹਾ ਨਹੀਂ ਜਾਂਦਾ" ਆਦਿ। ਵੇਖੋ ਇਥੇ ਵੀ ਕਿਰਿਆ ਦਾ ਰੂਪ, ਹਰ ਹਾਲਤ ਵਿਚ ਇਕ ਵਚਨ, ਪੁਲਿੰਗ ਵਾਲਾ ਹੈ। "ਕੁੜੀ ਨੇ ਜਾਣਾ ਹੈ,

ਮੁੰਡੇ ਨੇ ਜਾਣਾ ਹੈ, ਅਸਾਂ ਜਾਣਾ ਹੈ" ਆਦਿ ਵਾਕ ਵੀ ਸੰਸਕ੍ਰਿਤ ਦੇ ਭਾਵ ਵਾਚ ਵਾਲੇ ਹੀ ਰੂਪ ਹਨ। ਇਸੇ ਲਈ ਇਥੇ ਕਿਰਿਆ ਦਾ ਰੂਪ, ਹਰ ਵਾਕ ਵਿਚ /ਜਾਣਾ/ ਹੀ ਰਿਹਾ ਹੈ।

ਸੰਬੰਧਕ /ਨੇ/ ਪੂਰਬੀ ਭਾਸ਼ਾਵਾਂ, ਆਸਾਮੀ, ਬੰਗਾਲੀ, ਬਿਹਾਰੀ, ਉੜੀਆ ਆਦਿ ਵਿਚ ਵਿਕਸਿਤ ਨਹੀਂ ਹੋਇਆ। ਪੂਰਬੀ ਹਿੰਦੀ ਵਿਚ ਵੀ ਇਹ ਸੰਬੰਧਕ ਨਹੀਂ ਮਿਲਦਾ। ਪਰ ਪੱਛਮੀ ਭਾਸ਼ਾਵਾਂ, ਪੰਜਾਬੀ, ਪੱਛਮੀ ਹਿੰਦੀ, ਰਾਜਸਥਾਨੀ, ਗੁਜਰਾਤੀ ਤੇ ਮਰਾਠੀ ਵਿਚ /ਨੇ/ ਵਰਤਿਆ ਜਾਂਦਾ ਹੈ। ਇਨ੍ਹਾਂ ਸਾਰੀਆਂ ਭਾਸ਼ਾਵਾਂ ਵਿਚ ਵਰਤੋਂ ਦੇ ਨਿਯਮ ਵੀ ਇੱਕੋ ਹੀ ਹਨ, ਅਰਥਾਤ, ਇਹ ਮੁੱਖ ਰੂਪ ਵਿਚ, ਸਕਰਮਕ ਕਿਰਿਆਵਾਂ ਦੇ ਭੂਤ ਕਿਰਦੰਤ ਨਾਲ ਆਉਂਦਾ ਹੈ ਅਤੇ ਅਜਿਹੇ /ਨੇ/ ਵਾਲੇ ਵਾਕਾਂ ਵਿਚ ਕਿਰਿਆ ਦਾ ਮੇਲ ਕਰਮ ਨਾਲ ਹੁੰਦਾ ਹੈ, ਕਰਤਾ ਨਾਲ ਨਹੀਂ। ਗੁਜਰਾਤੀ, ਬਾਂਗਰੂ (ਹਰਿਆਣਵੀ) ਤੇ ਰਾਜਸਥਾਨ ਦੀਆਂ ਕੁਝ ਬੋਲੀਆਂ ਵਿਚ /ਨੇ/ ਕਰਤਾ ਤੇ ਕਰਮ ਦੋਹਾਂ ਨਾਲ ਆਉਂਦਾ ਹੈ, ਅਰਥਾਤ /ਨੂੰ/ ਦੇ ਥਾਂ ਤੇ ਵੀ /ਨੇ/ ਦੀ ਵਰਤੋਂ ਹੁੰਦੀ ਹੈ। ਉਦਾਹਰਨ ਵੇਖੋ :

ਗੁਜਰਾਤੀ – ਤੇਨੇ ਆ ਦਵਾ ਆਪਜੋ (ਉਹਨੂੰ ਇਹ ਦਵਾਈ ਦਿਓ)।

ਬਾਂਗਰੂ – ਮੰਨੇ ਦੇ (ਮੈਨੂੰ ਦੇ)।

ਰਾਜਸਥਾਨੀ – ਝਰੋਖੇ ਬੈਠੇ ਦੇਵਰਿਓ ਭਾਬੀ ਨੇ ਨਿਰਖੇ (ਝਰੋਖੇ ਵਿਚ ਬੈਠਾ ਦੇਉਰ ਭਾਬੀ ਵੱਲ ਨੂੰ ਝਾਕ ਰਿਹਾ ਹੈ)। (ਲੋਕ ਗੀਤ)

ਸਿੰਧੀ ਧੁਰ ਪੱਛਮੀ ਭਾਰਤੀ ਆਰੀਆ ਭਾਸ਼ਾ ਹੈ, ਪਰ ਉਸ ਵਿਚ /ਨੇ/ ਨਹੀਂ ਵਰਤਿਆ ਜਾਂਦਾ। ਪੰਜਾਬੀ ਦੀ ਆਪਣੀ ਉਪਭਾਸ਼ਾ ਲਹਿੰਦੀ ਵਿਚ ਵੀ /ਨੇ/ ਦੀ ਵਰਤੋਂ ਨਹੀਂ ਹੁੰਦੀ। ਪੰਜਾਬੀ ਦੀਆਂ ਪਹਾੜੀ ਬੋਲੀਆਂ ਵਿਚੋਂ ਪੁਣਛੀ ਵਿਚ ਵੀ /ਨੇ/ ਨਹੀਂ ਮਿਲਦਾ।



# ਅਨੁਵਾਦ ਤੇ ਅਨੁਵਾਦ ਦੀ ਤਕਨੀਕ

'ਅਨੁਵਾਦ ਕਲਾ ਹੈ ਜਾਂ ਵਿਗਿਆਨ ਅਥਵਾ ਸਾਇੰਸ, ਇਸ ਵਿਸ਼ੇ ਦੇ ਦੋਹਾਂ ਪੱਖਾਂ ਦੇ ਹੱਕ ਵਿਚ ਕਾਫ਼ੀ ਦਲੀਲਾਂ ਦਿੱਤੀਆਂ ਜਾ ਸਕਦੀਆਂ ਹਨ, ਪਰ ਲੰਮੀ ਤੇ ਕਈਆਂ ਹਾਲਤਾਂ ਵਿਚ ਚਕਰਦਾਰ (circular), ਬਹਿਸ ਪਿੱਛੋਂ ਵੀ ਕੋਈ ਨੁੱਕਦਾਰ ਨਿਰਨਾ ਨਹੀਂ ਕੀਤਾ ਜਾ ਸਕਦਾ। ਅਨੁਵਾਦ ਦੀ ਤਕਨੀਕ ਦੀ ਪ੍ਰਪੱਕਤਾ ਲਈ ਤੇ ਅਨੁਵਾਦ ਦੀ ਪਰਖ ਪੜਤਾਲ ਲਈ ਕਿਸੇ ਅਜਿਹੇ ਸਿਟੇ ਤੇ ਪੁੱਜਣਾ ਜ਼ਰੂਰੀ ਵੀ ਨਹੀਂ। ਇਸ ਮਸਲੇ ਨੂੰ ਬਿਲਕੁਲ ਅੱਖੋਂ ਓਹਲੇ ਕਰਕੇ ਵੀ ਚੰਗਾ ਅਨੁਵਾਦ ਕੀਤਾ ਜਾ ਸਕਦਾ; ਅਤੇ ਵੱਖ-ਵੱਖ ਵਿਸ਼ਿਆਂ ਸੰਬੰਧੀ ਕੀਤੇ ਗਏ ਅਨੁਵਾਦ ਦੇ ਕੁਝ ਉਤਮ ਨਮੂਨੇ ਸਾਂਹਵੇਂ ਰਖਕੇ, ਉਹਨਾਂ ਦੀ ਸ਼ੈਲੀ ਤੇ ਤਕਨੀਕ ਦੀ ਬਾਰੀਕ ਪੜਤਾਲ ਕੀਤਿਆਂ ਇੰਝ ਜਾਪੇਗਾ ਕਿ ਤਕਨੀਕੀ ਤੇ ਵਿਗਿਆਂਨਕ ਵਿਸ਼ਿਆਂ ਦਾ ਅਨੁਵਾਦ ਕਲਾਤਮਿਕ ਨਾਲੋਂ ਵਧੇਰੇ ਵਿਗਿਆਨਾਤਮਿਕ ਹੈ। ਇਹਦੇ ਉਲਟ ਸੁਹਜਮਈ ਅਥਵਾ ਕਲਾਮਈ ਸਾਹਿਤ ਦਾ ਅਨੁਵਾਦ ਵਿਗਿਆਨਾਤਮਿਕ ਨਾਲੋਂ ਵਧੇਰੇ ਕਲਾਤਮਿਕ ਹੈ। ਇਹਦੇ ਨਾਲ ਹੀ ਅਨੁਵਾਦ ਬਾਰੇ ਇਕ ਹੋਰ ਵਿਸ਼ੇਸ਼ ਮਹੱਤਾ ਵਾਲਾ ਸਿੱਟਾ ਨਿਕਲਦਾ ਹੈ ਕਿ 'ਹਰ ਪ੍ਰਕਾਰ ਦੇ ਅਨੁਵਾਦ ਨੂੰ ਇਕੋ ਤਕੜੀ ਨਾਲ ਨਹੀਂ ਤੋਲਿਆ ਜਾ ਸਕਦਾ।' ਵੱਖ-ਵੱਖ ਵਿਸ਼ਿਆਂ ਦੇ ਅਨੁਵਾਦ ਲਈ ਅਨੁਵਾਦ ਦੀ ਤਕਨੀਕ ਵੀ ਕੁਝ ਵੱਖ-ਵੱਖ ਹੀ ਵਰਤਣੀ ਪੈਂਦੀ ਹੈ। ਉਂਵ ਤਾਂ ਹਰ ਵੱਖਰੇ ਵਿਸ਼ੇ ਦੀ ਅਨੁਵਾਦ ਵਿਧੀ ਦੀ ਕੋਈ ਵਿਸ਼ੇਸ਼ਤਾ ਹੁੰਦੀ ਹੈ, ਪਰ ਮੋਟੇ ਰੂਪ ਵਿਚ ਅਜਿਹੇ ਵਿਸ਼ਿਆਂ ਦੀਆਂ ਉਤੇ ਦੱਸੀਆਂ ਗਈਆਂ ਦੋ ਮੁੱਖ ਸ਼੍ਰੇਣੀਆਂ ਹੀ ਹਨ।

ਵਿਗਿਆਨਿਕ ਤੇ ਤਕਨੀਕੀ ਅਨੁਵਾਦ ਵਿਚ ਪ੍ਰਧਾਨਤਾ ਵਿਸ਼ੇ ਦੀ ਹੁੰਦੀ ਹੈ। ਅਨੁਵਾਦਕ ਦਾ ਆਵਸ਼ਕ ਟੀਚਾ ਵਿਸ਼ੇ ਸੰਬੰਧੀ ਸੂਚਨਾ ਸਾਮਗਰੀ ਪੇਸ਼ ਕਰਨਾ ਹੁੰਦਾ ਹੈ। ਜ਼ਰੂਰੀ ਹੈ ਕਿ ਇਹ ਸੂਚਨਾ ਸ਼ੁਧ ਤੇ ਨਿਰੋਲ ਹੋਵੇ, ਤਕੜੀ ਤੋਲਵੀਂ ਹੋਵੇ ਤੇ ਅਨੁਵਾਦ ਦੇ ਆਤਮਮੁਖੀ (subjective) ਪ੍ਰਭਾਵਾਂ ਤੋਂ ਤੇ ਉਹਦੀ ਭਾਵੁਕਤਾ ਤੋਂ ਨਿਰਲੇਪ ਹੋਵੇ। ਅਜਿਹੇ ਅਨੁਵਾਦ ਵਿਚ ਭਾਸ਼ਾ ਸਿਰਫ ਮਾਧਿਅਮ ਦੇ ਰੂਪ ਵਿਚ ਵਰਤੀ ਜਾਂਦੀ ਹੈ ਤੇ ਉਹਦਾ ਪ੍ਰਮੁਖ ਗੁਣ ਇਹ ਹੋਣਾ ਚਾਹੀਦਾ ਹੈ ਕਿ ਉਹ ਸਰਲ, ਸਪਸ਼ਟ ਤੇ ਸੰਖਿਪਤ ਹੋਵੇ, ਅਤੇ ਵਿਸ਼ੇ ਸੰਬੰਧੀ ਸੂਚਨਾ ਨੂੰ ਸ਼ੁਧ, ਸਹੀ ਤੇ ਸੰਪੂਰਨ ਰੂਪ ਵਿਚ ਪੇਸ਼ ਕਰੇ। ਅਜਿਹੇ ਅਨੁਵਾਦ ਵਿਚ ਭਾਸ਼ਾ ਨੂੰ ਕਲਾਮਈ ਬਣਾਉਣ ਦਾ ਜਤਨ ਸਫਲ ਨਹੀਂ ਹੋ ਸਕਦਾ। ਭਾਸ਼ਾਈ ਪੱਖ ਤੋਂ ਅਜਿਹੇ ਅਨੁਵਾਦ ਵਿਚ ਇਹ ਧਿਆਨ ਰਖਣਾ ਪੈਂਦਾ ਹੈ ਕਿ ਬੋਲੀ ਵਿਆਕਰਨ ਦੇ ਆਧਾਰ ਤੇ ਸ਼ੁਧ ਹੋਵੇ, ਵਾਕ ਗੋਂਦ ਸੁਚੱਜੀ ਹੋਵੇ ਤੇ ਢੁੱਕਵੇਂ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੋਵੇ। ਇਹ ਅੰਤਿਮ ਗੁਣ, ਅਰਥਾਤ 'ਢੁਕਵੇਂ ਸ਼ਬਦਾਂ ਦੀ ਵਰਤੋਂ' ਕਈਆਂ ਵਿਸ਼ਿਆਂ ਵਿਚ ਸਭ ਤੋਂ ਪਹਿਲਾਂ ਤੇ ਲਾਜ਼ਮੀ ਗੁਣ ਮੰਨਣਾ ਪੈਂਦਾ ਹੈ। ਕਨੂੰਨ

ਸੰਬੰਧੀ ਅਨੁਵਾਦ ਵਿਚ ਅਸਾਵਧਾਨੀ ਨਾਲ ਵਰਤਿਆ ਗਿਆ ਇਕ ਸ਼ਬਦ ਦੋਸ਼ੀਆਂ ਨੂੰ ਨਿਰਦੋਸ਼ ਤੇ ਨਿਰਦੋਸ਼ਾਂ ਨੂੰ ਦੋਸ਼ੀ ਬਣਾ ਸਕਦਾ ਹੈ। ਰਾਜਨੀਤਿਕ ਕੂਟਨੀਤਿਕ ਲਿਖਤਾਂ ਵਿਚ ਗੰਢੇ ਦੇ ਛਿੱਲੜਾਂ ਦੇ ਫਰਕ ਵਾਲੀ ਸ਼ਬਦਾਵਲੀ ਵਰਤੀ ਗਈ ਹੁੰਦੀ ਹੈ। ਅਜਿਹੀਆਂ ਲਿਖਤਾਂ ਦੇ ਅਨੁਵਾਦ ਵਿਚ ਵੀ ਇਸ ਫਰਕ ਨੂੰ ਸਪਸ਼ਟ ਕਰਕੇ ਦਰਸਾਉਣ ਵਾਲੀ ਸ਼ਬਦਾਵਲੀ ਦਾ ਸਹਾਰਾ ਲੈਣਾ ਜ਼ਰੂਰੀ ਹੋ ਜਾਂਦਾ ਹੈ।

ਕਈਆਂ ਵਿਸ਼ਿਆਂ ਵਿਚ ਸਧਾਰਨ ਬੋਲੀ ਦੇ ਥਾਂ ਚਿੰਨ੍ਹ-ਭਾਸ਼ਾ ਵਰਤੀ ਜਾਂਦੀ ਹੈ ਜਿਵੇਂ ਗਣਿਤ ਵਿਚ 'ਬਰਾਬਰ ਹੈ' ਦੇ ਥਾਂ ਚਿੰਨ੍ਹ ਵਰਤਿਆ ਜਾਂਦਾ ਹੈ। ਇਹ ਚਿੰਨ੍ਹ ਕੇਵਲ ਸੰਖੇਪ ਤੇ ਇਕਸਾਰਤਾ ਲਈ ਹੀ ਨਹੀਂ ਵਰਤਿਆ ਜਾਂਦਾ, ਸਗੋਂ ਇਹਦੀ ਵਰਤੋਂ ਇਸ ਲਈ ਆਵਸ਼ਕ ਹੈ ਕਿ ਜਿੰਨੀ ਸ਼ੁਧਤਾ, ਸਪਸ਼ਟਤਾ ਤੇ ਸੰਪੂਰਨਤਾ ਚਿੰਨ੍ਹ ਵਿਚ ਹੈ ਓਨੀ 'ਬਰਾਬਰ ਹੈ', 'ਸਾਂਵਾ ਹੈ', 'ਸਮਾਨ ਹੈ' ਆਦਿ ਕਿਸੇ ਵਾਕਾਂਸ਼ ਜਾਂ ਸ਼ਬਦ ਵਿਚ ਨਹੀਂ। ਇਹ ਕਹਿਣ ਨਾਲ ਕਿ 'ਤਿਕੋਣ ਕ ਖ ਗ ਤਿਕੋਣ ਚ ਛ ਜ ਦੇ ਬਰਾਬਰ ਹੈ' ਇਹ ਸਪਸ਼ਟ ਨਹੀਂ ਹੁੰਦਾ ਕਿ ਦੁਹਾਂ ਤਿਕੋਣਾਂ ਦਾ ਪਿੜ (ਖੇਤਰਫਲ) ਬਰਾਬਰ ਹੈ, ਕੋਣ ਇਕੋ ਜਿਹੇ ਹਨ ਜਾਂ ਰੂਪ ਅਥਵਾ ਆਕਾਰ ਦੀ ਸਮਾਨਤਾ ਹੈ। ਹੋਰ ਉਦਾਹਰਨ ਵੇਖੋ–ਜੇ 'ਕ' ਦੇਸ ਦੀ ਫੌਜ ਵਿਚ 1454760 ਸੈਨਿਕ ਹੋਣ, ਤੇ 'ਖ' ਦੇਸ ਦੀ ਸੈਨਾ ਦੀ ਗਿਣਤੀ 1454750 ਹੋਵੇ ਤਾਂ ਦੋਹਾਂ ਦੇਸ਼ਾਂ ਦੀ ਸੈਨਿਕ ਸੰਖਿਆ 'ਬਰਾਬਰ ਹੈ', ਹੀ ਕਹੀ ਜਾਏਗੀ, ਪਰ ਇਹ ਨਹੀਂ ਕਿਹਾ ਜਾ ਸਕਦਾ ਕਿ 'ਕ' ਦੀ ਸੈਨਾ 'ਖ' ਦੀ ਸੈਨਾ। ਕਿਉਂਕਿ ਸਧਾਰਨ ਭਾਸ਼ਾ ਵਰਤਦਿਆਂ ਲੱਖਾਂ ਦੀ ਗਿਣਤੀ ਵਿਚ ਦਹਾਕੇ ਦਾ ਤੇ ਹਜ਼ਾਰਾਂ ਦੀ ਸੰਖਿਆ ਵਿਚ ਇਕਾਈਆਂ ਦਾ ਫਰਕ ਅਣਗੌਲਿਆ ਹੀ ਰਹਿਣ ਦਿੱਤਾ ਜਾਂਦਾ ਹੈ ਪਰ ਚਿੰਨ੍ਹ ਭਾਸ਼ਾ ਵਿਚ ਤਿਲ ਭਰ ਦੀ ਵੀ ਛੋਟ ਨਹੀਂ ਰਖੀ ਜਾਂਦੀ।

ਚਿੰਨ੍ਹ ਭਾਸ਼ਾ ਦਾ ਇਕ ਹੋਰ ਲਾਭ ਇਹ ਵੀ ਹੈ ਕਿ ਇਹ ਅੰਤਰ-ਰਾਸ਼ਟਰੀ ਭਾਸ਼ਾ ਹੈ। ਚਿੰਨ੍ਹ-ਦਾ ਮੁੱਲ ਜਾਂ ਭਾਵ ਪੰਜਾਬੀ, ਹਿੰਦੀ ਜਾਂ ਫਾਰਸੀ ਦੀਆਂ ਲਿਖਤਾਂ ਵਿਚ ਵੀ ਉਹੋ ਹੀ ਹੈ, ਜੋ ਅੰਗਰੇਜ਼ੀ, ਜਰਮਨ ਜਾਂ ਰੂਸੀ ਦੀਆਂ ਰਚਨਾਵਾਂ ਵਿਚ ਹੈ। ਇਹ ਸਭ ਕੁਝ ਦੱਸਣ ਦਾ ਭਾਵ ਇਹ ਹੈ ਕਿ ਚਿੰਨ੍ਹਾਂ ਦੇ ਥਾਂ ਅਨੁਵਾਦ ਵਿਚ ਵੀ ਚਿੰਨ੍ਹ ਹੀ ਵਰਤੇ ਜਾਣੇ ਆਵਸ਼ਕ ਹਨ, ਤੇ ਅੰਤਰਰਾਸ਼ਟਰੀ ਚਿੰਨ੍ਹ ਹੀ ਅਪਣਾਉਣੇ ਚਾਹੀਦੇ ਹਨ, ਹਰ ਭਾਸ਼ਾ ਲਈ ਨਵੇਂ ਚਿੰਨ੍ਹ ਘੜਨ ਦਾ ਜਤਨ ਹਾਨੀਕਾਰਕ ਤੇ ਕੋਝੀ ਤੰਗ ਦਿਲੀ ਦਾ ਲਖਾਇਕ ਹੋਵੇਗਾ।

ਅਜੇ ਅਸੀਂ ਤਕਨੀਕੀ ਤੇ ਵਿਗਿਆਨਿਕ ਵਿਸ਼ਿਆਂ ਦੇ ਅਨੁਵਾਦ ਬਾਰੇ ਹੀ ਵਿਚਾਰ ਕਰ ਰਹੇ ਹਾਂ। ਸੰਖੇਪ ਜਿਹੇ ਖ਼ਿਆਲ ਨਾਲ ਅਸੀਂ ਅਜਿਹੇ ਵਿਸ਼ਿਆਂ ਨੂੰ 'ਵਿਗਿਆਨਮਈ' ਵਿਸ਼ੇ ਕਹਾਂਗੇ, ਤੇ ਦੂਜੀ ਸ਼੍ਰੇਣੀ ਦੇ ਵਿਸ਼ਿਆਂ ਨੂੰ 'ਕਲਾਮਈ' ਦਾ ਨਾਮ ਦਿਆਂਗੇ। ਵਿਗਿਆਨਮਈ ਵਿਸ਼ਿਆਂ ਦੀ ਭਾਸ਼ਾ ਵਿਚ ਇਕ ਦੋ ਨੁਕਸ ਪੈਣ ਦੀ ਸੰਭਾਵਨਾ ਰਹਿੰਦੀ ਹੈ–ਇਕੋ ਸ਼ਬਦ ਬਾਰਬਾਰ ਦੁਹਰਾਇਆ ਜਾਂਦਾ ਹੈ, ਇਕੋ ਹੀ ਜਾਂ ਇਕੋ ਜਿਹੇ ਵਾਕਾਂਸ਼ ਤੇ ਵਾਕ ਮੁੜ-ਮੁੜ ਵਰਤਣੇ ਪੈਂਦੇ ਹਨ, ਯੋਜਕ (ਤੇ, ਅਤੇ, ਪਰ, ਪਰੰਤੂ ਆਦਿ) ਬਹੁਤ ਵਰਤਣੇ ਪੈਂਦੇ ਹਨ। ਕਈਆਂ ਹਾਲਤਾਂ ਵਿਚ ਵਾਕ ਬੜੇ ਲੰਮੇ ਲੰਮੇ ਬਣ ਜਾਂਦੇ ਹਨ। ਅਜਿਹੀਆਂ ਤਰੁੱਟੀਆਂ ਕਰਕੇ ਭਾਸ਼ਾ ਕੋਝੀ ਤੇ ਰਸਹੀਣ

ਬਣ ਜਾਂਦੀ ਹੈ। ਸੂਝਵਾਨ ਅਨੁਵਾਦਕ ਭਾਸ਼ਾ ਦੀਆਂ ਅਜਿਹੀਆਂ ਕਮਜ਼ੋਰੀਆਂ ਤੋਂ ਬਚਨ ਲਈ ਸਤਰਕ ਰਹਿੰਦਾ ਹੈ। ਵਾਕਾਂ ਦੀ ਇਕਸਾਹਤਾ ਤੋਂ ਬਚਣ ਲਈ ਕਦੇ ਕਰਤਾ ਵਾਚ ਤੇ ਕਦੇ ਕਰਮਵਾਚ ਵਾਲੇ ਵਾਕ ਬਣਾਏ ਜਾ ਸਕਦੇ ਹਨ, ਜਿਵੇਂ, "ਇਸ ਕਿਰਿਆ ਨੂੰ ਵਾਸਪੀਕਰਨ ਦੀ ਕਿਰਿਆ ਆਖਿਆ ਜਾਂਦਾ ਹੈ" ਇਸ ਲਈ "ਇਹ ਕਿਰਿਆ ਵਾਸਪੀਕਰਨ ਦੀ ਕਿਰਿਆ ਅਖਵਾਉਂਦੀ ਹੈ" ਵਰਤਿਆ ਜਾ ਸਕਦਾ ਹੈ। ਵਾਕ ਦੀ ਬਣਤਰ ਬਿਲਕੁਲ ਬਦਲ ਕੇ ਢਾਲੀ ਜਾ ਸਕਦੀ ਹੈ : "ਇਹ ਹੈ ਵਾਸਪੀਕਰਨ ਦੀ ਕਿਰਿਆ।" ਇਕੋ ਕਿਰਿਆ ਦੇ ਵਟਾਵੇਂ ਰੂਪ ਵਰਤੇ ਜਾ ਸਕਦੇ ਹਨ : "ਆਖਿਆ ਜਾਂਦਾ ਹੈ" ਦੇ ਥਾਂ "ਆਖੀਦਾ ਹੈ" ਤਕਨੀਕੀ ਰੂਪ ਵਾਲੇ ਸ਼ਬਦਾਂ ਨੂੰ ਛੱਡ ਕੇ ਹੋਰਨਾਂ ਸ਼ਬਦਾਂ ਦੇ ਸਮਾਨਾਰਥਕ ਰੂਪ ਬਦਲ ਬਦਲ ਕੇ ਵਰਤੇ ਜਾ ਸਕਦੇ ਹਨ : "ਆਖੀਦਾ ਹੈ" ਦੇ ਥਾਂ "ਕਹੀਦਾ ਹੈ।" ਬਹੁਤ ਲੰਮੇ ਵਾਕਾਂ ਤੋਂ ਬਚਣ ਲਈ ਤੇ ਯੋਜਕਾਂ ਦੀ ਵਰਤੋਂ ਘੱਟ ਤੋਂ ਘੱਟ ਰਖਣ ਲਈ ਛੋਟੇ ਛੋਟੇ ਵਾਕ ਬਣਾਏ ਜਾ ਸਕਦੇ ਹਨ। ਅਸਲੀਅਤ ਤਾਂ ਇਹ ਹੈ ਕਿ ਅੰਗਰੇਜ਼ੀ ਆਦਿ ਭਾਸ਼ਾਵਾਂ ਦੇ ਲੰਮੇ ਲੰਮੇ ਮਿਸ਼ਰਿਤ ਵਾਕਾਂ ਦਾ ਪੰਜਾਬੀ ਵਿਚ ਅਨੁਵਾਦ ਕਰਨ ਲਈ ਇਕ ਵਾਕ ਦੇ ਕਈ ਛੋਟੇ ਛੋਟੇ ਵਾਕ ਬਣਾਉਣੇ ਪੈਂਦੇ ਹਨ, ਲੰਮੇਰੇ ਵਾਕ ਪੰਜਾਬੀ ਦੇ ਸੁਭਾ ਦੇ ਅਨੁਕੂਲ ਨਹੀਂ।

ਵਿਗਿਆਨਮਈ ਵਿਸ਼ਿਆਂ ਦੇ ਅਨੁਵਾਦ ਦੀ ਭਾਸ਼ਾ ਨੂੰ ਸਰਲ, ਸਪਸ਼ਟ ਤੇ ਸ਼ੁਧ ਸੂਚਨਾ ਦੇਣ ਵਾਲੀ ਬਣਾਉਣ ਦੇ ਆਸ਼ੇ ਨਾਲ, ਇਸ ਨੂੰ ਕੋਝੀ ਤੇ ਕਰੂਪ ਨਹੀਂ ਬਣਾ ਦੇਣਾ ਚਾਹੀਦਾ। ਅਨੁਵਾਦ ਦੀ ਸਫਲਤਾ ਇਸੇ ਵਿਚ ਹੈ ਕਿ ਉਹ ਵਿਸ਼ੇ ਦੀ ਸ਼ੁਧਤਾ ਨੂੰ ਕਾਇਮ ਰਖੇ, ਪਰ ਨਾਲ ਹੀ ਭਾਸ਼ਾ ਨੂੰ ਹੀ ਰਸਹੀਣ ਹੋਣ ਤੋਂ ਬਚਾਵੇ। ਇਹ ਅਜਿਹਾ ਮਸਲਾ ਹੈ ਜਿਸ ਲਈ ਕੋਈ ਗਿਣਵੀਂ ਮਿਥਵੀਂ ਜੁਗਤ ਨਹੀਂ ਸੁਝਾਈ ਜਾ ਸਕਦੀ, ਅਨੁਵਾਦਕ ਦੀ ਕੁਸ਼ਲਤਾ ਹੀ ਅਵਸਰ ਅਨੁਸਾਰ ਕੋਈ ਰਾਹ ਲੱਭ ਸਕਦੀ ਹੈ।

ਹੁਣ ਅਸੀਂ ਕਲਾਮਈ ਵਿਸ਼ਿਆਂ ਦੇ ਅਨੁਵਾਦ ਬਾਰੇ ਵਿਚਾਰ ਕਰਾਂਗੇ। ਅਜਿਹੇ ਅਨੁਵਾਦ ਵਿਚ ਭਾਸ਼ਾ ਕੇਵਲ ਮਾਧਿਅਮ ਦੇ ਰੂਪ ਵਿਚ ਹੀ ਨਹੀਂ ਵਰਤੀ ਜਾਂਦੀ ਸਗੋਂ ਉਹ ਵਿਸ਼ੇ ਦਾ ਸ਼ਿੰਗਾਰ ਬਣਕੇ ਆਉਂਦੀ ਹੈ, ਉਹਦਾ ਆਪਣਾ ਸੁਹਜ ਤੇ ਸੁਹਪਣ ਹੁੰਦਾ ਹੈ। ਕਈਆਂ ਹਾਲਤਾਂ ਵਿਚ ਤਾਂ ਭਾਸ਼ਾ ਦੀ ਮਹੱਤਾ ਵਿਸ਼ੇ ਨਾਲੋਂ ਵੀ ਵਧੇਰੇ ਹੁੰਦੀ ਹੈ। ਅਜਿਹੇ ਅਨੁਵਾਦ ਬਾਰੇ ਸਭ ਤੋਂ ਪਹਿਲਾਂ ਸੁਝਾ ਇਹ ਦਿੱਤਾ ਜਾਂਦਾ ਹੈ ਕਿ ਅਨੁਵਾਦ 'ਵਾਕ ਦੀ ਪਧਰ' ਤੇ ਹੋਵੇ; ਜਿਸ ਦਾ ਭਾਵ ਇਹ ਹੈ ਕਿ ਸ਼ਬਦਾਂ ਜਾਂ ਵਾਕੰਸ਼ਾਂ ਦਾ ਅਨੁਵਾਦ ਕਰਨ ਦਾ ਜਤਨ ਨ ਕੀਤਾ ਜਾਵੇ ਸਗੋਂ ਪੂਰੇ ਵਾਕ ਨੂੰ ਲੈ ਕੇ ਉਹਦੇ ਸਮੁੱਚੇ ਭਾਵ ਨੂੰ ਦੂਜੀ ਭਾਸ਼ਾ ਵਿਚ ਵਿਅਕਤ ਕੀਤਾ ਜਾਵੇ। ਇਹਦਾ ਇਹ ਅਰਥ ਨਹੀਂ ਕਿ ਮੂਲ ਭਾਸ਼ਾ ਦੇ ਇਕ ਵਾਕ ਦਾ ਇਕੋ ਹੀ ਵਾਕ ਵਿਚ ਉਲਥਾ ਕੀਤਾ ਜਾਵੇ; ਇਹ ਸੰਭਵ ਹੀ ਨਹੀਂ। ਅੰਗਰੇਜ਼ੀ ਦੇ ਇਕ ਵਾਕ ਦਾ ਪੰਜਾਬੀ ਵਿਚ ਵੀ ਇਕੋ ਹੀ ਵਾਕ ਬਣਾਉਣ ਦੇ ਜਤਨ ਨਾਲ ਬੜਾ ਕੋਝਾ ਤੇ ਬੇਡੋਲ ਅਨੁਵਾਦ ਹੋਵੇਗਾ, ਤੇ ਕਈਆਂ ਹਾਲਤਾਂ ਵਿਚ ਅਜਿਹੇ ਵਾਕ ਦਾ ਕੋਈ ਮੂੰਹ-ਮੱਥਾ ਹੀ ਨਹੀਂ ਬਣੇਗਾ। ਮੇਰਾ ਨਿੱਜੀ ਅਨੁਭਵ ਤਾਂ ਇਹ ਹੈ ਕਿ 'ਵਾਕ ਦੀ ਪੱਧਰ' ਦੇ ਅਨੁਵਾਦ ਦਾ ਸਿਧਾਂਤ ਇਕ ਵਿਸ਼ੇਸ਼ ਸੀਮਾ ਤਕ ਹੀ ਕਾਮਯਾਬ ਰਹਿ ਸਕਦਾ ਹੈ।

ਅਨੁਵਾਦ ਲਈ ਪੂਰੀ ਤਰ੍ਹਾਂ ਢੁਕਵੀਂ ਇਕਾਈ ਪੈਰਾਗ੍ਰਾਫ ਹੈ। ਪੂਰੇ ਪੈਰਾਗ੍ਰਾਫ ਨੂੰ ਪੜ੍ਹਕੇ ਅਨੁਵਾਦ ਅਰੰਭ ਕੀਤਾ ਜਾਵੇ; ਹੁਣ ਕਈਆਂ ਹਾਲਤਾਂ ਵਿਚ ਇਕ ਵਾਕ ਦਾ ਉਲਥਾ ਇਕੋ ਵਾਕ ਵਿਚ ਵੀ ਹੋ ਜਾਵੇਗਾ ਤੇ ਕੁਝ ਹਾਲਤਾਂ ਵਿਚ ਦੋਹ ਜਾਂ ਤਿੰਨਾ ਵਾਕਾਂ ਨੂੰ ਇਕੋ ਵਾਕ ਵਿਚ ਉਲਥਾਉਣਾ ਵੀ ਸੰਭਵ ਹੋਵੇਗਾ। ਟੀਚਾ ਇਹ ਹੋਣਾ ਚਾਹੀਦਾ ਹੈ ਕਿ ਅਨੁਵਾਦ ਦੀ ਭਾਸ਼ਾ ਆਪਣੇ ਸੁਭਾਵਿਕ ਰੂਪ ਵਿਚ ਨਿਖਰੇ ਤੇ ਉਹਦਾ ਨਿੱਜੀ ਮੁਹਾਵਰਾ ਕਾਇਮ ਰਹੇ। ਇਸ ਦਾਈਏ ਤੇ ਪੁੱਜਣ ਲਈ ਕਈ ਵਾਰੀ ਮੂਲ ਭਾਸ਼ਾ ਦੇ ਵਾਕ-ਕ੍ਰਮ ਵਿਚ ਚੋਖੀ ਅਦਲਾ-ਬਦਲੀ ਕਰਨੀ ਪੈਂਦੀ ਹੈ-ਅਗਲੇ ਵਾਕ ਨੂੰ ਪਿਛੇ ਤੇ ਪਿਛਲੇ ਨੂੰ ਅੱਗੇ ਲਿਆਉਣਾ ਪੈਂਦਾ ਹੈ, ਇਕ ਵਾਕ ਦੇ ਉਪਵਾਕ ਜਾਂ ਵਾਕਾਂਸ਼ ਨੂੰ ਦੂਜੇ ਵਾਕ ਦੇ ਕਿਸੇ ਹਿੱਸੇ ਨਾਲ ਗੰਢਣਾ ਪੈਂਦਾ ਹੈ, ਕਿਸੇ ਵਾਕ ਜਾਂ ਉਪਵਾਕ ਨੂੰ ਬਿਲਕੁਲ ਖ਼ਤਮ ਕਰਕੇ ਉਹਦੇ ਭਾਵ ਨੂੰ ਕਿਸੇ ਹੋਰ ਵਾਕ ਨਾਲ ਜੋੜੇ ਗਏ ਸ਼ਬਦ ਜਾਂ ਵਾਕਾਂਸ਼ ਨਾਲ ਪ੍ਰਗਟ ਕਰ ਦਿੱਤਾ ਜਾਂਦਾ ਹੈ ਤੇ ਕਦੇ-ਕਦੇ ਇਕ ਸ਼ਬਦ ਜਾਂ ਵਾਕਾਂਸ਼ ਦੇ ਥਾਂ ਤੇ ਇਕ ਵਾਕ ਵੀ ਘੜਨਾ ਪੈਂਦਾ ਹੈ।

ਉਤੇ ਅਨੁਵਾਦ ਦੀ ਭਾਸ਼ਾ ਦਾ ਨਿੱਜੀ ਮੁਹਾਵਰਾ ਕਾਇਮ ਰਖਣ ਵਲ ਸੰਕੇਤ ਕੀਤਾ ਗਿਆ ਹੈ। ਅਨੁਵਾਦ ਲਈ ਇਹ ਇਕ ਬੜਾ ਜ਼ਰੂਰੀ ਨੁਕਤਾ ਹੈ। ਜੇ ਅਨੁਵਾਦਕ ਸਤਰਕ ਨ ਰਹੇ ਤਾਂ ਮੂਲ ਭਾਸ਼ਾ ਦਾ ਮੁਹਾਵਰਾ ਅਨੁਵਾਦ ਦੀ ਭਾਸ਼ਾ ਨੂੰ ਕਿਸੇ ਨ ਕਿਸੇ ਪੱਖ ਤੋਂ ਪ੍ਰਭਾਵਿਤ ਕਰ ਹੀ ਦਿੰਦਾ ਹੈ। ਵੇਖੋ ਇਕ ਅਨੁਵਾਦ 'ਓਥੇ ਸ਼ਹਿਰ ਵਿਚ ਇਕ ਪ੍ਰਸਿੱਧ ਮੰਦਿਰ ਹੈ।' ਇਹ ਅੰਗਰੇਜ਼ੀ ਵਾਕ There is a famous temple in the town ਦਾ ਅਨੁਵਾਦ ਹੈ। ਪੰਜਾਬੀ ਅਨੁਵਾਦ ਵਿਚ ਸ਼ਬਦ 'ਓਥੇ' ਬੇਲੋੜਾ ਹੀ ਨਹੀਂ, ਇਹ ਪੰਜਾਬੀ ਮੁਹਾਵਰੇ ਦਾ ਵੀ ਸਤਿਆਨਾਸ਼ ਕਰ ਰਿਹਾ ਹੈ। ਇਹ ਅੰਗਰੇਜ਼ੀ ਦੇ ਸ਼ਬਦ 'there' ਦਾ ਅੱਖਰੀ ਅਰਥ ਹੈ। ਅਨੁਵਾਦਕ ਕਾਹਲੀ ਵਿਚ ਸ਼ਬਦ ਆਪਣੀ ਭਾਸ਼ਾ ਦਾ ਸ਼ਬਦ ਲਿਖ ਗਿਆ ਹੈ ਤੇ ਮੁਹਾਵਰਾ ਮੂਲ ਭਾਸ਼ਾ (ਅੰਗਰੇਜ਼ੀ) ਦਾ ਵਰਤ ਗਿਆ ਹੈ। ਇਕ ਹੋਰ ਉਦਾਹਰਨ ਵੇਖੋ "ਇਹ ਵਿਸ਼ਾ ਆਪਣੀ ਨਿੱਜੀ ਮਹੱਤਤਾ ਰਖਦਾ ਹੈ।" ਇਹ ਅਨੁਵਾਦ ਪਹਿਲੇ ਨਾਲੋਂ ਵੀ ਕੋਝਾ ਹੈ। ਪੰਜਾਬੀ ਵਿਚ ਕੋਈ ਵਿਸ਼ਾ ਮਹੱਤਾ ਰਖ ਨਹੀਂ ਸਕਦਾ, ਉਹਦੀ ਮਹੱਤਾ 'ਹੋ' ਸਕਦੀ ਹੈ, ਜਾਪਦਾ ਹੈ ਕਿ ਅੰਗਰੇਜ਼ੀ ਵਾਕ ਸੀ 'This subject has its own significance' ਅਨੁਵਾਦਕ ਨੇ ਅਨੁਵਾਦ ਦੀ ਭਾਸ਼ਾ ਨੂੰ ਠੀਕ ਨੱਕ ਦੀ ਸੇਧੇ ਤੋਰਨ ਦਾ ਜਤਨ ਕੀਤਾ ਹੈ, ਜਿਸ ਕਰਕੇ ਕੁਚੱਜੇ ਮੁਹਾਵਰੇ ਦੀ ਚਟਾਨ ਨਾਲ ਮਾਰਕੇ ਬੋਲੀ ਦਾ ਨੱਕ-ਮੂੰਹ ਭੰਨ ਕੇ ਰੱਖ ਦਿੱਤਾ ਹੈ। ਪੰਜਾਬੀ ਵਿਚ ਕਿਹਾ ਜਾ ਸਕਦਾ ਸੀ "ਇਸ ਵਿਸ਼ੇ ਦੀ ਵਿਸ਼ੇਸ਼ ਮਹੱਤਾ ਹੈ" ਜਾਂ "ਇਸ ਵਿਸ਼ੇ ਦੀ ਆਪਣੀ ਵੱਖਰੀ ਮਹੱਤਾ ਹੈ" ਜਾਂ ਕੋਈ ਹੋਰ ਢੁਕਵਾਂ, ਮੁਹਾਵਰੇ ਦੇ ਅਨੁਕੂਲ, ਵਾਕ ਘੜਿਆ ਜਾਂਦਾ। ਪਰ "ਵਿਸ਼ਾ ਮਹੱਤਾ ਰਖਦਾ ਹੈ" ਕਿਸੇ ਥਾਂ ਦੀ ਪੰਜਾਬੀ ਨਹੀਂ, ਇਹ ਪੰਜਾਬੀ ਵਿਚ ਬੋਲੀ ਹੋਈ ਅੰਗਰੇਜ਼ੀ ਹੈ। ਅੰਗਰੇਜ਼ੀ ਸ਼ਬਦ "has" ਦਾ ਅਨੁਵਾਦ "ਰਖਦਾ ਹੈ" ਹਰ ਥਾਂ ਨਹੀਂ ਹੋ ਸਕਦਾ।

ਕੀ ਅਨੁਵਾਦ ਵਿਚ ਅਨੁਵਾਦਕ ਨੂੰ ਆਪਣੀ ਨਿੱਜੀ ਸ਼ੈਲੀ ਵਰਤਣੀ ਚਾਹੀਦੀ ਹੈ ਜਾਂ ਉਹਨੂੰ ਮੂਲ ਲੇਖਕ ਦੀ ਸ਼ੈਲੀ ਦਾ ਅਨੁਸਰਨ ਕਰਨਾ ਚਾਹੀਦਾ ਹੈ? ਇਸ ਸੰਬੰਧ ਵਿਚ ਵਿਦਵਾਨ ਇਕ ਮਤ ਨਹੀਂ ਹੋ ਸਕੇ; ਅਤੇ ਭਾਵੇਂ ਇਹਦਾ ਕੋਈ ਅੰਤਿਮ ਫੈਸਲਾ ਦੇਣਾ ਕਠਨ ਹੈ, ਪਰ ਇਕ

ਗੱਲ ਸਪਸ਼ਟ ਹੈ ਕਿ ਸ਼ੈਲੀ ਵਿਸ਼ੇ ਦੇ ਅਨੁਕੂਲ ਹੋਣੀ ਚਾਹੀਦੀ ਹੈ। ਇਹ ਵੀ ਮੰਨਣਾ ਪਵੇਗਾ ਕਿ ਕੋਈ ਵੀ ਲੇਖਕ ਜਾਂ ਅਨੁਵਾਦਕ ਜਿੰਨੀ ਸਫਲਤਾ ਨਾਲ ਆਪਣੀ ਸ਼ੈਲੀ ਵਿਚ ਲਿਖ ਸਕਦਾ ਹੈ, ਉਨੀ ਸਫਲਤਾ ਕਿਸੇ ਹੋਰ ਦੀ ਸ਼ੈਲੀ ਅਪਣਾਇਆਂ ਨਹੀਂ ਹੋ ਸਕਦੀ। ਨਕਲ ਭਾਵੇਂ ਕਿੰਨੇ ਹੀ ਵੱਡੇ ਲੇਖਕ ਦੀ ਕੀਤੀ ਜਾਵੇ, ਜਾਂ ਨਕਲ ਕਰਨ ਵਾਲਾ ਆਪ ਭਾਵੇਂ ਕਿੰਨਾ ਹੀ ਸੂਝਵਾਨ ਹੋਵੇ, ਨਕਲ ਆਖਰ ਨਕਲ ਹੀ ਰਹੇਗੀ, ਉਹ ਅਸਲ ਦੇ ਬਰਾਬਰ ਨਹੀਂ ਬੈਠ ਸਕਦੀ।ਸੋ ਮੁਨਾਸਿਬ ਇਹੋ ਜਾਪਦਾ ਹੈ ਕਿ ਅਨੁਵਾਦਕ ਆਪਣੀ ਸ਼ੈਲੀ ਹੀ ਵਰਤੇ। ਪਰ ਅਨੁਵਾਦਿਤ ਦੀ ਆਪਣੀ ਸ਼ੈਲੀ ਕਰਕੇ ਅਨੁਵਾਦ ਮੂਲ ਲਿਖਿਤ ਦਾ ਸੰਪੂਰਨ ਭਾਵ ਪ੍ਰਗਟ ਨਹੀਂ ਕਰੇਗਾ।

ਅਨੁਵਾਦ ਕਰਦਿਆਂ ਇਕ ਵੱਡੀ ਕਠਨਾਈ ਇਹ ਸਾਹਮਣੇ ਆਉਂਦੀ ਹੈ ਕਿ ਮੂਲ ਭਾਸ਼ਾ ਦੇ ਕਈ ਸ਼ਬਦ ਅਜਿਹੇ ਹੁੰਦੇ ਹਨ ਜਿਨ੍ਹਾਂ ਦੇ ਸਾਵੇਂ ਸ਼ਬਦ ਅਨੁਵਾਦ ਦੀ ਭਾਸ਼ਾ ਵਿਚ ਮੌਜੂਦ ਹੀ ਨਹੀਂ ਹੁੰਦੇ। ਪੰਜਾਬੀ ਸ਼ਬਦਾਂ 'ਚਾਚਾ, ਤਾਇਆ, ਮਾਮਾ, ਫੁਫੜ' ਸਭਨਾਂ ਲਈ ਅੰਗਰੇਜ਼ੀ ਵਿਚ ਇਕੋ ਅੰਕਲ (uncle) ਹੀ ਹੈ। ਅੰਗਰੇਜ਼ੀ ਵਿਚੋਂ ਪੰਜਾਬੀ ਵਿਚ ਅਨੁਵਾਦ ਕਰਦਿਆਂ ਅਨੁਵਾਦਕ ਨੂੰ ਇਹ ਵੇਖਣਾ ਪਏਗਾ ਕਿ ਸ਼ਬਦ ਅੰਕਲ ਕਿਹੜੇ ਸਾਕ ਲਈ ਵਰਤਿਆ ਹੋਇਆ ਹੈ, ਤੇ ਪੰਜਾਬੀ ਵਿਚ ਉਹਦੇ ਅਨੁਸਾਰ ਠੀਕ ਸ਼ਬਦ ਹੀ ਵਰਤਣਾ ਜ਼ਰੂਰੀ ਹੈ। ਯੂਰਪ ਦੇ ਇਤਿਹਾਸ ਦੇ ਇਕ ਪਾਠ ਦਾ ਅਨੁਵਾਦ ਕਰਦਿਆਂ ਅਨੁਵਾਦਕ ਨੇ ਇੰਗਲੈਂਡ ਦੇ ਬਾਦਸ਼ਾਹ ਐਡਵਰਡ ਸਤਵੇਂ ਨੂੰ ਜਰਮਨੀ ਦੇ ਕੈਸਰ ਵਿਲੀਅਮ ਦੂਜੇ ਦਾ ਚਾਚਾ ਲਿਖ ਦਿੱਤਾ, ਜਦੋਂ ਕਿ ਵਾਸਤਵ ਵਿਚ ਐਡਵਰਡ ਵਿਲੀਅਮ ਦਾ ਮਾਮਾ ਸੀ। ਅਜਿਹੀ ਅਸਾਵਧਾਨੀ ਅਨੁਵਾਦ ਲਈ ਬੜੀ ਹਾਨੀਕਾਰਕ ਹੈ।

ਇਸ ਦੇ ਉਲਟ ਜੇ ਪੰਜਾਬੀ ਵਿਚੋਂ ਅੰਗਰੇਜ਼ੀ ਵਿਚ ਅਨੁਵਾਦ ਕਰਨਾ ਹੋਵੇ ਤਾਂ 'ਮਾਮਾ' ਜਾਂ 'ਫੁਫੜ' ਦਾ ਅਨੁਵਾਦ ਤਾਂ 'ਅੰਕਲ' ਹੀ ਕੀਤਾ ਜਾਵੇਗਾ, ਪਰ ਫੁਟ-ਨੋਟ ਵਿਚ ਇਹਦੀ ਵਿਆਖਿਆ ਦੇਣੀ ਜ਼ਰੂਰੀ ਹੈ, ਨਹੀਂ ਤਾਂ ਅਨੁਵਾਦ ਅਸਪਸ਼ਟ ਤੇ ਭ੍ਰਮਕ ਰਹੇਗਾ।

ਜਦੋਂ ਮੂਲ ਭਾਸ਼ਾ ਦਾ ਕੋਈ ਸੰਕਲਪ (concept) ਹੀ ਅਨੁਵਾਦ ਦੀ ਭਾਸ਼ਾ ਵਿਚ ਮੌਜੂਦ ਨਾ ਹੋਵੇ, ਉਦੋਂ ਅਨੁਵਾਦਕ ਲਈ ਇਕ ਹੋਰ ਸਮੱਸਿਆ ਖੜੀ ਹੋ ਜਾਂਦੀ ਹੈ। ਪੰਜਾਬੀ ਦੇ ਸ਼ਬਦ 'ਮੁਕਲਾਵਾ' ਜਾਂ 'ਗੋਤਕਨਾਲਾ' ਦਾ ਅੰਗਰੇਜ਼ੀ ਵਿਚ ਕੀ ਅਨੁਵਾਦ ਕੀਤਾ ਜਾਵੇ? ਅਜਿਹੇ ਮੌਕੇ ਤੇ ਵੀ ਅਨੁਵਾਦਕ ਦੀ ਆਪਣੀ ਸੂਝ ਹੀ ਕੋਈ ਢੁੱਕਵਾਂ ਰਾਹ ਲੱਭ ਸਕਦੀ ਹੈ। ਜੇ ਅਜਿਹਾ ਕੋਈ ਸ਼ਬਦ ਇਕ ਅੱਧ ਵਾਰੀ ਹੀ ਆਵੇ ਤਾਂ ਇਕ-ਦੋਹ ਵਾਕਾਂ ਵਿਚ ਉਹਦੀ ਵਿਆਖਿਆ ਕਰਕੇ ਆਸ਼ਾ ਸਪਸ਼ਟ ਕੀਤਾ ਜਾ ਸਕਦਾ ਹੈ। ਪਰ ਜੇ ਇਹ ਸ਼ਬਦ ਕਈ ਵਾਰੀ ਵਰਤਿਆ ਗਿਆ ਹੋਵੇ ਤਾਂ ਉਚਿਤ ਹੋਵੇਗਾ ਕਿ ਇਹਨੂੰ ਅਨੁਵਾਦ ਦੀ ਭਾਸ਼ਾ ਵਿਚ ਅਪਣਾ ਲਿਆ ਜਾਵੇ ਤੇ ਫੁੱਟ-ਨੋਟ ਵਿਚ ਇਹਦਾ ਅਰਥ ਸਮਝਾ ਦਿੱਤਾ ਜਾਵੇ। ਦੂਜੀਆਂ ਭਾਸ਼ਾਵਾਂ ਦੇ ਸ਼ਬਦ ਅਪਣਾਉਣ ਲਈ ਤੰਗ ਦਿਲੀ ਨਹੀਂ ਵਿਖਾਉਣੀ ਚਾਹੀਦੀ। ਪਰ ਇਹ ਜ਼ਰੂਰੀ ਹੈ ਕਿ ਬਾਹਰੋਂ ਲਏ ਗਏ ਸ਼ਬਦ ਨੂੰ ਆਪਣੀ ਬੋਲੀ ਦੇ ਸਚੇ ਵਿਚ ਢਾਲ ਕੇ ਵਰਤਿਆ ਜਾਵੇ। ਇਨ੍ਹਾਂ ਦੀ ਧੁਨੀ ਵਿਉਂਤ ਆਪਣੀ ਭਾਸ਼ਾ ਦੇ ਨਿਯਮਾਂ ਅਨੁਸਾਰ ਡੋਲ੍ਹਣੀ ਪਏਗੀ। ਅੰਗਰੇਜ਼ੀ ਵਿਚੋਂ technique ਤੇ academy ਅਪਣਾ ਕੇ ਇਨ੍ਹਾਂ ਦਾ ਪੰਜਾਬੀ ਰੂਪ 'ਤਕਨੀਕ' ਤੇ 'ਅਕਾਦਮੀ' ਇਸੇ ਸਿਧਾਂਤ ਅਨੁਸਾਰ ਹੀ ਬਣਾਇਆ ਗਿਆ ਹੈ। ਅਜਿਹੇ ਮਾਂਗਵੇਂ ਸ਼ਬਦਾਂ ਦੇ ਹੋਰ ਰੂਪ ਵੀ

ਹੁਣ ਪੰਜਾਬੀ ਦੇ ਵਿਆਕਰਨ ਅਨੁਸਾਰ ਹੀ ਬਣਾਏ ਜਾਣਗੇ–ਤਕਨੀਕ ਦਾ ਬਹੁਵਚਨ ਤਕਨੀਕਾਂ ਹੀ ਹੋਵੇਗਾ, ਪੰਜਾਬੀ ਵਿਚ 'ਤਕਨੀਕਸ' ਨਹੀਂ ਵਰਤਿਆ ਜਾ ਸਕਦਾ।

ਪਰ ਮੂਲ ਭਾਸ਼ਾ ਦੇ ਨਿੱਜੀ ਨਾਵਾਂ (proper nouns) ਦਾ ਰੂਪ ਅਨੁਵਾਦ ਦੀ ਭਾਸ਼ਾ ਦੀ ਧੁਨੀ ਵਿਉਂਤ ਅਨੁਸਾਰ ਬਦਲਨਾ ਠੀਕ ਨਹੀਂ ਹੋਵੇਗਾ। ਅਜਿਹੇ ਨਾਂਵ ਦਾ ਸ਼ੁਧ ਰੂਪ ਹੀ ਦੇਣਾ ਪਵੇਗਾ ਤੇ ਇਹ ਰੂਪ ਮੂਲ ਭਾਸ਼ਾ ਦੇ ਉਚਾਰਨ ਅਨੁਸਾਰ ਹੋਣਾ ਚਾਹੀਦਾ ਹੈ, ਲਿਖਿਤ ਰੂਪ ਕਈ ਵਾਰੀ (ਖਾਸ ਕਰਕੇ ਰੋਮਨ ਲਿੱਪੀ ਵਿਚ ਲਿਖੀਆਂ ਜਾਣ ਵਾਲੀਆਂ ਭਾਸ਼ਾਵਾਂ ਦੇ ਨਾਂਵਾਂ ਦਾ) ਬੜੇ ਭ੍ਰਮਕ ਹੁੰਦੇ ਹਨ। ਪੰਜਾਬੀ, ਹਿੰਦੀ ਆਦਿ ਦੇ ਅਨੁਵਾਦਾਂ ਵਿਚ ਕਈ ਥਾਈਂ ਜਰਮਨ, ਫ੍ਰਾਂਸੀਸੀ ਆਦਿ ਨਾਵਾਂ ਤੇ ਬੜੇ ਊਲ-ਜਲੂਲ ਰੂਪ ਲਿਖੇ ਮਿਲਦੇ ਹਨ। ਅਨੁਵਾਦਕ ਦੀ ਜ਼ੁੰਮੇਵਾਰੀ ਹੈ ਕਿ ਉਹ ਨਾਂਵ ਰੂਪਾਂ ਦੇ ਠੀਕ ਉਚਾਰਨ ਦਾ ਪਤਾ ਲੈ ਕੇ ਅਨੁਵਾਦ ਦੀ ਭਾਸ਼ਾ ਵਿਚ ਠੀਕ ਉਹੋ ਹੀ ਰੂਪ ਵਰਤੇ।

ਇਸ ਸੰਬੰਧ ਵਿਚ ਇਕ ਛੋਟ ਦੇਣੀ ਉਚਿਤ ਹੋਵੇਗੀ। ਯੂਰਪੀਨ ਭਾਸ਼ਾਵਾਂ ਦੇ ਕਈਆਂ ਨਾਵਾਂ ਦੇ ਕੁਝ ਬਦਲੇ ਹੋਏ ਰੂਪ ਅਰਬੀ ਫਾਰਸੀ ਰਾਹੀਂ ਸਾਡੀਆਂ ਭਾਸ਼ਾਵਾਂ ਤਕ ਪੁੱਜੇ ਹਨ ਤੇ ਪ੍ਰਚਲਿਤ ਹੋ ਚੁੱਕੇ ਹਨ। ਅਜਿਹੇ ਬਦਲੇ ਹੋਏ ਨਾਂਵ ਰੂਪ ਅਪਣਾਏ ਰਖਣੇ ਚਾਹੀਦੇ ਹਨ।

ਨਾਵਲ, ਨਾਟਕ, ਕਹਾਣੀ ਆਦਿ ਦੇ ਅਨੁਵਾਦ ਨਾਲ ਸੰਬੰਧਿਤ ਇਕ ਦੋ ਵਿਸ਼ੇਸ਼ ਨੁਕਤੇ ਹਨ, ਇਹਨਾਂ ਬਾਰੇ ਹੇਠਾਂ ਸੰਖਿਪਤ ਵਿਚਾਰ ਪੇਸ਼ ਕੀਤੇ ਜਾਂਦੇ ਹਨ :

(ਕ) ਕਈ ਵਾਰੀ ਵੱਖ-ਵੱਖ ਪਾਤਰਾਂ ਦੀ ਬੋਲੀ ਵਿਚ ਕੋਈ ਵਿਸ਼ੇਸ਼ਤਾ ਦਰਸਾਉਣ ਵਾਲਾ ਫਰਕ ਰਖਿਆ ਗਿਆ ਹੁੰਦਾ ਹੈ, ਜਿਵੇਂ ਪੜ੍ਹੇ ਤੇ ਅਨਪੜ੍ਹ ਦਾ ਫਰਕ, ਸ਼ਹਿਰੀ ਤੇ ਪੇਂਡੂ ਦਾ ਅੰਤਰ, ਮਾਲਕ ਤੇ ਨੌਕਰ ਦਾ ਭੇਦ ਆਦਿ। ਅਨੁਵਾਦਕ ਦਾ ਜਤਨ ਇਹੋ ਹੋਣਾ ਚਾਹੀਦਾ ਹੈ ਕਿ ਇਹ ਫਰਕ ਅਨੁਵਾਦ ਵਿਚ ਵੀ ਕਾਇਮ ਰਖਿਆ ਜਾਵੇ।

(ਖ) ਕਈ ਪਾਤਰ ਖਾਸ ਪੇਸ਼ਾਵਰਾਨਾ ਬੋਲੀ ਬੋਲਦੇ ਹਨ। ਦੋ ਵਕੀਲ ਜਾਂ ਡਾਕਟਰ ਆਪਸ ਵਿਚ ਦੀ ਗਲਬਾਤ ਕਰਦੇ ਆਪਣੇ ਪੇਸ਼ੇ ਦੀ ਤਕਨੀਕੀ ਸ਼ਬਦਾਵਲੀ ਦੀ ਆਮ ਵਰਤੋਂ ਕਰਨਗੇ, ਦੋ ਮਜ਼ਦੂਰ ਜਾਂ ਜੱਟ ਆਪਣੇ ਵਿਸ਼ੇਸ਼ ਸ਼ਬਦ ਵਰਤਣਗੇ ਤੇਂ ਆਪਣੇ ਪੇਸ਼ੇ ਨਾਲ ਸੰਬੰਧਿਤ ਸਮੱਸਿਆਵਾਂ ਵਲ ਸੰਕੇਤ ਕਰਨਗੇ, ਜਾਂ ਇਸੇ ਪੇਸ਼ੇ ਵਿਚ ਬੋਲੇ ਜਾਣ ਵਾਲੇ ਮੁਹਾਵਰੇ ਵਰਤਣਗੇ। ਉਚਿਤ ਇਹੋ ਹੈ ਕਿ ਇਹ ਵਿਸ਼ੇਸ਼ਤਾ ਅਨੁਵਾਦ ਵਿਚ ਵੀ ਕਾਇਮ ਰਖੀ ਜਾਵੇ, ਨਹੀਂ ਤਾਂ ਅਨੁਵਾਦਕ ਦੀ ਬੋਲੀ ਵਿਚ ਉਹ ਸੁਭਾਵਕਤਾ ਨਹੀਂ ਆ ਸਕੇਗੀ ਜਿਹੜੀ ਮੂਲ ਲਿਖਿਤ ਵਿਚ ਸੀ।

(ਗ) ਕਈਆਂ ਰਚਨਾਵਾਂ ਵਿਚ ਨਵੀਂ ਤੇ ਪੁਰਾਣੀ ਭਾਸ਼ਾ ਦਾ ਫਰਕ ਰੱਖਿਆ ਗਿਆ ਹੁੰਦਾ ਹੈ, ਜਾਂ ਵੱਖ-ਵੱਖ ਉਪਭਾਸ਼ਾਵਾਂ ਦੇ ਵਾਕ ਜਾਂ ਪੈਰੇ ਦਿੱਤੇ ਹੋਏ ਹੁੰਦੇ ਹਨ। ਅਨੁਵਾਦ ਵਿਚ ਵੀ ਇਹ ਅੰਤਰ ਵਿਖਾਉਣਾ ਜ਼ਰੂਰੀ ਹੈ। ਇਥੇ ਇਕ ਨਵੀਂ ਸਮੱਸਿਆ ਇਹ ਖੜੀ ਹੁੰਦੀ ਹੈ ਕਿ ਉਪਭਾਸ਼ਾਈ ਫਰਕ ਦਰਸਾਉਣ ਲਈ ਆਪਣੀ ਭਾਸ਼ਾ ਦੀਆਂ ਕਿਹੜੀਆਂ-ਕਿਹੜੀਆਂ ਉਪ-ਭਾਸ਼ਾਵਾਂ ਚੁਣੀਆਂ ਜਾਣ। ਇਹ ਨਿਰਨਾ ਵਿਸ਼ੇ ਤੇ ਸਥਿਤੀ ਦੇ ਆਧਾਰ ਤੇ ਕੀਤਾ ਜਾ ਸਕਦਾ ਹੈ। ਜੇ ਮੂਲ ਲਿਖਤ ਵਿਚ ਮੈਦਾਨੀ ਤੇ ਪਹਾੜੀ ਉਪ-ਭਾਸ਼ਾਵਾਂ ਦਾ ਫਰਕ ਹੋਵੇ ਤਾਂ ਅਨੁਵਾਦ ਵਿਚ ਆਪਣੀ

ਭਾਸ਼ਾ ਦੀ ਕੋਈ ਪਹਾੜੀ ਬੋਲੀ ਚੁਣੀ ਜਾ ਸਕਦੀ ਹੈ, ਜਾਂ ਅਵਸਰ ਅਨੁਸਾਰ ਕੋਈ ਹੋਰ ਢੁੱਕਵੀ ਚੋਣ ਕੀਤੀ ਜਾ ਸਕਦੀ ਹੈ।

ਹੋਰਨਾਂ ਭਾਸ਼ਾਵਾਂ ਤੋਂ ਪੰਜਾਬੀ ਵਿਚ ਅਨੁਵਾਦ ਕਰਦਿਆਂ ਕੁਝ ਵਿਸ਼ੇਸ਼ ਸਮੱਸਿਆਵਾਂ ਸਾਹਮਣੇ ਆਉਂਦੀਆਂ ਹਨ :

(ਘ) ਪੰਜਾਬੀ ਵਿਚ ਹਰ ਨਾਂਵ ਦਾ ਦੋਹਾਂ ਵਿਚੋਂ ਕੋਈ ਇਕ ਲਿੰਗ (ਪੁਲਿੰਗ ਜਾਂ ਇਸਤਰੀ ਲਿੰਗ) ਹੁੰਦਾ ਹੈ, ਅਤੇ ਕਿਰਿਆ, ਤੇ ਵਧੇਰੇ ਹਾਲਤਾਂ ਵਿਚ ਵਿਸ਼ੇਸ਼ਣ ਦਾ ਰੂਪ ਵੀ ਇਸੇ ਨਾਂਵ ਦੇ ਲਿੰਗ ਅਨੁਸਾਰ ਰੱਖਣਾ ਪੈਂਦਾ ਹੈ। ਦੂਜੀ ਭਾਸ਼ਾ ਵਿਚੋਂ ਲਏ ਜਾਣ ਵਾਲੇ ਨਿਰਜੀਵ ਪਦਾਰਥਾਂ ਜਾਂ ਵਸਤਾਂ ਦਾ ਵੀ ਇਕ ਲਿੰਗ ਨਿਸ਼ਚਿਤ ਕਰਨਾ ਪੈਂਦਾ ਹੈ। ਜਿਹੜੇ ਮਾਂਗਵੇਂ ਨਾਂਵ ਬੋਲ ਚਾਲ ਜਾਂ ਲਿਖਿਤ ਭਾਸ਼ਾ ਵਿਚ ਪ੍ਰਚਲਿਤ ਹੋ ਚੁੱਕੇ ਹੋਣ ਉਨ੍ਹਾਂ ਦਾ ਲਿੰਗ ਤਾਂ ਪਹਿਲਾਂ ਹੀ ਨਿਸ਼ਚਿਤ ਹੋ ਗਿਆ ਹੁੰਦਾ ਹੈ। ਅਨੁਵਾਦਕ ਨੂੰ ਕੇਵਲ ਕਿਸੇ ਅਜਿਹੇ ਮਾਂਗਵਲੇਂ ਨਾਂਵ ਦਾ ਲਿੰਗ ਨਿਰਧਾਰਿਤ ਕਰਨ ਦੀ ਲੋੜ ਪੈਂਦੀ ਹੈ, ਜਿਹੜਾ ਸ਼ਾਇਦ ਉਹ ਪਹਿਲੀ ਵਾਰ ਪੰਜਾਬੀ ਵਿਚ ਵਰਤ ਰਿਹਾ ਹੋਵੇ। ਅਜਿਹੀ ਅਵਸਥਾ ਵਿਚ ਆਪਣੀ ਭਾਸ਼ਾ ਦੇ ਕਿਸੇ ਸਮਾਨਾਰਥਕ ਨਾਂਵ ਜਾਂ ਕੁਝ ਮਿਲਦੇ-ਜੁਲਦੇ ਅਰਥਾਂ ਵਾਲੇ ਨਾਂਵ ਦਾ ਲਿੰਗ ਇਸ ਨਵੇਂ ਨਾਂਵ ਨੂੰ ਦਿੱਤਾ ਜਾਂਦਾ ਹੈ। ਟ੍ਰੇਨ (ਰੇਲਵੇ) ਵੱਡੀ ਹੈ ਤੇ ਏਰੋਪਲੇਨ ਉਹਦੇ ਮੁਕਾਬਲੇ ਬਹੁਤ ਛੋਟਾ ਹੈ। ਪਰ ਪੰਜਾਬੀ ਵਿਚ ਟ੍ਰੇਨ ਇਸਤਰੀ ਲਿੰਗ ਸੀ, ਤੇ 'ਹਵਾਈ ਜਹਾਜ਼' ਵਿਚ ਵਰਤਿਆ 'ਜਹਾਜ਼' ਪੰਜਾਬੀ ਵਿਚ ਇਸਤਰੀ ਲਿੰਗ ਸੀ, ਤੇ, 'ਹਵਾਈ ਜਹਾਜ਼' ਵਿਚ ਵਰਤਿਆ 'ਜਹਾਜ਼' ਪੰਜਾਬੀ ਵਿਚ ਪੁਲਿੰਗ ਹੈ। ਇਵੇਂ ਹੀ ਪਾਸ ਬੁੱਕ, ਅਕਾਊਂਟ ਬੁੱਕ, ਲਾਗ ਬੁੱਕ ਆਦਿ ਸ਼ਬਦ ਲਿਖਤ ਪੰਜਾਬੀ ਵਿਚ ਜਾਂ ਪੜ੍ਹਿਆਂ ਲਿਖਿਆਂ ਦੀ ਬੋਲੀ ਵਿਚ ਇਸਤਰੀ ਲਿੰਗ ਕਰਕੇ ਵਰਤੇ ਜਾਂਦੇ ਹਨ ਕਿਉਂਕਿ ਇਹਨਾਂ ਨਾਵਾਂ ਵਿਚ ਆਇਆ ਸ਼ਬਦ 'ਬੁੱਕ' 'ਕਿਤਾਬ' ਸਮਾਨਾਂਰਥਕ ਹੈ ਜੋ ਪੰਜਾਬੀ ਵਿਚ ਇਸਤਰੀ ਲਿੰਗ ਹੈ। ਬਹੁਤ ਥੋੜ੍ਹੇ ਉਦਾਹਰਨ ਅਜਿਹੇ ਵੀ ਮਿਲਦੇ ਹਨ ਜਿਨ੍ਹਾਂ ਵਿਚ ਕਿਸੇ ਮਾਂਗਵੇਂ ਨਾਂਵ ਦਾ ਲਿੰਗ ਰੂਪ ਦੇ ਅਧਾਰ ਤੇ ਨਿਸ਼ਚਿਤ ਕੀਤਾ ਗਿਆ ਹੈ-'ਏਜੰਡਾ' ਪੁਲਿੰਗ ਮੰਨਿਆ ਗਿਆ ਹੈ, ਜਦੋਂ ਕਿ ਇਹਦਾ ਸਮਾਨਾਰਥਕ ਨਾਂਵ 'ਕਾਰਵਾਈ' ਇਸਤਰੀ ਲਿੰਗ ਹੈ। ਕਾਰਨ ਇਹ ਹੈ ਕਿ ਪੰਜਾਬੀ ਵਿਚ-ਆ, ਅੰਤਕ ਨਾਂਵ-ਘੋੜਾ, ਮੁੰਡਾ, ਸੋਟਾ, ਬੋਤਾ ਆਦਿ ਪੁਲਿੰਗ ਹਨ। 'ਏਜੰਡਾ' ਵੀ -ਅ-ਅੰਤਕ ਹੈ, ਇਸ ਲਈ ਇਹਨੂੰ ਪੁਲਿੰਗ ਸਮਝ ਲਿਆ ਗਿਆ। ਕਿਸੇ ਨਵੇਂ ਨਾਂਵ ਦਾ ਲਿੰਗ ਨਿਸ਼ਚਿਤ ਕਰਨ ਲੱਗਿਆਂ ਅਨੁਵਾਦਕ ਉਪਰੋਕਤ ਉਦਾਹਰਨ ਨੂੰ ਧਿਆਨ ਵਿਚ ਰਖ ਸਕਦਾ ਹੈ। ਜਿੱਥੇ ਕਿਤੇ ਇਹਨਾਂ ਵਿਚੋਂ ਕੋਈ ਵੀ ਸਿਧਾਂਤ ਸਹਾਇਕ ਨਾ ਹੋ ਸਕੇ, ਉੱਥੇ ਓਪਰੇ ਨਾਂਵ ਨੂੰ ਪੁਲਿੰਗ ਮੰਨ ਲੈਣਾ ਉਚਿਤ ਹੋਵੇਗਾ। ਇਹ ਵੀ ਪੰਜਾਬੀ ਦੇ ਸੁਭਾ ਦੇ ਅਨੁਕੂਲ ਹੈ।

(ਙ) ਹਿੰਦੀ, ਪੰਜਾਬੀ ਆਦਿ ਕੁਝ ਭਾਸ਼ਾਵਾਂ ਵਿਚ ਆਦਰ ਦੇ ਵਿਚਾਰ ਨਾਲ, ਇਕ ਵਚਨ ਨਾਵਾਂ ਨਾਲ ਕਿਰਿਆ ਦਾ ਬਹੁ-ਵਚਨ ਰੂਪ ਵਰਤਿਆ ਜਾਂਦਾ ਹੈ, ਜਿਵੇਂ 'ਵਜ਼ੀਰ ਸਾਹਿਬ' ਆ ਗਏ ਹਨ, 'ਭਰਾ ਜੀ ਘਰ ਨਹੀ ਹਨ', 'ਸਰਦਾਰ ਹੋਣੀਂ ਕਦੋਂ ਆਉਣਗੇ?' ਆਦਿ ਵਿਚ ਬਹੁ ਵਚਨ ਕਿਰਿਆ ਵਰਤੀ ਗਈ ਹੈ, ਜਦੋਂ ਕਿ ਇਹਨਾਂ ਸਾਰਿਆਂ ਵਾਕਾਂ ਵਿਚ ਨਾਂਵ ਇਕ ਵਚਨ ਆਇਆ ਹੈ। ਕਿਰਿਆ ਦੇ ਇਸ ਰੂਪ ਨੂੰ 'ਆਦਰ ਵਾਚੀ ਬਹੁਵਚਨ' ਵਾਲਾ ਰੂਪ ਕਿਹਾ

ਜਾਂਦਾ ਹੈ। ਇਹ ਕਿਰਿਆ ਉਦੋਂ ਵਰਤੀ ਜਾਂਦੀ ਹੈ, ਜਦੋਂ ਨਾਂਵ ਦੇ ਨਾਲ ਕੋਈ ਆਦਰ-ਸੂਚਕ ਸ਼ਬਦ-ਸੀ, ਸਾਹਿਬ, ਹੋਣੀ, ਆਦਿ ਹੋਵੇ। ਪਰ ਅੱਜਕੱਲ੍ਹ ਕਈ ਲੇਖਕ ਆਦਰ ਸੂਚਕ ਸ਼ਬਦ ਵਰਤਣ ਤੋਂ ਬਿਨਾਂ ਹੀ ਆਦਰਵਾਚੀ ਬਹੁ-ਵਚਨ ਵਾਲੀ ਕਿਰਿਆ ਵਰਤਣ ਲੱਗ ਪਏ ਹਨ : ਜਿਵੇਂ ਭਾਈ ਵੀਰ ਸਿੰਘ ਲਿਖਦੇ ਹਨ (ਪੰਜਾਬੀ ਵਿਆਕਰਨ ਦੇ ਆਧਾਰ ਤੇ ਤਾਂ ਆਦਰ ਸੂਚਕ ਸ਼ਬਦ ਤੋਂ ਬਿਨਾਂ ਕਿਰਿਆ ਬਹੁ-ਵਚਨ ਨਹੀਂ ਬਣਾਈ ਜਾ ਸਕਦੀ। ਪਰ ਇਹ ਵੀ ਠੀਕ ਹੈ ਕਿ ਆਦਰ ਸੂਚਕ ਸ਼ਬਦਾਂ ਦੀ ਬਾਰ ਬਾਰ ਵਰਤੋਂ ਵੀ ਭਾਸ਼ਾ ਦਾ ਰੂਪ ਵਿਗਾੜ ਦਿੰਦੀ ਹੈ।

ਅਨੁਵਾਦ ਵਿਚ ਵੀ ਕਈ ਵਾਰੀ ਇਹ ਸਮੱਸਿਆ ਪੇਸ਼ ਆਉਂਦੀ ਹੈ, ਖਾਸ ਕਰਕੇ ਧਾਰਮਿਕ ਰਚਨਾਵਾਂ ਦੇ ਅਨੁਵਾਦ ਵਿਚ। ਅੱਜ ਕੱਲ੍ਹ ਕਈ ਲੇਖਕ ਆਦਰ ਸੂਚਕ ਕਿਰਿਆ ਦੀ ਵਰਤੋਂ ਤੋਂ ਸੰਕੋਚ ਕਰਦੇ ਹਨ। ਪਰ ਧਾਰਮਿਕ ਵਿਸ਼ਿਆਂ ਦੇ ਅਨੁਵਾਦ ਵਿਚ ਇਹ ਵਿਊਂਤ ਅਨਾਦਰ ਦੀ ਲਖਾਇਕ ਜਾਪੇਗੀ। ਮੇਰਾ ਸੁਝਾ ਇਹ ਹੈ ਕਿ ਆਦਰ ਵਾਲੀ ਕਿਰਿਆ ਦੀ ਵਰਤੋਂ ਪੰਜਾਬੀ ਵਿਚ ਤਿਆਗੀ ਨਹੀਂ ਜਾ ਸਕਦੀ, ਪਰ ਨਾਲ ਆਦਰ ਸੂਚਕ ਸ਼ਬਦਾਂ ਦੀ ਵਰਤੋਂ ਬਾਰੇ ਲੇਖਕਾਂ ਨੂੰ ਕੋਈ ਜਚਵੀਂ ਪਰੰਪਰਾ ਬਣਾ ਲੈਣੀ ਚਾਹੀਦੀ ਹੈ।

ਅਨੁਵਾਦ ਦੀ ਤਕਨੀਕ ਬਾਰੇ ਵਿਚਾਰ ਕਰਨ ਪਿੱਛੋਂ ਹੁਣ ਕੁਝ ਅਨੁਵਾਦਕ ਬਾਰੇ ਕਹਿਣਾ ਵੀ ਜ਼ਰੂਰੀ ਜਾਪਦਾ ਹੈ। ਸਭ ਤੋਂ ਪਹਿਲਾਂ ਇਹ ਸਮਝ ਲੈਣਾ ਆਵਸ਼ਕ ਹੈ ਕਿ ਅਨੁਵਾਦਕ ਦਾ ਕੰਮ, ਇਕ ਖਾਸ ਪੱਖ ਤੋਂ ਮੂਲ ਲੇਖਕ ਨਾਲੋਂ ਵੀ ਵਧੇਰੇ ਔਖਾ ਹੁੰਦਾ ਹੈ। ਮੂਲ ਲੇਖਕ ਆਪਣੇ ਨਿੱਜੀ ਵਿਚਾਰ ਆਪਣੀ ਨਿੱਜੀ ਭਾਸ਼ਾ ਵਿਚ ਵਰਣਨ ਕਰਦਾ ਹੈ। ਉਹਨੂੰ ਵਿਚਾਰਾਂ ਦੀ ਦਿਸ਼ਾ ਤੇ ਭਾਸ਼ਾ ਦੀ ਵਰਤੋਂ ਵਿਚ ਕਾਫੀ ਖੁਲ੍ਹ ਹੁੰਦੀ ਹੈ। ਅਨੁਵਾਦਕ ਨੇ ਕਿਸੇ ਦੂਜੇ ਦੇ ਵਿਚਾਰ ਬੇਗਾਨੀ ਭਾਸ਼ਾ ਵਿਚੋਂ ਲੈ ਕੇ ਆਪਣੀ ਭਾਸ਼ਾ ਵਿਚ ਬਿਆਨ ਕਰਨੇ ਹੁੰਦੇ ਹਨ। ਉਹ ਵਿਚਾਰਾਂ ਜਾਂ ਵਿਸ਼ੇ ਵਿਚ ਕੋਈ ਵਾਧਾ-ਘਾਟਾ ਨਹੀਂ ਕਰ ਸਕਦਾ। ਭਾਸ਼ਾ ਦੀ ਵਰਤੋਂ ਵਿਚ ਉਹਨੂੰ ਮੂਲ ਲੇਖਕ ਜਿੰਨੀ ਖੁਲ੍ਹ ਨਹੀਂ ਮਿਲਦੀ।

ਮੁੱਖ ਰੂਪ ਵਿਚ ਅਨੁਵਾਦਕ ਵਿਚ ਤਿੰਨ ਗੁਣ ਹੋਣੇ ਜ਼ਰੂਰੀ ਹਨ :

(1) ਉਹਨੂੰ ਮੂਲ ਲਿਖਿਤ ਦੀ ਭਾਸ਼ਾ ਦਾ ਪੂਰਾ ਗਿਆਨ ਹੋਵੇ।

(2) ਉਹ ਅਨੁਵਾਦ ਦੀ ਭਾਸ਼ਾ ਦੀ ਵਰਤੋਂ ਵਿਚ ਮਾਹਿਰ ਹੋਵੇ। ਬਿਹਤਰ ਤਾਂ ਇਹ ਹੈ ਕਿ ਉਹ ਇਸ ਭਾਸ਼ਾ ਦਾ ਚੰਗਾ ਲੇਖਕ ਹੋਵੇ। ਜਿਹੜਾ ਵਿਦਵਾਨ ਚੰਗਾ ਲੇਖਕ ਨਹੀਂ ਉਹ ਚੰਗਾ ਅਨੁਵਾਦਕ ਵੀ ਨਹੀਂ ਹੋ ਸਕਦਾ। ਨਿਰਾ ਵਿਦਵਾਨ ਹੋਣਾ ਹੀ ਕਾਫੀ ਨਹੀਂ।

(3) ਜਿਸ ਵਿਸ਼ੇ ਦੀ ਰਚਨਾ ਦਾ ਅਨੁਵਾਦ ਕਰਨਾ ਹੈ, ਅਨੁਵਾਦਕ ਨੂੰ ਉਸ ਵਿਸ਼ੇ ਦੀ ਵੀ ਚੰਗੀ ਜਾਣਕਾਰੀ ਹੋਣੀ ਚਾਹੀਦੀ ਹੈ। ਉਤੇ ਦੱਸਿਆ ਗਿਆ ਸੀ ਕਿ ਇਕ ਅਨੁਵਾਦਕ ਨੇ ਬਾਦਸ਼ਾਹ ਐਡਵਰਡ ਨੂੰ ਕੈਸਰ ਵਿਲੀਅਮ ਦਾ ਚਾਚਾ ਲਿਖ ਦਿੱਤਾ ਸੀ। ਕਾਰਨ ਇਹ ਸੀ ਕਿ ਅਨੁਵਾਦਕ ਨੂੰ ਯੂਰਪ ਦੇ ਇਤਿਹਾਸ ਦੀ ਜਾਣਕਾਰੀ ਨਹੀਂ ਸੀ, ਨਹੀਂ ਤਾਂ ਇਨੀ ਸੂਝ ਤਾਂ ਮਾਮੂਲੀ ਅੰਗਰੇਜ਼ੀ ਪੜ੍ਹੇ ਨੂੰ ਵੀ ਹੁੰਦੀ ਹੈ ਕਿ ਸ਼ਬਦ 'ਅੰਕਲ' ਦੇ ਅਰਥ ਚਾਚਾ, ਮਾਮਾ, ਮਾਸੜ ਕੁਝ ਵੀ ਹੋ ਸਕਦੇ ਹਨ। ਵਿਸ਼ੇ ਦੀ ਜਾਣਕਾਰੀ ਨ ਹੋਣ ਕਰਕੇ ਅਨੁਵਾਦ ਵਿਚ ਅਨਰਥ ਕਰਨ ਦਾ ਇਕ



ਉੱਘਾ ਉਦਾਹਰਨ ਸਾਡੇ ਸਾਹਮਣੇ ਹੈ। ਫ਼ਾਰਸੀ ਦੀ ਮੱਧਕਾਲੀ ਲਿਖਿਤ 'ਦਬਿਸਤਾਨੇ-ਮਜ਼ਾਹਿਬ' ਦਾ ਅਨੁਵਾਦ ਇਕ ਅੰਗਰੇਜ਼ੀ ਵਿਦਵਾਨ ਨੇ ਕੀਤਾ। ਨਿਰਸੰਦੇਹ ਹੀ ਉਹ ਫ਼ਾਰਸੀ ਦਾ ਆਲਿਮ ਤੇ ਅੰਗਰੇਜ਼ੀ ਦਾ ਮੰਨਿਆ ਹੋਇਆ ਲੇਖਕ ਸੀ। ਪਰ ਇਤਿਹਾਸ ਬਾਰੇ ਉਹਨੂੰ ਕੋਈ ਜਾਣਕਾਰੀ ਨਹੀਂ ਸੀ। ਗੁਰੂ ਹਰਗੋਬਿੰਦ ਜੀ ਦਾ ਹਾਲ ਲਿਖਦਿਆਂ ਦਬਿਸਤਾਨ ਦੇ ਲੇਖਕ ਨੇ ਇਕ ਵਾਕ ਲਿਖਿਆ "ਗੁਰੂ ਗੋਬਿੰਦ ਖਿਲਾਫੇ ਪਿਦਰਸ਼ ਹਥਿਆਰ ਬਸਤਾ" ਲੇਖਕ ਦਾ ਭਾਵ ਸੀ ਕਿ ਗੁਰੂ ਹਰਗੋਬਿੰਦ ਨੇ ਆਪਣੇ ਪਿਤਾ ਗੁਰੂ ਅਰਜਨ ਦੇਵ ਦੀਆਂ ਰਵਾਇਤਾਂ ਦੇ ਖਿਲਾਫ ਹਥਿਆਰਬੰਦੀ ਸ਼ੁਰੂ ਕਰ ਦਿੱਤੀ - ਪਰ ਅੰਗਰੇਜ਼ ਅਨੁਵਾਦਕ ਇਸ ਵਾਕ ਦਾ ਅੱਖਰੀਂ ਅਰਥ ਕਰਦਿਆਂ ਜੋ ਅਨੁਵਾਦ ਕੀਤਾ ਉਹਦਾ ਭਾਵ ਇਹ ਹੈ ਕਿ 'ਗੁਰੂ ਗੋਬਿੰਦ ਨੇ ਆਪਣੇ ਪਿਤਾ ਦੇ ਵਿਰੁੱਧ ਹਥਿਆਰ ਚੁੱਕੇ।'

ਅਨੁਵਾਦਕ ਦੇ ਉਤੇ ਦੱਸੇ ਗਏ ਗੁਣਾਂ ਦੇ ਨਾਲ ਹੀ ਇਹ ਵੀ ਸਪਸ਼ਟ ਹੋ ਜਾਂਦਾ ਹੈ ਕਿ ਅਨੁਵਾਦ ਇਨਾ ਸੌਖਾ ਕੰਮ ਨਹੀਂ ਜਿਨਾਂ ਇਹਨੂੰ ਸਮਝਿਆ ਜਾਂਦਾ ਹੈ। ਕੋਈ ਵੀ ਦੋ ਭਾਸ਼ਾਵਾਂ ਜਾਣਨ ਵਾਲਾ ਵਿਦਵਾਨ ਅਨੁਵਾਦਕ ਨਹੀਂ ਬਣ ਸਕਦਾ।